# ਗੁਰਮਤਿ ਵਿੱਚ ਬਹੁਪੱਖੀ
# ਸੇਵਾ ਦਾ ਸੰਕਲਪ



ਸੰਪਾਦਕ
ਡਾ. ਜਸਬੀਰ ਸਿੰਘ ਸਾਬਰ

# ਗੁਰਮਤਿ ਵਿੱਚ ਬਹੁਪੱਖੀ
# ਸੇਵਾ ਦਾ ਸੰਕਲਪ

ਸੰਪਾਦਕ
ਡਾ. ਜਸਬੀਰ ਸਿੰਘ ਸਾਬਰ




**ਵਿਸਾਦੁ ਨਾਦ ਪਬਲੀਕੇਸ਼ਨਜ਼**
**ਗੁਰਦੁਆਰਾ ਗੁਰ ਗਿਆਨ ਪ੍ਰਕਾਸ਼**
**ਜਵੱਦੀ ਟਕਸਾਲ, ਲੁਧਿਆਣਾ-141013**
**ਫੋਨ : 0161-2562596, 98721-20274 ਫੈਕਸ : +91-161-2560533**
Website : www.jawadditaksal.org Vismaadnaad.org E-mail : jawaddi.taksal@gmail.com

ਗੁਰਮਤਿ ਵਿੱਚ ਬਹੁਪੱਖੀ ਸੇਵਾ ਦਾ ਸੰਕਲਪ

Gurmat Vich Bahuphakhi Sewa Da Sankalp

ਸੰਪਾਦਕ : ਡਾ. ਜਸਬੀਰ ਸਿੰਘ ਸਾਬਰ

ਕੀਮਤ : ਹਾਰਡ ਬੋਨਡ : ₹ 300/-
ਪੇਪਰ ਬੈਕ : ₹ 240/-

First Edition : 2013

ਪ੍ਰਕਾਸ਼ਕ : ਸੰਤ ਬਾਬਾ ਅਮੀਰ ਸਿੰਘ ਜੀ
ਮੁਖੀ, ਜਵੱਦੀ ਟਕਸਾਲ
ਗੁਰਦੁਆਰਾ ਗੁਰ ਗਿਆਨ ਪ੍ਰਕਾਸ਼
ਜਵੱਦੀ ਟਕਸਾਲ, ਲੁਧਿਆਣਾ-141013, ਪੰਜਾਬ, ਭਾਰਤ
ਫੋਨ: 0161-2562596, ਫੈਕਸ: 25660533
ਮੋਬਾਇਲ : 98721-20274
Email : jawaddi.taksal@gmail.com
Website : www.jawaditaksal.org
www.vismaadnaad.org

# ਦੋ ਸ਼ਬਦ

ਸਿੱਖਾਂ ਦੇ ਪਹਿਲੇ ਗੁਰੂ, ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਮਨੁੱਖੀ ਜੀਵਨ ਜਾਚ ਨੂੰ ਗੁਰੂ ਸਾਹਿਬਾਨ ਵਲੋਂ ਇਕ ਨਵੀਂ ਦਿਸ਼ਾ ਪ੍ਰਦਾਨ ਕੀਤੀ ਗਈ, ਜਿਸ ਵਿਚ ਸੇਵਾ ਦੇ ਸੰਕਲਪ ਦੀ ਬਹੁਤ ਵਿਲੱਖਣ ਅਹਿਮੀਅਤ ਹੈ। ਮਨੁੱਖੀ ਮਨ ਦੇ ਹਉਮੈ ਨੂੰ ਮਾਰਨ ਲਈ ਗੁਰੂ ਸਾਹਿਬਾਨ ਨੇ ਆਪਣੇ ਪੈਰੋਕਾਰਾਂ ਨੂੰ ਆਪਣੇ ਹੱਥੀਂ ਲੰਗਰ ਬਣਾਉਣ, ਲੰਗਰ ਛਕਾਉਣ ਅਤੇ ਗੁਰੂ ਧਾਮਾਂ ਦੀ ਸੇਵਾਂ ਤੋਂ ਇਲਾਵਾ ਗਰੀਬ, ਮਜਲੂਮ ਅਤੇ ਬੇਸਹਾਰਾ ਮਨੁੱਖਾਂ ਦੀ ਸੇਵਾ ਕਰਨ ਲਈ ਪ੍ਰੇਰਿਤ ਕੀਤਾ।

ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਲਈ ਬ੍ਰਹਮ ਗਿਆਨੀ ਸਵਰਗਵਾਸੀ ਬਾਬਾ ਸੁੱਚਾ ਸਿੰਘ ਜੀ ਦੀ ਜਵੱਦੀ ਟਕਸਾਲ ਦੇ ਰੂਪ ਵਿਚ ਇਕ ਮਹਾਨ ਦੇਣ ਹੈ। ਉਨ੍ਹਾਂ ਦੇ ਪਹਿਲ ਕਦਮੀ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਪਰੰਪਰਾਗਤ ਰਾਗਾਂ ਵਿਚ ਰਿਕਾਰਡਿੰਗ ਕਰਵਾਈ ਅਤੇ ਆਮ ਲੋਕਾਂ ਨੂੰ ਗੁਰਮਤਿ ਸੰਗੀਤ ਨਾਲ ਜੋੜਿਆ। ਮਹਾਂਪੁਰਖਾਂ ਦੀ ਸਾਲਾਨਾ ਬਰਸੀ ਸਮੇਂ ਸੰਤ ਅਮੀਰ ਸਿੰਘ ਜੀ ਵਲੋਂ, "ਗੁਰਮਤਿ ਵਿੱਚ ਬਹੁਪੱਖੀ ਸੇਵਾ ਦਾ ਸੰਕਲਪ" ਵਿਸ਼ੇ ਤੇ ਅੰਤਰਰਾਸ਼ਟਰੀ ਸੈਮੀਨਾਰ ਆਯੋਜਿਤ ਕਰਵਾਉਣਾ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਇਸ ਸੈਮੀਨਾਰ ਵਿੱਚ ਵਿਦਵਾਨਾਂ ਵਲੋਂ ਪੜ੍ਹੇ ਜਾਣ ਵਾਲੇ ਖੋਜ ਪਰਚਿਆਂ ਨੂੰ ਪੁਸਤਕ ਰੂਪ ਵਿੱਚ ਉਦਘਾਟਨ ਸਮੇਂ ਰੀਲੀਜ਼ ਕਰਨਾ ਹੋਰ ਵੀ ਲਾਹੇਵੰਦ ਹੋਵੇਗਾ। ਮੈਨੂੰ ਪੂਰਨ ਆਸ ਹੈ ਕਿ ਬਾਬਾ ਜੀ ਦੇ ਇਸ ਉਪਰਾਲੇ ਨਾਲ ' ਸਿੱਖੀ ਵਿੱਚ ਸੇਵਾ ਦਾ ਸੰਕਲਪ ' ਆਮ ਸਿੱਖ ਸੰਗਤ ਲਈ ਹੋਰ ਸਵੈ-ਸਪੱਸ਼ਟ ਹੋ ਜਾਵੇਗਾ ਅਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਦੇਸ਼ ਮਨੁੱਖੀ ਕਲਿਆਣਤਾ ਤੇ ਸਰਬੱਤ ਦੇ ਭਲੇ ਲਈ ਦੁਨੀਆ ਦੇ ਕੋਨੇ-ਕੋਨੇ ਵਿਚ ਪਹੁੰਚੇਗਾ।

ਦਾਸ

ਡਾ. ਗੁਰਮੋਹਨ ਸਿੰਘ
ਵਾਈਸ ਚਾਂਸਲਰ
ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ
ਫ਼ਤਿਹਗੜ੍ਹ ਸਾਹਿਬ

# ਦੋ ਸ਼ਬਦ

ਮੈਨੂੰ ਇਹ ਜਾਣ ਕੇ ਬਹੁਤ ਪ੍ਰਸੰਨਤਾ ਹੋ ਰਹੀ ਹੈ ਕਿ 'ਜ਼ਵਦੀ ਟਰਸਾਲ' ਸੰਤ ਅਮੀਰ ਸਿੰਘ ਜੀ ਦੀ ਸੁਯੋਗ ਅਗਵਾਈ ਹੇਠ ਲੰਬੇ ਸੰਮੇ ਤੋਂ ਗੁਰਮਤਿ ਅਤੇ ਗੁਰਮਤਿ ਸੰਗੀਤ ਦੇ ਪ੍ਰਚਾਰ-ਪ੍ਰਸਾਰ ਲਈ ਵੱਡੇ ਯਤਨ ਕਰ ਰਹੀ ਹੈ। ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਇਸ ਟਕਸਾਲ ਦੇ ਬਾਨੀ ਗੁਰਪੁਰ ਵਾਸੀ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਸਾਲਾਨਾ ਯਾਦ ਸਮੇਂ ਜ਼ਵਦੀ ਟਰਸਾਲ ਵਿਖੇ 'ਗੁਰਮਤਿ ਵਿੱਚ ਬਹੁਪੱਖੀ ਸੇਵਾ ਦਾ ਸੰਕਲਪ' ਵਿਸ਼ੇ ਤੇ ਅੰਤਰਰਾਸ਼ਟਰੀ ਸੈਮੀਨਾਰ ਕਰਵਾਇਆ ਜਾ ਰਿਹਾ ਹੈ। ਸੰਤ ਅਮੀਰ ਸਿੰਘ ਜੀ ਦੀ ਜਵੱਦੀ ਟਕਸਾਲ ਵੱਲੋਂ ਕੀਤੇ ਜਾ ਰਹੇ ਸੇਵਾ ਕਾਰਜਾ ਦੀ ਸ਼ਲਾਘਾ ਕਰਦਿਆਂ ਇਸ ਸੈਮੀਨਾਰ ਵਿੱਚ ਵਿਦਿਵਾਨਾਂ ਵੱਲੋਂ ਪੇਸ਼ ਕੀਤੇ ਜਾ ਰਹੇ ਵਿਚਾਰਾਂ ਨੂੰ ਮੈਂ ਜੀ ਆਇਆਂ ਕਹਿੰਦਾ ਹਾਂ। ਹੋਰ ਵੀ ਵਧੀਆਂ ਗੱਲ ਇਹ ਹੈ ਕਿ ਇਸ ਸੈਮੀਨਾਰ ਵਿਚ ਪੜੇ ਜਾਣ ਵਾਲੇ ਪਰਚਿਆਂ ਨੂੰ ਪੁਸਤਕ ਰੂਪ ਵਿੱਚ ਸੈਮੀਨਾਰ ਦੇ ਉਦਘਾਟਨ ਸਮੇਂ ਰਿਲੀਜ਼ ਕੀਤਾ ਜਾ ਰਿਹਾ ਹੈ। ਜਿਸ ਨਾਲ ਇਹਨਾਂ ਪਰਚਿਆਂ ਨੂੰ ਪੜਨ ਅਤੇ ਸੁਣਨ ਨਾਲ ਸੰਗਤਾਂ ਅੰਦਰ ਮਾਨਵਤਾ ਦੀ ਸੇਵਾ ਲਈ ਹੋਰ ਚਾਅ ਅਤੇ ਨਵੀਆਂ ਦਿਸ਼ਾਵਾਂ ਉਤਪੰਨ ਹੋਣਗੀਆਂ।

ਡਾ. ਜਸਪਾਲ ਸਿੰਘ
ਵਾਈਸ ਚਾਂਸਲਰ
ਪੰਜਾਬੀ ਯੂਨੀਵਰਸਿਟੀ
ਪਟਿਆਲਾ।

# ਦੋ ਸ਼ਬਦ

ਗੁਰਮਤਿ ਵਿੱਚ ਸੇਵਾ ਤੇ ਸਿਮਰਨ ਅਧਿਆਤਮਕ ਪੰਧ ਲਈ ਜ਼ਰੂਰੀ ਮੰਨੇ ਗਏ ਹਨ। ਜਿੱਥੇ ਸਿਮਰਨ ਦਾ ਬਹੁਤ ਵੱਡਾ ਅਸਥਾਨ ਹੈ, ਉਥੇ ਸੇਵਾ ਦੀ ਵੀ ਆਪਣੀ ਇੱਕ ਨਿਵੇਕਲੀ ਜਗ੍ਹਾਂ ਹੈ। ਸੇਵਾ ਕਰਨ ਨਾਲ ਮਨ ਵਿੱਚ ਨਿਰਮਾਨਤਾ, ਨਿਰਮਲਤਾ ਅਤੇ ਪ੍ਰਭੂ ਪ੍ਰਤੀ ਪਿਆਰ ਉਤਪੰਨ ਹੁੰਦਾ ਹੈ। ਇਹ ਸੇਵਾ ਕਿਵੇਂ ਕਰਨੀ ਹੈ? ਇਸ ਬਾਰੇ ਸਤਿਗੁਰਾਂ ਨੇ ਬੜੇ ਸਪਸ਼ਟ ਰੂਪ ਵਿੱਚ ਪਵਿੱਤਰ ਬਚਨ ਕਹੇ ਹਨ-

**ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥**
**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥**
**ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥**

(ਸਲੋਕ ਮ:3 ਪੰਨਾ-647)

ਭਾਵ- ਆਪਾ ਭਾਵ ਗੁਆ ਕੇ ਕੀਤੀ ਸੇਵਾ ਨਾਲ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। ਗੁਰਸਿਖੀ ਵਿੱਚ ਐਸੀਆਂ ਸਖਸ਼ੀਅਤਾਂ ਮਿਲਦੀਆਂ ਹਨ, ਜਿਨ੍ਹਾਂ ਨੇ ਗੁਰੂ ਘਰ ਦੀ ਬਖਸ਼ਿਸ਼ ਲੈਣ ਵਾਸਤੇ ਬੜੀਆਂ ਘਾਲਣਾਵਾਂ ਘਾਲੀਆਂ। ਦਿਨ ਰਾਤ ਇੱਕ ਕਰਕੇ ਉਸ ਪਿਆਰੇ ਦੇ ਦਰ ਦੀ ਚਾਕਰੀ ਕਰਦਿਆਂ ਮਾਲਕ ਦੇ ਦਰ ਤੋਂ ਬਹੁਤ ਵੱਡੀਆਂ ਬਖਸ਼ਿਸ਼ਾਂ ਪ੍ਰਾਪਤ ਕੀਤੀਆਂ।

ਭਾਈ ਮੰਝ, ਭਾਈ ਘਨੱਈਆ ਆਦਿ ਸਿੱਖਾਂ ਦੀ ਘਾਲਣਾ ਇਤਿਹਾਸ ਦੇ ਪੰਨਿਆਂ ਤੇ ਸੁਨਹਿਰੀ ਅੱਖਰਾਂ ਵਿੱਚ ਚਮਕਦੀ ਹੈ।

ਸੇਵਾ ਦੇ ਸੰਕਲਪ ਨੂੰ ਭਾਵੇਂ ਹੋਰ ਧਰਮਾਂ ਨੇ ਵੀ ਸਵੀਕਾਰ ਕੀਤਾ ਹੈ, ਪਰ ਗੁਰਮਤਿ ਵਿੱਚ ਇਸਦਾ ਅੰਦਾਜ਼ ਨਿਵੇਕਲਾ ਅਤੇ ਸ੍ਰੇਸ਼ਟ ਹੈ। ਗੁਰੂ ਘਰ ਵਿੱਚ ਗੁਰਸਿਖਾਂ ਨੇ ਕਈ ਪ੍ਰਕਾਰ ਰਾਂਹੀ ਸੇਵਾ ਕੀਤੀ, ਜਿਵੇਂ ਗੁਰੂ ਘਰ ਦੀਆਂ ਸੁੰਦਰ ਇਮਾਰਤਾਂ, ਸਕੂਲਾਂ, ਕਾਲਜਾਂ ਆਦਿ ਨੂੰ ਬਣਾਉਣ ਦੀ ਸੇਵਾ ਕਾਰ ਸੇਵਾ ਵਾਲੇ ਮਹਾਪੁਰਸ਼ਾਂ ਅਤੇ ਕਈ ਹੋਰ ਮਹਾਂਪੁਰਸ਼ਾਂ ਨੇ ਵਿਦਿਆਂ ਪੜ੍ਹਨ-ਪੜ੍ਹਾਉਣ, ਗੁਰਮਤਿ ਦੀ ਸਿਖਲਾਈ ਦੀਆਂ ਬਹੁਤ ਵੱਡੀਆਂ ਸੇਵਾਵਾਂ ਕੀਤੀਆਂ। ਜੂਠੇ ਬਰਤਨ ਮਾਂਜਣਾ, ਝਾੜੂ ਫੇਰਨਾ, ਪੱਖਾ ਝੱਲਣਾ, ਕਲਮ ਰਾਂਹੀ ਚੰਗਾ ਗਿਆਨ ਲਿਖਣਾ, ਲਿਖਾਉਣਾ ਅਤੇ ਤਨ ਮਨ ਤੇ ਧਨ ਕਰਕੇ ਕਿਸੇ ਦੇ ਕੰਮ ਆਉਣਾ, ਇਹ ਸਭ ਸੇਵਾ ਦੇ ਹੀ ਵੱਖ-ਵੱਖ ਰੂਪ ਹਨ।

ਸੇਵਾ ਦਾ ਇਹ ਭਾਵ ਸਤਿਗੁਰੂ ਜੀ ਦੀ ਬਹੁਤ ਵੱਡੀ ਦੇਣ ਹੈ। ਸੇਵਾ, ਸਿਮਰਨ, ਸੰਗਤ, ਪੰਗਤ ਦਾ ਸਿਧਾਂਤ ਹੀ ਗੁਰੂ ਨਾਨਕ ਸਾਹਿਬ ਜੀ ਦੇ ਘਰ ਦਾ ਅਦੁੱਤੀ ਖਜ਼ਾਨਾ ਹੈ। ਸਤਿਗੁਰਾਂ ਨੇ ਜਗਿਆਸੂ ਨੂੰ **ਦਰਿ ਖੜਾ ਸੇਵਾ ਕਰ** ਦਾ ਭਾਵ ਦ੍ਰਿੜ ਕਰਵਾਇਆ ਅਤੇ ਆਖਿਆ ਮਾਲਕ ਦੇ ਦਰ ਦੀ ਬਖਸ਼ਿਸ਼ ਸੇਵਾ ਰਾਂਹੀ ਨਿਮਰਤਾ ਰੂਪੀ, ਬਣੀ ਝੋਲੀ ਵਿੱਚ ਪੈਂਦੀ ਹੈ। ਜਵੱਦੀ ਟਕਸਾਲ ਦੇ ਬਾਨੀ ਮਹਾਂਪੁਰਸ਼ ਬ੍ਰਹਮ ਗਿਆਨੀ ਸੰਤ ਬਾਬਾ ਸੁੱਚਾ ਸਿੰਘ ਜੀ ਜਿਨ੍ਹਾਂ ਨੇ ਜਵੱਦੀ ਟਕਸਾਲ ਨੂੰ ਸਥਾਪਿਤ ਕਰਕੇ ਗੁਰਮਤਿ ਸੰਗੀਤ ਤੇ ਗੁਰਮਤਿ ਪ੍ਰਚਾਰ ਦੀ ਬਹੁਤ ਵੱਡੀ ਸੇਵਾ ਕੀਤੀ ਅਤੇ ਟਕਸਾਲ ਨੂੰ ਗੁਰਮਤਿ ਪ੍ਰਚਾਰ ਦਾ ਕੇਂਦਰ ਬਣਾ ਕੇ ਇੱਕ ਨਿਵੇਕਲਾ ਕਾਰਜ ਆਰੰਭਿਆ, ਜੋਕਿ ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਨਿਰੰਤਰ ਜਾਰੀ ਹੈ। ਉਨ੍ਹਾਂ ਦੀ ਗਿਆਰ੍ਹਵੀਂ ਬਰਸੀ ਤੇਂ ਗੁਰਮਤਿ ਵਿੱਚ ਬਹੁਪੱਖੀ ਸੇਵਾ ਦਾ ਸੰਕਲਪੋ ਵਿਸ਼ੇ ਤੇ ਦੋ ਰੋਜ਼ਾ ਅੰਤਰ ਰਾਸ਼ਟਰੀ ਸੈਮੀਨਾਰ ਆਯੋਜਿਤ ਕੀਤਾ ਗਿਆ ਤੇ ਸੈਮੀਨਾਰ ਵਿੱਚ ਵੱਖ-ਵੱਖ ਬੁਧੀਜੀਵੀਆਂ, ਮਹਾਂਪੁਰਖਾਂ ਦੁਆਰਾ ਇਸ ਵਿਸ਼ੇ ਤੇ ਪਰਚੇ ਪੜ੍ਹੇ ਗਏ। ਉਨ੍ਹਾਂ ਪਰਚਿਆਂ ਨੂੰ ਪੁਸਤਕ ਰੂਪ ਦੇ ਕੇ ਸੰਗਤਾਂ ਦੇ ਕਰ ਕਮਲਾਂ ਵਿੱਚ ਭੇਟ ਕਰਨ ਦੀ ਖੁਸ਼ੀ ਲੈ ਰਹੇ ਹਾਂ।ਦਾਸ ਨੂੰ ਆਸ ਹੈ ਕਿ ਇਸ ਪੁਸਤਕ ਨੂੰ ਪੜ੍ਹ ਕੇ ਸੰਗਤਾਂ ਲਾਹਾ ਪ੍ਰਾਪਤ ਕਰਨਗੀਆਂ।

ਭੁਲ-ਚੁਕ ਦੀ ਖਿਮਾ ਕਰਨੀ ਜੀ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਗੁਰੂ ਪੰਥ ਦਾ ਦਾਸ

ਅਮੀਰ ਸਿੰਘ

ਸੰਤ ਬਾਬਾ ਅਮੀਰ ਸਿੰਘ ਜੀ
(ਮੁਖੀ, ਜਵੱਦੀ ਟਕਸਾਲ)

# ਤਤਕਰਾ

**ENGLISH SECTION**

# ਮੁਖ ਬੰਧ

ਅਜੋਕੇ ਸਮੇਂ ਵਿਸ਼ਵ ਮਾਨਵ-ਸਮਾਜ ਨੂੰ, ਪਦਾਰਥਵਾਦ ਦੀ ਅਸਥਿਰ ਸੁਖਦਾਈ ਖਿੱਚ ਨੇ ਜਿਸ ਤਰ੍ਹਾਂ ਨਿਜਵਾਦ, ਨਿਜਲਾਭ, ਫੈਸ਼ਨਵਾਦ, ਕੱਟੜਵਾਦ, ਹੰਕਾਰਵਾਦ ਆਦਿ ਰਾਹੀਂ ਆਪਣੀ ਗ੍ਰਿਫ਼ਤ ਵਿਚ ਲਿਆ ਹੋਇਆ ਹੈ, ਇਹ ਸਥਿਤੀ ਮਧਕਾਲੀਨ ਜਨਜੀਵਨ ਨਾਲੋਂ ਕੋਈ ਵਧੀਆ ਸੇਧ ਦੇਣ ਵਾਲੀ ਨਹੀਂ ਮੰਨੀ ਜਾ ਸਕਦੀ। ਇਸ ਸਥਿਤੀ ਨੇ ਵਿਸ਼ਵ ਮਾਨਵ ਦੇ ਸਮਤੋਲ ਜੀਵਨ ਨੂੰ ਬਰਕਰਾਰ ਰੱਖਣ ਲਈ ਕਈ ਅਜਿਹੀਆਂ ਚੁਨੌਤੀਆਂ ਪੈਦਾ ਕਰ ਦਿੱਤੀਆਂ ਹਨ ਜਿਨ੍ਹਾਂ ਨੂੰ ਗੰਭੀਰਤਾ ਨਾਲ ਵਿਚਾਰਨਾ ਤੇ ਸੰਵਾਰਨਾ ਸਮੇਂ ਦੀ ਮੁੱਖ ਲੋੜ ਬਣ ਗਈ ਹੈ। ਪਦਾਰਥਵਾਦੀ ਸੁਖਾਂ ਦੀ ਖਿੱਚ ਨਾਲ ਜੁੜੇ ਮਨੁੱਖ ਦਾ ਜੀਵਨ ਇਤਨਾ ਗੁੰਝਲਦਾਰ ਤੇ ਵਿਗਾੜ-ਸੰਪੰਨ ਬਣ ਗਿਆ ਹੈ, ਜੋ ਬਾਹਰੋਂ ਵੇਖਣ ਤੇ ਤਾਂ ਠੀਕ ਠਾਕ ਵਾਲਾ ਭਰਮ ਪੈਦਾ ਕਰਦਾ ਹੈ ਪਰ ਅੰਦਰਖਾਤੇ ਉਹ ਦਿਨ-ਬ-ਦਿਨ ਖੋਖਲਾ ਹੋ ਰਿਹਾ ਹੈ। ਨਿਤ ਨਵੀਂ ਸਵੇਰ ਅਖ਼ਬਾਰਾਂ ਦੇ ਪੰਨਿਆਂ ਅਤੇ ਟੀ.ਵੀ. ਚੈਨਲਾਂ ਦੀਆਂ ਖ਼ਬਰਾਂ ਦੀਆਂ ਸੁਰਖੀਆਂ ਤੇ ਖ਼ੁਦਕਸ਼ੀਆਂ, ਚੋਰੀ, ਡਕੈਤੀ, ਬਲਾਤਕਾਰ, ਹਮਲੇ, ਲੁੱਟਾਂ-ਖੋਹਾਂ, ਮਿਲਾਵਟ, ਪ੍ਰਦੂਸ਼ਣ, ਕੁਰਪਸ਼ਨ ਆਦਿ ਦੀਆਂ ਘਟਨਾਵਾਂ, ਵਿਸ਼ਵ-ਮਾਨਵ ਸਮਾਜ ਦਾ ਸੰਤੁਲਨ ਵਿਗਾੜਨ ਦੀਆਂ ਸੂਚਕ ਹਨ ਜਿਸ ਨਾਲ ਵਿਸ਼ਵ-ਮਾਨਵ-ਚੇਤਨਾ ਤਨਾਉ-ਗ੍ਰਸਤ ਹੋ ਰਹੀ ਹੈ। ਵਿਸ਼ਵ ਮਾਨਵ-ਜੀਵਨ ਨੂੰ ਇਸ ਅਧੋਗਤੀ ਵਿਚੋਂ ਚਿੰਤਾ-ਮੁਕਤ ਕਰਨ ਲਈ ਵਿਸ਼ਵ ਭਰ ਦੇ ਚਿੰਤਕ ਤੇ ਵਿਗਿਆਨੀ ਸਿਰਤੋੜ ਜਤਨ ਤਾਂ ਕਰ ਰਹੇ ਹਨ ਪਰ ਸੁਖਦਾਈ ਨਤੀਜੇ ਪ੍ਰਾਪਤ ਨਹੀਂ ਹੋ ਰਹੇ ਅਤੇ ਸੂਰਤਹਾਲ ਬਦ ਤੋਂ ਬਦਤਰ ਹੁੰਦੀ ਜਾ ਰਹੀ ਹੈ। ਇਸ ਸਥਿਤੀ ਦੇ ਸੁਧਾਰ ਦਾ ਇਕੋ ਇਕ ਹਲ ਜੋ ਕਾਰਗਰ ਨਜ਼ਰ ਆਉਂਦਾ ਹੈ, ਉਹ ਹੈ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ 'ਧੁਰ ਕੀ ਬਾਣੀ' ਵਿਚ ਦਰਸਾਏ ਮਾਨਵ-ਹਿਤੂ ਸਿਧਾਂਤਾਂ ਨੂੰ ਸਮਝਣਾ, ਸਮਝਾਉਣਾ ਤੇ ਅਪਨਾਉਣਾ। ਕਿਉਂਕਿ ਇਹ ਸਿਧਾਂਤ ਧਰਮ-ਵੰਡ, ਵਰਣ-ਵੰਡ, ਖੇਤਰ-ਵੰਡ, ਲਿੰਗ-ਭੇਦ ਵੰਡ, ਭਾਸ਼ਾ ਵੰਡ ਆਦਿ ਤੋਂ ਪੂਰੀ ਤਰ੍ਹਾਂ ਮੁਕਤ ਹੋਣ ਕਾਰਨ ਵਿਸ਼ਵ ਦੇ ਹਰ ਮਾਨਵ ਦੇ ਦੁਖ, ਰੋਗ, ਸੰਤਾਪ ਉਤਾਰਨ ਦੀ ਸਮਰਥਾ ਰਖਦੇ ਹਨ। ਪਰੰਤੂ ਵਿਡੰਬਨਾ ਇਹ ਹੈ ਕਿ 'ਧੁਰ ਕੀ ਬਾਣੀ' ਦਾ ਇਹ ਸੱਚ ਵਿਸ਼ਵ ਦੇ ਸਾਹਮਣੇ ਠੀਕ ਪ੍ਰਸੰਗ ਵਿਚ ਆ ਨਹੀਂ ਰਿਹਾ ਕਿਉਂਕਿ ਇਸ ਦਾ ਪਰੰਪਰਾਗਤ ਪ੍ਰਚਾਰ ਤੇ ਪਾਸਾਰ ਅਜੋਕੀ ਨਵੀਨ ਸੂਚਨਾ, ਟੈਕਨਾਲੋਜੀ ਦੇ ਹਾਣ ਦਾ ਨਹੀਂ ਬਣ ਸਕਿਆ ਅਤੇ ਨਾ ਹੀ ਪ੍ਰਮੁੱਖ ਸੰਸਥਾਵਾਂ ਵੱਲੋਂ ਇਸ ਮੁੱਦੇ ਨੂੰ ਗੰਭੀਰਤਾ ਨਾਲ ਵਿਚਾਰਿਆ ਜਾ ਰਿਹਾ ਹੈ।

ਇੰਗਲੈਂਡ ਦੇ ਪ੍ਰਸਿੱਧ ਵਿਦਵਾਨ ਬਰਟਰੇਂਡ ਰੱਸਲ (Bertrand Russel) ਦਾ ਮੰਨਣਾ ਹੈ ਕਿ ਜੇਕਰ ਤੀਸਰੀ ਵਿਸ਼ਵ-ਜੰਗ ਸਮੇਂ ਚਲਣ ਵਾਲੇ ਐਟਮ ਤੇ ਹਾਈਡਰੋਜਨ ਬੰਬਾਂ ਦੀ ਮਾਰ ਤੋਂ ਕੁਝ ਖ਼ੁਸ਼ਕਿਸਮਤ ਇਨਸਾਨ ਬਚ ਨਿਕਲੇ ਤਾਂ ਉਨ੍ਹਾਂ ਨੂੰ ਸੇਧ ਦੇਣ ਲਈ ਇਕੋਇਕ

ਵਸੀਲਾ 'ਸਿੱਖ ਧਰਮ' ਹੋਵੇਗਾ। ਪਰ ਰੱਸਲ ਸਾਹਿਬ ਤੋਂ ਜਦੋਂ ਇਹ ਪੁੱਛਿਆ ਗਿਆ ਕਿ ਤੁਸੀਂ ਤੀਜੀ ਜੰਗ ਤੋਂ ਮਗਰੋਂ ਦੀ ਗੱਲ ਕਰਦੇ ਹੋ, ਕੀ ਇਹ ਧਰਮ ਤੀਜੀ ਜੰਗ ਤੋਂ ਪਹਿਲਾਂ ਮਨੁੱਖਤਾ ਨੂੰ ਕੁੱਝ ਅਗਵਾਈ ਦੇਣ ਦੀ ਸਮਰਥਾ ਨਹੀਂ ਰਖਦਾ ? ਇਸ ਦੇ ਉੱਤਰ ਵਿਚ ਰੱਸਲ ਸਾਹਿਬ ਨੇ ਆਖਿਆ ਕਿ ਸਮਰਥਾ ਤਾਂ ਰਖਦਾ ਹੈ ਪਰ ਸਿੱਖਾਂ ਨੇ ਇਸ ਧਰਮ ਦੇ ਬੇਹਤਰੀਨ ਅਸੂਲਾਂ ਨੂੰ ਜਿਹੜੇ ਸ਼ਾਇਦ ਸਾਰੀ ਮਾਨਵਤਾ ਦੇ ਭਲੇ ਲਈ ਹੋਂਦ ਵਿਚ ਆਏ ਹਨ, ਉਨ੍ਹਾਂ ਨੂੰ ਹਵਾ ਹੀ ਨਹੀਂ ਲਗਵਾਈ। ਇਹ ਸਿੱਖਾਂ ਦਾ ਸਭ ਤੋਂ ਵੱਡਾ ਕਸੂਰ ਹੈ ਜਿਸ ਤੋਂ ਉਹ ਮੁਕਤ ਨਹੀਂ ਹੋ ਸਕਦੇ।

ਅਜੋਕੇ ਸਮੇਂ ਸਿੱਖ ਧਰਮ ਨੂੰ ਵਿਸ਼ਵ ਦੇ ਪ੍ਰਮੁੱਖ ਧਰਮਾਂ ਵਿਚੋਂ ਸਭ ਤੋਂ ਵਧੇਰੇ ਸਤਿਕਾਰਿਆ ਤੇ ਪਿਆਰਿਆ ਜਾਂਦਾ ਹੈ। ਦੇਸ਼, ਵਿਦੇਸ਼ ਵਿਚ ਬੈਠੇ ਸਿੱਖ ਤੇ ਗ਼ੈਰ ਸਿੱਖ ਮਾਨਵ ਦੀ ਇਸ ਧਰਮ ਦੀ ਮਹਿਮਾ ਜਾਨਣ ਤੇ ਮਾਨਣ ਲਈ ਉਤਾਵਲੇ ਹਨ ਪਰ ਉਨ੍ਹਾਂ ਦੀਆਂ ਇਛਾਵਾਂ ਪੂਰੀਆਂ ਨਹੀਂ ਹੋ ਰਹੀਆਂ।

ਰੱਸਲ ਸਾਹਿਬ ਦੇ ਦਰਸਾਏ ਤੌਖ਼ਲੇ ਦੇ ਸਨਮੁੱਖ ਅਤੇ ਗੁਰਮਤਿ ਦੇ ਪ੍ਰਚਾਰ ਪਾਸਾਰ ਲਈ ਪੈਦਾ ਹੋਈਆਂ ਤੇ ਕੀਤੀਆਂ ਜਾ ਰਹੀਆਂ ਸਮੱਸਿਆਵਾਂ ਤੇ ਚੁਣੌਤੀਆਂ ਦੇ ਸਮਾਧਾਨ ਲਈ ਇਕ ਮਰਜੀਵੜੇ ਨੇ ਸਿਰ ਤਲੀ ਤੇ ਧਰ ਕੇ ਸੰਕਲਪ ਕੀਤਾ ਗੁਰਮਤਿ ਸਾਹਿੱਤ, ਸੰਗੀਤ, ਇਤਿਹਾਸ ਤੇ ਸਭਿਆਚਾਰ ਨੂੰ ਵਿਸ਼ਵ ਦੀ ਨਵੀਂ ਸੂਚਨਾ ਟੈਕਨਾਲੋਜੀ ਦੇ ਅੰਤਰਗਤ, ਇਸ ਦੇ ਹਾਣ ਦਾ ਬਣਾ ਕੇ ਪ੍ਰਚਾਰਨ ਤੇ ਪ੍ਰਸਾਰਨ ਦਾ ਅਤੇ ਲੋੜੀਂਦੀ ਸਫਲਤਾ ਵੀ ਪ੍ਰਾਪਤ ਕੀਤੀ। ਇਹ ਮਹਾਨ ਸ਼ਖ਼ਸੀਅਤ ਸੀ ਸੰਤ ਬਾਬਾ ਸੁੱਚਾ ਸਿੰਘ ਜੀ ਜਿਨ੍ਹਾਂ ਦੀ ਮਿੱਠੜੀ ਯਾਦ ਵਿਚ ਸੰਤ ਗਿਆਨੀ ਅਮੀਰ ਸਿੰਘ ਜੀ ਵੱਲੋਂ ਅੱਜ ਦਾ ਇਹ ਅੰਤਰ-ਰਾਸ਼ਟਰੀ ਸੈਮੀਨਾਰ "ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ' ਆਯੋਜਤ ਕੀਤਾ ਗਿਆ ਹੈ।

ਦਰਅਸਲ ਸੰਤ ਬਾਬਾ ਸੁੱਚਾ ਸਿੰਘ ਜੀ ਇਸ ਤੱਥ ਨੂੰ ਭਲੀ ਭਾਂਤ ਸਮਝਦੇ ਸਨ ਕਿ ਅਜੋਕੇ ਸਮੇਂ ਵਿਗਿਆਨ ਨੇ ਵਿਸ਼ਵ-ਪੱਧਰ ਤੇ ਆਪਣੀ ਸਰਦਾਰੀ ਸਥਾਪਤ ਕੀਤੀ ਹੋਈ ਹੈ। ਸਾਇੰਸ ਦੇ ਇਸ ਯੁੱਗ ਨੇ ਮਨੁੱਖ ਨੂੰ ਅਜਿਹੇ ਨਵੇਂ ਨਵੇਂ ਸਾਧਨ ਪ੍ਰਦਾਨ ਕਰ ਦਿੱਤੇ ਹਨ ਜੋ ਉਸਦੇ ਜੀਵਨ ਨੂੰ ਬਾਹਰੋਂ ਸੁਖਦਾਈ ਤੇ ਖ਼ੁਸ਼ਹਾਲ ਬਣਾ ਰਹੇ ਹਨ ਅਤੇ ਮਨੁੱਖ ਇਨ੍ਹਾਂ ਵੱਲ ਖਿੱਚਿਆ ਜਾ ਰਿਹਾ ਹੈ। ਨਵੇਂ ਨਵੇਂ ਟੀ.ਵੀ. ਚੈਨਲਾਂ, ਸੀ-ਡੀਜ਼, ਕੈਸਟਾਂ, ਕੰਪਿਊਟਰ ਆਦਿ ਨੇ ਮਨੁੱਖ ਨੂੰ ਹਰ ਪੱਧਰ ਅਤੇ ਪੱਖ ਦਾ ਧਾਰਮਿਕ, ਵਪਾਰਕ ਤੇ ਵਿਵਹਾਰਕ ਗਿਆਨ ਮਿੰਟਾਂ ਸਕਿੰਟਾਂ ਵਿਚ ਇਕ ਟੇਬਲ ਤੇ ਅਤੇ ਹੁਣ ਤਾਂ ਜੇਬ ਵਿਚ ਰੱਖੇ ਮੋਬਾਈਲ ਕੰਪਿਊਟਰ ਰਾਹੀਂ ਪ੍ਰਦਾਨ ਕਰਨਾ ਸ਼ੁਰੂ ਕਰ ਦਿੱਤਾ ਹੈ। ਇਨ੍ਹਾਂ ਪ੍ਰਸਥਿਤੀਆਂ ਵਿਚ ਗੁਰਮਤਿ ਸਾਹਿਤ, ਸੰਗੀਤ, ਇਤਿਹਾਸ, ਸਭਿਆਚਾਰ ਆਦਿ ਦਾ ਪ੍ਰਚਾਰ ਤੇ ਪਾਸਾਰ ਅਜੋਕੀ ਵਿਗਿਆਨਕ ਟੈਕਨਾਲੋਜੀ ਦੇ ਅਨੁਕੂਲ ਹਾਣ ਦਾ ਤੇ ਆਕਰਸ਼ਕ ਬਨਾਉਣਾ ਸਮੇਂ ਦੀ ਪ੍ਰਮੁੱਖ ਲੋੜ ਹੈ। ਸੰਤ ਜੀ ਵੱਲੋਂ ਇਸ ਦਿਸ਼ਾ ਵਿਚ ਕੀਤੇ ਕਾਰਜ ਇਤਨੇ ਸਫਲ ਹੋਏ ਕਿ ਉਨ੍ਹਾਂ ਦੇ ਲਗਾਏ ਬੂਟਿਆਂ ਦੇ ਫਲਾਂ ਦਾ ਰਸ ਅੱਜ ਸਾਰਾ ਵਿਸ਼ਵ ਮਾਣ ਰਿਹਾ ਹੈ।

1991 ਈ. ਵਿਚ ਸੰਤ ਬਾਬਾ ਸੁੱਚਾ ਸਿੰਘ ਜੀ ਵੱਲੋਂ ਸਥਾਪਤ ਕੀਤੀ ਗਈ ਸੰਸਥਾ 'ਵਿਸਮਾਦ ਨਾਦ' ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਿਰਧਾਰਤ 31 ਰਾਗਾਂ ਦਾ ਸ਼ੁਧ ਸਰੂਪ,

ਦੇਸ਼ ਦੇ ਪ੍ਰਸਿੱਧ ਸੰਗੀਤ ਅਚਾਰੀਆਂ ਦੀ 'ਰਾਗ ਨਿਰਧਾਰਤ ਕਮੇਟੀ' ਦਾ ਗਠਨ ਕਰਦਿਆਂ, ਕਮੇਟੀ ਦੀ ਨਿਗਰਾਨੀ ਹੇਠ ਨਿਰਧਾਰਤ ਰਾਗਾਂ ਦੇ ਸਰੂਪ ਦੀਆਂ ਤਿਆਰ ਹੋਈਆਂ ਕੈਸਟਾਂ ਦਾ ਪਹਿਲਾ ਸੈੱਟ ਸੱਚ-ਖੰਡ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਦਰ ਤੇ ਭੇਂਟ ਕੀਤਾ। ਸੰਤ ਜੀ ਖੁਦ ਸੁਰੀਲੇ ਕੀਰਤਨੀਏ ਸਨ ਅਤੇ ਸੰਗੀਤ ਨਾਲ ਸੰਬੰਧਤ ਸੁਰਾਂ ਦੇ ਗੰਭੀਰ ਗਿਆਤਾ ਸਨ। ਏਸੇ ਲਈ ਆਪ ਜੀ ਰਾਗਾਂ ਦੇ ਸਰੂਪ ਨਿਰਧਾਰਤ ਕਰਨ ਵਾਲੀ ਕਮੇਟੀ ਨੂੰ ਵੱਡਮੁੱਲੇ ਸੁਝਾਅ ਦਿਆ ਕਰਦੇ ਸਨ। 1991 ਤੋਂ ਆਰੰਭ ਕੀਤੇ ਗੁਰਮਤਿ-ਸੰਗੀਤ ਸੰਮੇਲਨਾਂ ਅਤੇ ਸੈਮੀਨਾਰਾਂ ਦੀ ਆਰੰਭ ਕੀਤੀ ਲੜੀ ਦੇ ਅੰਤਰਗਤ ਦੇਸ਼ ਦੇ ਪ੍ਰਸਿੱਧ ਸਿੱਖ ਤੇ ਗ਼ੈਰ ਸਿੱਖ ਵਿਦਵਾਨਾਂ, ਵਿਭਿੰਨ ਧਰਮਾਂ ਦੇ ਚੇਤੰਨ ਮਹਾਂਪੁਰਸ਼ਾਂ ਤੇ ਚਿੰਤਕਾਂ ਨੂੰ ਸਤਿਕਾਰ ਸਹਿਤ ਸਦ ਕੇ ਬਹੁਤ ਸਾਰੇ ਸੈਮੀਨਾਰ ਕਰਵਾਏ। ਦਰਅਸਲ ਸੰਤ ਜੀ 'ਮਨੁੱਖ ਨੂੰ ਕਿਸੇ ਇਕ ਵਿਅਕਤੀ ਦਾ ਮਨੁੱਖ' ਬਨਾਉਣ ਦੀ ਥਾਂ 'ਸ਼ਬਦ-ਗੁਰੂ ਦਾ ਮਨੁੱਖ' ਬਣਾਉਣ ਦੀ ਪ੍ਰਬਲ ਇੱਛਾ ਰਖਦੇ ਸਨ। ਇਸੇ ਲਈ ਆਪ ਜੀ ਦੀਆਂ ਨਜ਼ਰਾਂ ਵਿਚ ਕੋਈ ਚੰਗਾ ਜਾਂ ਮੰਦਾ ਨਹੀਂ ਸਭ ਇਕ ਸਮਾਨ ਹੁੰਦੇ ਸਨ।

ਬੇਸ਼ਕ ਸੰਤ ਬਾਬਾ ਸੁੱਚਾ ਸਿੰਘ ਜੀ ਦਾ ਪੰਜ ਭੂਤਕ ਸਰੀਰ ਸਾਡੇ ਸਨਮੁਖ ਨਹੀਂ ਹੈ ਪਰ ਉਨ੍ਹਾਂ ਦੀ ਸੋਚ ਦੀ ਜੋਤਿ ਸੰਤ ਬਾਬਾ ਗਿ. ਅਮੀਰ ਸਿੰਘ ਜੀ ਅਤੇ ਉਨ੍ਹਾਂ ਦੇ ਸਹਿਯੋਗੀ 'ਸਦ-ਜਾਗਤ' ਰਖ ਰਹੇ ਹਨ। ਸੰਤ ਬਾਬਾ ਸੁੱਚਾ ਸਿੰਘ ਜੀ ਦੀ ਸੋਚ ਪ੍ਰਤੀ ਸਤਿਕਾਰ ਤੇ ਪਿਆਰ ਦਾ ਪ੍ਰਮਾਣ ਹੈ। ਮਿਤੀ 24-25 ਅਗਸਤ ਨੂੰ ਕਰਵਾਇਆ ਇਹ ਸੈਮੀਨਾਰ 'ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ' ਜੋ ਉਨ੍ਹਾਂ ਦੀ ਬਰਸੀ ਸਮੇਂ ਉਨ੍ਹਾਂ ਨੂੰ ਸੱਚੀ ਸ਼ਰਧਾਂਜ਼ਲੀ ਦੇ ਰੂਪ ਵਿਚ ਹੈ।

ਇਸ ਅੰਤਰ-ਰਾਸ਼ਟਰੀ ਸੈਮੀਨਾਰ 'ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ' ਸਮੇਂ ਸੰਤ ਬਾਬਾ ਸੁੱਚਾ ਸਿੰਘ ਜੀ ਦੇ ਬਰਸੀ ਸਮਾਗਮਾਂ ਨੂੰ ਸਮਰਪਤ ਪੜ੍ਹੇ ਗਏ ਤੇ ਲਿਖਵਾਏ ਗਏ ਪਰਚਿਆਂ ਨੂੰ ਕਿਤਾਬੀ ਰੂਪ ਵਿਚ ਪੇਸ਼ ਕੀਤਾ ਜਾ ਰਿਹਾ ਹੈ। ਇਸ ਕਾਰਜ ਲਈ ਸਾਨੂੰ 50 ਦੇ ਕਰੀਬ ਪੇਪਰ ਪੁਜੇ ਸਨ। ਪਰ ਇਸ ਪੁਸਤਕ ਵਿਚ ਸਮੇਂ ਸਿਰ ਪੁੱਜੇ 30 ਪੇਪਰ ਹੀ ਸ਼ਾਮਲ ਕੀਤੇ ਗਏ ਹਨ। ਇਸ ਵਾਰ ਸੰਪਾਦਨ-ਕਾਰਜ ਕਰਨ ਦੀ ਸੇਵਾ ਸੰਤ ਬਾਬਾ ਗਿ. ਅਮੀਰ ਸਿੰਘ ਜੀ ਨੇ ਦਾਸ ਨੂੰ ਸੌਂਪਣ ਦੀ ਕਿਰਪਾ ਕੀਤੀ ਹੈ। ਪਰਚੇ ਲਿਖਵਾਉਣੇ ਤੇ ਸੰਪਾਦਨ-ਕਾਰਜ ਕਰਨਾ ਬਿਖ਼ਮ ਕਾਰਜ ਹੁੰਦਾ ਹੈ। ਪਰ ਸੰਤ ਜੀ ਦੀ ਕਿਰਪਾ ਦ੍ਰਿਸ਼ਟੀ, ਬਾਬਾ ਸੋਹਨ ਸਿੰਧ ਜੀ, ਡਾ. ਜਸਬੀਰ ਕੌਰ, ਡਾ. ਮੇਜਰ ਸਿੰਘ, ਪ੍ਰਿੰਸੀਪਲ ਸੁਖਵੰਤ ਸਿੰਘ, ਸ. ਤੇਜਿੰਦਰਪਾਲ ਸਿੰਘ, ਸ. ਕਸ਼ਮੀਰ ਸਿੰਘ ਆਦਿ ਵੱਲੋਂ ਦਿੱਤਾ ਗਿਆ ਸਹਿਯੋਗ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਵਿਚ ਸਹਾਈ ਹੋਇਆ ਹੈ। ਸਤਿਕਾਰਤ ਵਿਦਵਾਨਾਂ ਵੱਲੋਂ ਨਿਰਧਾਰਤ ਮਿਤੀ ਤੋਂ ਬਾਅਦ (8.8.13) ਤਕ ਵੀ ਪ੍ਰਾਪਤ ਹੋਏ ਪੇਪਰ ਇਸ ਪੁਸਤਕ ਵਿਚ ਸ਼ਾਮਲ ਕੀਤੇ ਗਏ ਹਨ ਜੋ ਉਚ-ਪਾਏ ਦੇ ਹਨ। ਦੇਰ ਨਾਲ ਪ੍ਰਾਪਤ ਹੋਏ ਪੇਪਰ ਨਾ ਸ਼ਾਮਲ ਕਰ ਸਕਣ ਲਈ ਮੈਂ ਸਤਿਕਾਰਤ ਵਿਦਵਾਨਾਂ ਪਾਸੋਂ ਖ਼ਿਮਾ ਮੰਗਦਾ ਹਾਂ। ਸਾਡੀ ਕੋਸ਼ਿਸ਼ ਹੋਵੇਗੀ ਕਿ ਰਹਿ ਗਏ ਪੇਪਰਾਂ ਨੂੰ ਇਸ ਪੁਸਤਕ ਦੀ ਅਗਲੀ ਐਡੀਸ਼ਨ ਵਿਚ ਸ਼ਾਮਲ ਕਰ ਲਿਆ ਜਾਵੇ।

ਇਸ ਸੰਪਾਦਨ-ਕਾਰਜ ਨੂੰ ਕਰਨ ਸਮੇਂ ਜਤਨ ਕੀਤਾ ਗਿਆ ਹੈ ਕਿ ਪੁਸਤਕ ਨੂੰ ਅੰਤਰ-ਰਾਸ਼ਟਰੀ ਪੱਧਰ ਦਾ ਮਿਆਰੀ-ਰੂਪ ਦਿੱਤਾ ਜਾਵੇ। ਇਸ ਭਾਵਨਾ ਦੇ ਅੰਤਰਗਤ ਹੀ ਸੰਪਾਦਨ-ਕਾਰਜ ਕੀਤਾ ਗਿਆ ਹੈ। ਫੇਰੀ ਵੀ 'ਭੁਲਣ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ' ਦੇ ਮਹਾਂਵਾਕ ਅਨੁਸਾਰ ਰਹਿ ਗਈਆਂ ਤਰੁਟੀਆਂ ਲਈ ਨਿਮਰਤਾ ਸਹਿਤ ਖੇਦ ਪ੍ਰਗਟ ਕਰਦਾ ਹਾਂ। ਉਸਾਰੂ ਸੁਝਾਵਾਂ ਨੂੰ ਜੀ ਆਇਆਂ।

ਮੈਂ ਵਿਸਮਾਦ ਨਾਲ ਸੰਸਥਾ ਦੇ ਮੁਖੀ ਸੰਤ ਬਾਬਾ ਗਿ. ਅਮੀਰ ਸਿੰਘ ਜੀ ਵੱਲੋਂ ਖਾਸ ਕਰਕੇ ਅਤੇ ਆਪਣੇ ਵੱਲੋਂ ਵਿਸ਼ੇਸ਼ ਕਰਕੇ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਗਿਆਰਵੀਂ ਬਰਸੀ ਮਨਾਉਣ ਹਿੱਤ ਆਯੋਜਤ ਕੀਤੇ ਗਏ ਇਸ ਸੈਮੀਨਾਰ 'ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ' ਲਈ ਕੀਮਤੀ ਸਮਾਂ ਕਢਦਿਆਂ ਉਚ-ਮਿਆਰ ਦੇ ਪੇਪਰ ਲਿਖ ਕੇ ਭੇਜਣ ਲਈ ਉਚ ਕੋਟੀ ਦੇ ਵਿਦਵਾਨ ਡਾ. ਜੋਧ ਸਿੰਘ, ਪ੍ਰੋ. ਕਿਰਪਾਲ ਸਿੰਘ ਬਡੂੰਗਰ, ਭਾਈ ਸਾਹਿਬ ਭਾਈ ਪਿੰਦਰਪਾਲ ਸਿੰਘ ਜੀ, ਸੰਤ ਤੇਜਾ ਸਿੰਘ ਖੁੱਡਾ ਵਾਲੇ, ਡਾ. ਮਹਿੰਦਰ ਕੌਰ ਗਿੱਲ, ਡਾ. ਬਲਵੰਤ ਸਿੰਘ ਢਿੱਲੋਂ, ਡਾ. ਜਸਵਿੰਦਰ ਕੌਰ ਢਿੱਲੋਂ, ਡਾ. ਤੇਜਿੰਦਰ ਕੌਰ ਧਾਲੀਵਾਲ, ਡਾ. ਸ਼ਸ਼ੀਬਾਲਾ, ਸ. ਰੂਪ ਸਿੰਘ, ਡਾਂ. ਪਰਦੁਮਨ ਸ਼ਾਹ ਸਿੰਘ, ਡਾ. ਅਬਦੁਲ ਅਲੀ, ਪ੍ਰੋ. ਹਮੀਦੁਲਾ ਮਰਾਜ਼ੀ, ਪ੍ਰਿੰਸੀਪਲ ਸੁਖਵੰਤ ਸਿੰਘ, ਡਾ. ਮੁਹੰਮਦ ਹਬੀਬ, ਡਾ. ਅਰਵਿੰਦ ਰਿਤੂਰਾਜ, ਸ. ਭੁਪਿੰਦਰ ਸਿੰਘ ਕੋਹਲੀ, ਡਾ. ਪਵਨ ਕੁਮਾਰ, ਡਾ. ਤਜਿੰਦਰ ਕੌਰ, ਡਾ. ਜਸਬੀਰ ਕੌਰ, ਡਾ. ਪਰਮਵੀਰ ਸਿੰਘ, ਡਾ. ਵਨੀਤਾ, ਡਾ. ਜਸਵਿੰਦਰ ਕੌਰ ਮਾਹਲ, ਡਾ. ਗੁਲਜ਼ਾਰ ਸਿੰਘ ਕੰਗ, ਸ. ਚੇਤਨ ਸਿੰਘ, ਡਾ. ਗੁਰਮੇਲ ਸਿੰਘ, ਡਾ. ਗਗਨਦੀਪ ਕੌਰ, ਪ੍ਰੋ. ਹੈਪੀ ਬਾਂਸਲ ਤੇ ਮਨਿੰਦਰ ਕੌਰ, ਸ. ਅਪਿੰਦਰ ਸਿੰਘ ਆਦਿ ਦਾ ਅਤਿਅੰਤ ਰਿਣੀ ਹਾਂ ਜਿਨ੍ਹਾਂ ਦੇ ਪੇਪਰਾਂ ਦੀ ਬਦੌਲਤ ਅਸੀਂ ਸੈਮੀਨਾਰ ਕਰਨ ਸਮੇਂ ਇਨ੍ਹਾਂ ਨੂੰ ਪੁਸਤਕ ਰੂਪ ਵਿਚ ਪ੍ਰਕਾਸ਼ਤ ਕਰਕੇ ਸੰਤ ਬਾਬਾ ਸੁੱਚਾ ਸਿੰਘ ਜੀ ਨੂੰ ਸੱਚੀ ਸ਼ਰਧਾਂਜ਼ਲੀ ਅਰਪਨ ਕੀਤੀ ਹੈ। ਇਹ ਸਾਰਾ ਉਪਰਾਲਾ ਸੰਤ ਬਾਬਾ ਗਿਆਨੀ ਅਮੀਰ ਸਿੰਘ ਜੀ ਦੀ ਰਹਿਨੁਮਾਈ ਹੇਠ ਹੋਇਆ ਹੈ ਜੋ ਸੰਤ ਜੀ ਦੇ ਅਧੂਰੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਗੁਰਮਤਿ ਦੇ ਪ੍ਰਚਾਰ ਲਈ ਦਿਨ ਰਾਤ ਇਕ ਕਰ ਕੇ ਸਰਗਰਮ ਰਹਿੰਦੇ ਹਨ।

ਹੱਥਲੀ ਪੁਸਤਕ 'ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ' ਸੰਤ ਬਾਬਾ ਸੁੱਚਾ ਸਿੰਘ ਜੀ ਦੀ ਬਰਸੀ ਸਮੇਂ ਉਨ੍ਹਾਂ ਦੀ ਮਿਠੜੀ ਯਾਦ ਨੂੰ ਸਦ-ਜਾਗਤ ਰਖਣ ਲਈ ਸਮਰਪਤ ਹੈ। ਅੰਤ ਵਿਚ ਇਕ ਵਾਰ ਫੇਰ ਸੁਜੱਗ ਵਿਦਵਾਨ ਸੰਤ ਬਾਬਾ ਗਿਆਨੀ ਅਮੀਰ ਸਿੰਘ ਮੁਖੀ ਜਵਦੀ ਟਕਸਾਲ ਤੇ ਵਿਸਮਾਦ ਨਾਦ ਸੰਸਥਾ, ਬਾਬਾ ਸੋਹਣ ਸਿੰਘ ਜੀ, ਡਾ. ਮੇਜਰ ਸਿੰਘ ਜੀ, ਡਾ. ਜਸਬੀਰ ਕੌਰ ਜੀ, ਪ੍ਰਿੰਸੀਪਲ ਸੁਖਵੰਤ ਸਿੰਘ ਜੀ, ਸ. ਕਸ਼ਮੀਰ ਸਿੰਘ ਜੀ ਅਤੇ ਸ. ਤਜਿੰਦਰਪਾਲ ਸਿੰਘ ਜੀ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਹੱਥਲਾ ਕਾਰਜ ਸੰਪੂਰਨ ਕਰਨ ਲਈ ਮੈਨੂੰ ਨਾ ਕੇਵਲ ਪੂਰਨ ਸਹਿਯੋਗ ਹੀ ਦਿੱਤਾ ਸਗੋਂ ਇਹ ਕਾਰਜ ਕਰਨ ਦਾ ਮਾਣ ਵੀ ਬਖ਼ਸ਼ਿਆ। ਭੁੱਲਾਂ ਚੁੱਕਾਂ ਲਈ ਖ਼ਿਮਾਂ।

**ਜਸਬੀਰ ਸਿੰਘ ਸਾਬਰ**

ਰਿਟਾ. ਪ੍ਰੋਫ਼ੈਸਰ, ਗੁ.ਨਾਨਕ ਸਟੱਡੀਜ਼,
ਗੁ.ਨਾ.ਦੇਵ ਯੂਨੀ., ਅੰਮ੍ਰਿਤਸਰ।

# ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ : ਸਰੂਪ ਤੇ ਸੰਦਰਭ

(ਮੂਲ-ਭਾਸ਼ਣ)

**—ਜਸਬੀਰ ਸਿੰਘ ਸਾਬਰ (ਡਾ.)***

ਅੱਜ ਦੇ ਇਸ ਮਹੱਤਵਪੂਰਨ ਸੈਮੀਨਰ ਵਿਚ ਮੈਂ ਆਪਣੇ ਵਿਚਾਰ ਪੰਜਵੀਂ ਨਾਨਕ-ਜੋਤਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉਚਾਰਨ ਕੀਤੇ ਮੁੱਖ ਵਾਕ ਨਾਲ ਕਰਨੀ ਉਚਿਤ ਸਮਝਦਾ ਹਾਂ ਕਿ :

ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥
ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥
ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦ ਕਹੰਦਾ ॥
ਭਗਤਿ ਵਛਲੁ ਤੇਰਾ ਬਿਰਦੁ ਹੈ ਜੁਗਿ ਜੁਗਿ ਵਰਤੰਦਾ ॥
ਨਾਨਕੁ ਜਾਚੈ ਏਕੁ ਨਾਮੁ ਮਨਿ ਤਨਿ ਭਾਵੰਦਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 319)

'ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ' ਵਿਸ਼ੇ ਤੇ ਵਿਚਾਰ-ਚਰਚਾ ਕਰਨ ਲਈ ਆਪਾਂ ਜਵੱਦੀ ਕਲਾਂ ਦੇ ਜਿਸ ਅਸਥਾਨ 'ਤੇ ਬੈਠੇ ਹਾਂ ਸੱਚ ਆਧਾਰਤ ਤੱਥ ਇਹ ਹੈ ਕਿ ਹੁਣ ਜਵੱਦੀ ਟਕਸਾਲ ਤੇ ਸੁਵਰਗੀ ਸੰਤ ਬਾਬਾ ਸੁੱਚਾ ਸਿੰਘ ਇਕੋ ਸੰਗਿਆ ਦਾ ਰੂਪ ਧਾਰਨ ਕਰ ਗਏ ਹਨ। ਇਸ ਦਾ ਕਾਰਨ ਹੈ ਸੰਤ ਜੀ ਵੱਲੋਂ ਆਪਣੀ ਹਯਾਤੀ ਵਿਚ ਧਰਮ, ਸਾਹਿੱਤ, ਸਮਾਜ, ਸਭਿਆਚਾਰ, ਕਲਾ, ਸੰਗੀਤ ਨਾਲ ਜੁੜੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਦਿੱਲੀ ਯੂਨੀਵਰਸਿਟੀ, ਵਿਭਿੰਨ ਅਕੈਡਮੀਆਂ ਅਤੇ ਸੰਸਥਾਵਾਂ ਵਿਚ ਮੌਲੇ ਸੁਗੰਧਤ ਸਿੱਖਾਂ ਅਤੇ ਗ਼ੈਰ ਸਿੱਖ ਵਿਦਿਵਾਨਾਂ, ਸਿਰਜਕਾਂ ਅਤੇ ਚਿੰਤਕਾਂ ਨੂੰ ਇਕ ਸਾਂਝੀਂ ਸੋਚ ਬਣਾਉਣ ਤੇ ਪ੍ਰਗਟਾਉਣ ਲਈ ਇਹ ਪਲੇਟ ਫਾਰਮ ਦੇਣਾ। ਇਸ ਪ੍ਰਯਤਨ ਅਧੀਨ ਹੋਏ ਸੈਮੀਨਾਰਾਂ ਨੇ ਜਿਥੇ 'ਸੰਵਾਦ' ਦਾ ਮਾਹੌਲ ਸਿਰਜਿਆ ਇਕ ਦੂਜੇ ਦੇ ਵਿਚਾਰਾਂ ਨੂੰ ਸਮਝਣ ਸਮਝਾਉਣ ਦਾ ਅਵਸਰ ਪ੍ਰਦਾਨ ਕੀਤਾ ਉਥੇ ਪ੍ਰਸਿੱਧ ਰਾਗੀਆਂ, ਢਾਡੀਆਂ, ਸੰਗੀਤਕਾਰਾਂ, ਕਥਾਵਾਚਕਾਂ ਆਦਿ ਨੂੰ ਸਿੱਖਣ ਸਿਖਾਉਣ ਦਾ ਮੌਕਾ ਦਿੱਤਾ।

ਨਿਰਸੰਦੇਹ ਗੁਰਬਾਣੀ ਸਿਧਾਤਾਂ, ਗੁਰਮਤਿ ਸਾਹਿੱਤ ਅਤੇ ਗੁਰਮਤਿ-ਸੰਗੀਤ ਨੂੰ

---

*ਰੀਟਾਇਰਡ ਪ੍ਰੋਫ਼ੈਸਰ ਤੇ ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ। ਮੋਬਾ. 9888460180

ਪ੍ਰਚਾਰਨ ਤੇ ਪ੍ਰਸਾਰਨ ਦੀ ਸੇਵਾ-ਪਿਰਤ, ਪਹਿਲਾਂ ਵੀ ਵਿਭਿੰਨ ਸੰਸਥਾਵਾਂ ਵੱਲੋਂ ਪ੍ਰਚਲਤ ਕੀਤੀ ਹੋਈ ਸੀ। ਸਿਖ ਮਿਸ਼ਨਰੀ ਕਾਲਜ, ਯਤੀਮਖਾਨੇ, ਪਿੰਗਲਵਾੜਾ, ਟਕਸਾਲਾਂ ਏਸੇ ਮਾਲਾ ਦੇ ਮਣਕੇ ਹਨ। ਇਹ ਸੰਸਥਾਵਾਂ ਆਪੋ ਆਪਣੀ ਵਿਤ ਅਨੁਸਾਰ ਕਾਰਜਸ਼ੀਲ ਵੀ ਸਨ ਪਰ ਵਿਸ਼ਵ ਪੱਧਰ 'ਤੇ ਹੋ ਰਹੇ ਗਿਆਨ, ਵਿਗਿਆਨ ਦੇ ਪਾਸਾਰ ਅਤੇ ਸੂਚਨਾ ਟੈਕਨੌਲੋਜੀ ਦੀਆਂ ਨਿੱਤ ਨਵੀਆਂ ਤਕਨੀਕਾਂ ਨੂੰ ਸਮਝਣ ਤੋਂ ਅਸਮਰੱਥ ਹੋਣ ਕਾਰਨ ਇਸਦੇ ਹਾਣ ਦਾ ਬਣਨ ਤੋਂ ਪਛੜ ਰਹੀਆਂ ਸਨ। ਵਧੇਰੇ ਸੰਸਥਾਵਾਂ ਤਾਂ ਆਪਣੀ ਪਰੰਪਰਾਗਤ ਡੱਬੀ-ਬੰਦ ਕਾਰਜਸ਼ੈਲੀ ਤਕ ਸੀਮਤ ਰਹਿ ਕੇ ਹੀ ਸੰਤੁਸ਼ਟ ਸਨ। ਏਸੇ ਕਾਰਨ ਗੁਰਮਤਿ ਦਾ ਵਿਸ਼ਵ ਮਾਨਵ-ਹਿਤੈਸ਼ੀ ਅਸਲ ਪ੍ਰਸੰਗ ਉਭਰ ਕੇ ਜੱਗ ਜਾਹਰ ਨਹੀਂ ਸੀ ਹੋ ਰਿਹਾ ਜਿਸ ਦੀ ਵਿਸ਼ਵ-ਮਾਨਵ ਸਮਾਜ ਨੂੰ ਸੁਚੱਜੇ ਮਾਰਗ ਦੇ ਪਾਂਧੀ ਬਣਨ ਲਈ ਲੋੜ ਸੀ। ਵੀਹਵੀਂ ਸਦੀ ਦੇ ਅੰਤਲੇ ਦਹਾਕੇ ਤਕ ਇਹ ਮੁੱਦਾ ਲਗਭਗ ਅਣਗੌਲਿਆ ਹੀ ਰਿਹਾ ਏਥੋਂ ਤਕ ਕਿ ਸਿੱਖ-ਜਗਤ ਦੀਆਂ ਸਿਰਮੌਰ ਸੰਸਥਾਵਾਂ ਨੇ ਵੀ ਇਸ ਮੁੱਦੇ ਨੂੰ ਗੰਭੀਰਤਾ ਨਾਲ ਆਪਣੀ ਕਾਰਜ-ਸ਼ੈਲੀ ਦੇ ਏਜੰਡੇ ਤੇ ਰੱਖਣਾ ਜ਼ਰੂਰੀ ਨਹੀਂ ਸਮਝਿਆ। ਸ਼੍ਰੋ. ਗੁ. ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਸਿੱਖ ਮਿਸ਼ਨਰੀ ਕਾਲਜ ਵਿਚ ਸਿੱਖ ਧਰਮ ਅਧਿਐਨ ਦੀਆਂ ਪੋਸਟ ਗ੍ਰੈਜੂਏਟ ਕਲਾਸਾਂ 1963 ਈ. ਨੂੰ ਆਰੰਭ ਹੋਈਆਂ ਜਿਥੋਂ ਡਾ. ਤਾਰਨ ਸਿੰਘ, ਡਾ. ਧਰਮਾਨੰਤ ਸਿੰਘ, ਪ੍ਰੋ. ਸਾਹਿਬ ਸਿੰਘ ਆਦਿ ਵਿਦਵਾਨਾਂ ਦੀ ਰਹਿਨੁਮਾਈ ਹੇਠ ਡਾ. ਬਲਕਾਰ ਸਿੰਘ, ਡਾ. ਕੇਹਰ ਸਿੰਘ, ਡਾ. ਕੁਲਵੰਤ ਸਿੰਘ ਆਦਿ ਵਰਗੇ ਉੱਚ ਕੋਟੀ ਦੇ ਸਿੱਖ ਵਿਦਵਾਨ ਪੈਦਾ ਹੋਏ। ਪਰੰਤੂ ਸ਼੍ਰੋ. ਕਮੇਟੀ ਨੇ ਕਿਸੇ ਅਗਿਆਤ ਕਾਰਨ ਵਸ ਇਹ ਕਾਰਜ ਬੰਦ ਕਰ ਦਿੱਤਾ ਜਿਸ ਦੇ ਫਲਸਰੂਪ ਇਸ ਖੇਤਰ ਵਿਚ ਖੜੋਤ ਆ ਗਈ।

ਇਸ ਕਾਰਜ ਨੂੰ ਵਿਸ਼ਵ ਦੀ ਨਵੀਨ ਸੂਚਨਾ ਟੈਕਨੌਲੋਜੀ ਦੇ ਅੰਤਰਗਤ ਉਸ ਦਾ ਹਾਣੀ ਬਣਾਉਣ ਲਈ ਬੀੜਾ ਚੁੱਕਿਆ ਦੁਆਬੇ ਦੀ ਮਿੱਠੀਆਂ ਅੰਬੀਆਂ ਦੇ ਰਸ ਨਾਲ ਭਰਪੂਰ ਹੁਸ਼ਿਆਰਪੁਰ ਜ਼ਿਲੇ ਦੇ ਇਕ ਪਿੰਡ ਜਮੀਅਤਗੜ੍ਹ ਵਿਚ ਰਹਿੰਦੇ ਬੱਬਰ ਅਕਾਲੀ ਸ. ਨਗੀਨਾ ਸਿੰਘ ਦੇ ਘਰ 1948 ਈ. ਵਿਚ ਪ੍ਰਗਟ ਹੋਏ ਬਾਬਾ ਸੁੱਚਾ ਸਿੰਘ ਨੇ। ਮਿੱਠੀਆਂ ਅੰਬੀਆਂ ਵਾਂਗ ਮਿੱਠੜੇ ਸੁਭਾਅ ਵਾਲੇ ਸੰਤ ਸੁੱਚਾ ਸਿੰਘ ਨੇ 1985 ਈ. ਵਿਚ ਇਸ ਜਵੱਦੀ ਨਗਰ ਵਿਚ ਕਦਮ ਰੱਖਿਆ। ਸੋਚੇ ਸਮਝੇ ਕਾਰਜ ਨੂੰ 37 ਸਾਲਾਂ ਦੀ ਭਰ ਜੁਆਨ ਉਮਰ ਵਿਚ ਆਰੰਭ ਕਰਦਿਆਂ ਇਕ ਦਹਾਕੇ ਤੋਂ ਵੀ ਪਹਿਲਾਂ ਇਸ ਨੂੰ ਸਾਕਾਰ ਕਰ ਦਿੱਤਾ। ਅੱਕਣਾ ਤੇ ਥੱਕਣਾ ਆਪ ਜੀ ਦੀ ਜੀਵਨ-ਸ਼ੈਲੀ ਦਾ ਅੰਗ ਨਹੀਂ ਸਨ। ਜਿਸ ਦੇ ਫਲਸਰੂਪ ਆਪ ਜੀ ਵੱਲੋਂ ਕਰਵਾਏ ਗਏ ਸੰਗੀਤ ਸੰਮੇਲਨਾਂ, ਸੈਮੀਨਾਰਾਂ, ਗੋਸ਼ਟੀਆਂ, ਯਾਤਰਾਵਾਂ, ਪੁਸਤਕ ਪ੍ਰਕਾਸ਼ਨਾਵਾਂ, ਵਿਦਵਾਨਾਂ ਤੇ ਕਲਾਕਾਰਾਂ ਦੀ ਸਰਪ੍ਰਸਤੀ ਆਦਿ ਦੇ ਵਿਸ਼ਾਲ ਹਿਰਦੇ ਨਾਲ ਇਕ ਮਨ ਇਕ ਚਿਤ ਹੋ ਕੇ ਕੀਤੇ ਕਾਰਜਾਂ ਨੂੰ ਆਪਣੀ ਹਯਾਤੀ ਦੇ ਆਖਰੀ ਸੁਆਸਾਂ ਤਕ ਜਿਸ ਨਿਸ਼ਕਾਮ-ਸੇਵਾ ਭਾਵਨਾ ਨਾਲ ਨਿਭਾਇਆ ਉਸ ਦੇ ਫਲਸਰੂਪ ਅਧਿਆਤਮਿਕ, ਸੰਗੀਤਕ, ਸਾਹਿੱਤਕ ਅਤੇ ਵਿਵਹਾਰਕ ਖੇਤਰਾਂ ਨਾਲ ਜੁੜੇ ਉੱਚ ਕੋਟੀ ਦੇ ਸਿੱਖ ਤੇ ਗ਼ੈਰ ਸਿੱਖ ਵਿਦਵਾਨਾਂ ਵਿਚ ਇਕ ਨਵੀਂ ਚੇਤਨਾ ਪੈਦਾ ਹੋਈ ਜਿਸਨੇ ਡੇਢ ਕੁ ਦਹਾਕਿਆਂ ਵਿਚ ਹੀ ਗੁਰਮਤਿ ਦੇ ਅਸਲ ਮਾਨਵ-ਹਿਤੂ ਪਰਿਪੇਖ ਨੂੰ ਵਿਸ਼ਵ ਪੱਧਰ 'ਤੇ ਉਜਾਗਰ ਕਰ ਦਿੱਤਾ।

ਗੁਰਮਤਿ-ਸੰਗੀਤ ਨੂੰ ਸੁਤੰਤਰ-ਵਿਧਾ ਵਜੋਂ ਸਥਾਪਤ ਕਰਨ, ਪੰਜਾਬ ਦੀਆਂ ਯੂਨੀਵਰਸਿਟੀਆਂ ਵਿਚ ਗੁਰਮਤਿ-ਸੰਗੀਤ ਨੂੰ 10+2 ਤੋਂ ਪੀ.ਐਚ.ਡੀ. ਦੀਆਂ ਡਿਗਰੀਆਂ ਤਕ ਪਹੁੰਚਾਉਣਾ ਆਪ ਜੀ ਦਾ ਵਡਮੁੱਲਾ ਅਤੇ ਅਦੁੱਤੀ ਯੋਗਦਾਨ ਸਦ-ਜਾਗਤ ਰਹੇਗਾ । 27 ਅਗਸਤ 2002 ਈ. ਨੂੰ ਸੰਤ ਜੀ ਦੇ ਅਕਾਲ-ਚਲਾਣਾ ਕਰਨ ਉਪਰੰਤ ਇਹ ਮਹਿਸੂਸ ਕੀਤਾ ਜਾ ਰਿਹਾ ਸੀ ਕਿ ਜਵੱਦੀ ਟਕਸਾਲ ਸ਼ਾਇਦ ਹੁਣ ਅਲੋਪ ਹੋ ਜਾਵੇਗੀ ਅਤੇ ਪਹਿਲਾਂ ਵਾਂਗ ਕਾਰਜਸ਼ੀਲ ਨਹੀਂ ਰਹਿ ਸਕੇਗੀ । ਪਰ ਅਕਾਲ ਪੁਰਖ ਦੀ ਮਿਹਰ ਸਦਕਾ ਜਿਸ ਸਿਰੜ ਸਿਦਕ ਤੇ ਸੂਝ-ਬੂਝ ਨਾਲ ਸੰਤ ਬਾਬਾ ਗਿ. ਅਮੀਰ ਸਿੰਘ ਅਤੇ ਉਨ੍ਹਾਂ ਦੇ ਸਹਿਯੋਗੀ ਬਾਬਾ ਸੋਹਣ ਸਿੰਘ ਜੀ, ਪ੍ਰਿੰ. ਸੁਖਵੰਤ ਸਿੰਘ, ਡਾ. ਮੇਜਰ ਸਿੰਘ ਆਦਿ ਨੇ ਸੰਤ ਬਾਬਾ ਸੁੱਚਾ ਸਿੰਘ ਜੀ ਦੀ 'ਅਖੰਡ ਕਲ-ਜੋਤਿ' ਨੂੰ ਨਿਰੰਤਰ ਪ੍ਰਚੰਡ ਰੂਪ ਵਿਚ ਜਗਦੀ ਰੱਖਿਆ ਹੈ ਉਸ ਦੇ ਫਲਸਰੂਪ ਹੁਣ ਇਹ ਜਵੱਦੀ ਟਕਸਾਲ ਗੁਰਬਾਣੀ, ਗੁਰਮਤਿ ਸਾਹਿੱਤ, ਸੰਗੀਤ, ਇਤਿਹਾਸ ਤੇ ਸਭਿਆਚਾਰ ਨੂੰ ਸਮਝਣ ਤੇ ਸਮਝਾਉਣ ਲਈ ਰੋਲ ਮਾਡਲ ਵਜੋਂ ਆਪਣੀ ਪਹਿਚਾਨ ਸਥਾਪਤ ਕਰ ਚੁੱਕੀ ਹੈ ।

ਅੱਜ ਦਾ ਇਹ ਅੰਤਰ-ਰਾਸ਼ਟਰੀ ਸੈਮੀਨਾਰ ਵੀ ਸਵਰਗੀ ਸੰਤ ਬਾਬਾ ਸੁੱਚਾ ਸਿੰਘ ਜੀ ਦੀ 11ਵੀਂ ਬਰਸੀ ਨੂੰ ਸਮਰਪਤ ਹੈ । ਸੈਮੀਨਾਰ ਦੇ ਵਿਸ਼ੇ 'ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ' ਦੀ ਚੋਣ ਵੀ ਪ੍ਰਬੰਧਕਾਂ ਨੇ ਇਕ ਵਿਸ਼ੇਸ਼ ਸੰਦਰਭ ਵਿਚ ਕੀਤੀ ਲੱਗਦੀ ਹੈ ਜੋ ਸਵਰਗੀ ਸੰਤ ਬਾਬਾ ਸੁੱਚਾ ਸਿੰਘ ਜੀ ਦੇ ਜੀਵਨ ਕਾਰਜ-ਕਾਲ ਨਾਲ ਪ੍ਰਸੰਗਕਤਾ ਰਖਦੀ ਹੈ । ਮੈਂ ਬਹੁਤ ਹੀ ਰਿਣੀ ਹਾਂ ਸੰਤ ਬਾਬਾ ਗਿ. ਅਮੀਰ ਸਿੰਘ ਜੀ ਦਾ ਜਿਨ੍ਹਾਂ ਨੇ ਅੱਜ ਦੇ ਇਸ ਸੈਮੀਨਾਰ ਵਿਚ ਮੂਲ ਭਾਸ਼ਣ ਵਜੋਂ ਆਪਣੇ ਵਿਚਾਰ ਪ੍ਰਸਤੁਤ ਕਰਨ ਦੀ ਸੇਵਾ ਦਾ ਮਾਣ ਮੈਨੂੰ ਨਿਮਾਣੇ ਨੂੰ ਬਖਸ਼ਿਆ ਹੈ ।

'ਸੇਵਾ-ਸੰਕਲਪ' ਦੇ ਮਹੱਤਵ ਦਾ ਅੰਦਾਜ਼ਾ ਇਸ ਤੱਥ ਤੋਂ ਭਲੀ ਭਾਂਤ ਲਗ ਜਾਂਦਾ ਹੈ ਕਿ ਪੂਰਵ ਨਾਨਕ-ਕਾਲ ਵਿਚ ਪ੍ਰਚਲਤ ਲਗ ਭਗ ਸਾਰੀਆਂ ਭਾਰਤੀ ਤੇ ਸਾਮੀ ਪਰੰਪਰਾਵਾਂ 'ਸੇਵਾ' ਨੂੰ ਮਹੱਤਵਪੂਰਨ ਸਥਾਨ ਦਿੰਦੀਆਂ ਸਨ । ਮਿਸਾਲ ਦੇ ਤੌਰ 'ਤੇ ਭਾਰਤੀ ਧਰਮ-ਸਾਧਨਾ ਦੀ ਪ੍ਰਸਿੱਧ ਵੈਸ਼ਣਵ ਪਰੰਪਰਾ ਵਿਚ 'ਸੇਵਾ-ਸੰਕਲਪ' ਦੇ ਚਾਰ ਸਰੂਪ ਪ੍ਰਚਲਤ ਸਨ 1. ਪਰਉਪਕਾਰ-ਮੂਲਕ ਕ੍ਰਿਆਪਾਦ 2. ਗਿਆਨਪਾਦ 3. ਯੋਗਪਾਦ 4. ਚਰਯਪਾਦ । ਸੇਵਾ ਸੰਕਲਪ ਦਾ ਇਹ ਸਰੂਪ ਇਕ ਖਾਸ ਕਿਸਮ ਦੇ ਕਰਮ-ਕਾਂਡ ਨਾਲ ਜੁੜਿਆ ਹੋਇਆ ਹੈ । ਵੈਸੇ ਵੀ ਭਾਰਤੀ ਚਿੰਤਨ ਵਿਸ਼ੇਸ਼ ਪ੍ਰਕਾਰ ਦੇ ਦੇਵਤਿਆਂ ਦੀ ਸੇਵਾ-ਅਰਚਨਾ ਨੂੰ ਮਹੱਤਤਾ ਦਿੰਦਾ ਹੈ । ਜਿਸ ਤਰ੍ਹਾਂ ਪੁਰਾਣਾਂ ਵਿਚ ਵਿਸ਼ਨੂੰ ਜੀ ਦੀ ਸੇਵਾ ਦਾ ਗੁਣ ਗਾਯਨ ਤੇ ਮਹੱਤਵ ਦਰਸਾਇਆ ਗਿਆ ਹੈ । ਸ਼ੈਵ-ਮੱਤ ਵਿਚ ਸ਼ਿਵ ਜੀ ਅਤੇ ਵਲਭਚਾਰੀਆ ਸੰਪ੍ਰਦਾਇ ਭਗਵਾਨ ਕ੍ਰਿਸ਼ਨ ਦੀ ਸੇਵਾ ਨੂੰ ਪਹਿਲ ਦਿੰਦੀ ਹੈ ।[1] ਖੇਤੀ-ਬਾੜੀ ਨਾਲ ਜੁੜੇ ਲੋਕ ਇੰਦਰ ਦੇਵਤਾ ਅਤੇ ਵਣਜ ਵਪਾਰ ਨਾਲ ਸੰਬੰਧਤ ਲਕਸ਼ਮੀ ਦੇਵੀ ਦੀ ਸੇਵਾ-ਅਰਚਨਾ ਨੂੰ ਮਹੱਤਤਾ ਦਿੰਦੇ ਹਨ । ਗੌਰਤਲਬ ਹੈ ਕਿ ਇਨ੍ਹਾਂ ਸਾਰਿਆਂ ਦੇਵਤਿਆਂ ਦੀ ਸ਼ਰਧਾਲੂ ਵੱਖੋ ਵੱਖਰੇ ਤੇ ਵਿਸ਼ੇਸ਼ ਕਰਮ-ਕਾਂਡਾਂ ਰਾਹੀਂ ਸੇਵਾ ਅਰਚਨਾ ਕਰਦੇ ਹਨ । ਇਸ ਸੇਵਾ-ਅਰਚਨਾ ਦਾ ਅਸਲ ਮੰਤਵ ਤਾਂ ਪ੍ਰਭੂ ਨਾਲ ਇਕ ਸੁਰ ਹੋਣਾ ਸੀ ਪਰ ਇਹ

ਕਰਮ ਕਾਂਡੀ ਸੇਵਾ ਸਾਧਨਾ, ਰਸਮੀ ਅਰਾਧਨਾ ਤਕ ਸੀਮਤ ਹੋ ਕੇ ਰਹਿ ਗਈ। ਹੌਲੀ ਹੌਲੀ ਇਹ ਸੇਵਾ-ਅਰਚਨਾ, ਪ੍ਰਭੂ-ਸੇਵਾ ਨਾਲੋਂ ਟੁੱਟ ਕੇ ਪ੍ਰਭੂ ਨਾਲ ਜੋੜਨ ਵਾਲੇ ਪੁਜਾਰੀ ਵਿਚੋਲਿਆਂ ਤਕ ਸੁੰਗੜ ਗਈ। ਇਨ੍ਹਾਂ ਪੁਜਾਰੀਆਂ ਨੇ ਆਪਣੀ ਪੂਜਾ-ਅਰਚਨਾ ਸਥਿਰ ਕਰਨ ਲਈ ਮਾਨਵ-ਸਮਾਜ ਵਿਚ ਵਰਣ-ਵੰਡ ਦੀ ਆੜ ਹੇਠ 'ਸੇਵਾ' ਨੂੰ ਆਪਣੇ ਇਰਦ-ਗਿਰਦ ਹੀ ਸੀਮਤ ਕਰ ਲਿਆ। ਇਸ ਤਰ੍ਹਾਂ 'ਸੇਵਾ' ਦਾ ਸੰਬੰਧ ਸੰਸਥਾਵਾਂ ਦੇ ਮੁਖੀਆਂ ਦੀ ਤਨ ਦੀ ਸੇਵਾ ਬਣ ਗਿਆ ਜਿਸ ਦੀ ਮਿਸਾਲ ਦੇਵਦਾਸੀ ਪਰੰਪਰਾ ਹੈ। ਏਸੇ ਤਰ੍ਹਾਂ ਮੂਰਤੀਆਂ ਦਾ ਹਾਰ ਸ਼ਿੰਗਾਰ ਕਰਨਾ ਵਿਸ਼ੇਸ਼ ਕਿਸਮ ਦੇ ਯੱਗ, ਪੂਜਾ, ਆਰਤੀਆਂ, ਯਾਤਰਾਵਾਂ ਆਦਿ ਦੇ ਹਵਾਲੇ ਭਲੀ ਭਾਂਤ ਮਿਲ ਜਾਂਦੇ ਹਨ। ਯੋਗ ਤੇ ਸੰਨਿਆਸ ਨੇ ਤਾਂ ਮਾਨਵ-ਸੇਵਾ ਤੇ ਸਮਾਜ ਸੇਵਾ ਦਾ ਕੋਈ ਸਰੂਪ ਹੀ ਨਹੀਂ ਸੀ ਰਹਿਣ ਦਿੱਤਾ ਅਤੇ ਮਾਨਵ ਨੂੰ ਹਰ ਪ੍ਰਕਾਰ ਦੇ ਸਮਾਜਿਕ ਅਤੇ ਪਰਿਵਾਰਕ ਕਾਰਜਾਂ ਨਾਲੋਂ ਤੋੜ ਦਿੱਤਾ। ਇਸ ਕਿਸਮ ਦੀ ਸੇਵਾ ਨੂੰ ਮਜ਼ਬੂਰੀ ਵੱਸ ਕੀਤਾ ਕਰਮ ਜਾਂ ਬੰਧਨ ਤਾਂ ਮੰਨਿਆ ਜਾ ਸਕਦਾ ਹੈ ਪਰ ਇਸ ਨੂੰ ਕੋਈ 'ਸੰਕਲਪ' ਮੰਨ ਕੇ ਚੱਲਣਾ ਸੰਭਵ ਨਹੀਂ ਲਗਦਾ ਇਹ ਕੇਵਲ ਪ੍ਰਥਾ ਹੀ ਸਮਝਣੀ ਚਾਹੀਦੀ ਹੈ।

ਜਦੋਂ ਅਸੀਂ 'ਗੁਰਮਤਿ ਦਾ ਬਹੁਪੱਖੀ ਸੇਵਾ ਦੇ ਸੰਕਲਪ' ਦਾ ਅਧਿਐਨ ਕਰਦੇ ਹਾਂ ਤਾਂ ਇਹ ਭਾਰਤੀ ਤੇ ਸਾਮੀ ਪਰੰਪਰਾ ਨਾਲੋਂ ਵੱਖਰਾ ਤੇ ਸਦ-ਤਾਜ਼ਗੀ ਵਾਲੇ ਮੌਲਿਕ ਰੂਪ ਵਿਚ ਉਭਰ ਕੇ ਸਾਡੇ ਸਾਹਮਣੇ ਆਉਂਦਾ ਹੈ। ਇਸ ਸੰਕਲਪ ਦੀ ਖ਼ੂਬਸੂਰਤੀ ਇਹ ਹੈ ਕਿ ਇਸ ਸੇਵਾ ਦੇ ਤਨ, ਮਨ, ਧਨ ਨਾਲ ਜੁੜੇ ਸਾਰੇ ਸੂਖ਼ਮ ਤੇ ਸਥੂਲ ਰੂਪ, ਨਿਸ਼ਕਾਮ-ਭਾਵਨਾ ਨਾਲ ਸੰਬੰਧਤ ਹਨ। ਮਹੱਤਵਪੂਰਨ ਤੱਥ ਇਸ ਪ੍ਰਸੰਗ ਵਿਚ ਇਹ ਹੈ ਕਿ ਨਿਸ਼ਕਾਮ-ਸੇਵਾ ਦੇ ਇਹ ਸਾਰੇ ਸੰਕਲਪ ਪੁਸਤਕ ਜਾਂ ਕੋਈ ਗ੍ਰੰਥ-ਗਿਆਨ ਆਧਾਰਤ ਨਹੀਂ ਹਨ ਸਗੋਂ ਬਾਣੀਕਾਰਾਂ ਵੱਲੋਂ ਆਪਣੇ ਜੀਵਨ ਵਿਚ ਹੰਢਾਏ ਅਨੁਭਵ ਆਧਾਰਤ ਹਨ ਜੋ ਉਨ੍ਹਾਂ ਨੇ ਧੁਰ ਕੀ ਬਾਣੀ ਰਾਹੀਂ ਆਪੋ ਆਪਣੇ ਹਿਰਦੇ-ਕਮਲ ਵਿਚੋਂ ਪ੍ਰਗਟ ਕੀਤੇ ਹਨ। ਏਸੇ ਲਈ ਇਹ ਸੰਕਲਪ ਤਨ ਦੇ ਸੁੱਖਾਂ ਤਕ ਸੀਮਤ ਨ ਹੋ ਕੇ ਆਤਮ ਵਿਕਾਸ ਲਈ ਸਹਾਈ ਹੁੰਦੇ ਹਨ। ਗੌਰਤਲਬ ਹੈ ਕਿ ਬੰਧਨ ਵਿਚ ਬੱਝ ਕੇ ਜਾਂ ਮਜ਼ਬੂਰੀ ਵੱਸ ਕੀਤੀ ਸੇਵਾ ਨੂੰ 'ਗੁਰਮਤਿ ਦਾ ਸੇਵਾ-ਸੰਕਲਪ' ਪ੍ਰਵਾਨਗੀ ਹੀ ਨਹੀਂ ਦਿੰਦਾ "ਬਧਾ ਚਟੀ ਜੋ ਭਰੈ ਨ ਗੁਣ ਨ ਉਪਕਾਰਾ॥"[2] ਨਿਰਸੰਦੇਹ ਨਿਸ਼ਕਾਮ-ਭਾਵਨਾ ਅਧੀਨ ਅਣਥੱਕ ਸੇਵਾ ਵਾਲੀ ਘਾਲਣਾ ਘਾਲਣੀ ਸੁਗਮ ਕਾਰਜ ਨਹੀਂ ਹੁੰਦਾ ਸਗੋਂ ਅਤਿ ਕਠਨ ਅਥਵਾ ਬਿਖਮ ਮਾਰਗ ਹੁੰਦਾ ਹੈ। ਪਰ ਭਾਈ ਵੀਰ ਸਿੰਘ ਜੀ ਦੇ ਕਥਨ ਅਨੁਸਾਰ "ਸੀਨੇ ਖਿਚ ਜਿਨ੍ਹਾਂ ਨੇ ਖਾਧੀ ਉਹ ਕਰ ਆਰਾਮ ਨਹੀਂ ਬਹਿੰਦੇ" ਦੇ ਸਨਮੁਖ, ਗੁਰਮਤਿ ਮਾਰਗ ਦੇ ਪਾਂਧੀ ਬਣਦਿਆਂ ਨਾ ਤਾਂ ਸੰਤ ਬਾਬਾ ਸੁੱਚਾ ਸਿੰਘ ਨੇ ਸੇਵਾ ਦੇ ਖੇਤਰ ਵਿਚ ਸਮੇਂ, ਸਥਾਨ ਦੀ ਪਾਬੰਧੀ ਮੰਨੀ ਅਤੇ ਨਾ ਹੀ ਹੁਣ ਉਨ੍ਹਾਂ ਦੇ ਉਤਰਅਧਿਕਾਰੀ ਸੰਤ ਬਾਬਾ ਗਿਆਨੀ ਅਮੀਰ ਸਿੰਘ ਅਤੇ ਇਨ੍ਹਾਂ ਦੇ ਸਹਿਯੋਗੀ ਇਸ ਦੀ ਗ੍ਰਿਫਤ ਵਿਚ ਆਉਣ ਲਈ ਤਿਆਰ ਹਨ। ਇਨ੍ਹਾਂ ਦੇ ਮਨ-ਮੰਦਰ ਵਿਚ ਇਕੋ ਧੁੰਨ ਗੂੰਜਦੀ ਹੈ—

ਆਗਾਹਾ ਕੂ ਤ੍ਰਾਂਘਿ ਪਿਛਾ ਫੇਰਿ ਨਾ ਮੁਹਡੜਾ ॥
ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥[3]

ਮਾਨਵ ਚੇਤਨਾ ਵਿਚ ਇਹ ਜਗਿਆਸਾ ਉਪਜਣੀ ਸੁਭਾਵਕ ਲਗਦੀ ਹੈ ਕਿ ਗੁਰਮਤਿ ਨੇ ਹਰ ਪਹਿਲੂ 'ਤੇ ਸੇਵਾ ਨੂੰ ਨਿਸ਼ਕਾਮ-ਭਾਵਨਾ ਨਾਲ ਜੋੜਨ ਦੀ ਪ੍ਰੇਰਨਾ ਕਿਉਂ ਕੀਤੀ ਹੈ ? ਇਸ ਦਾ ਸਪੱਸ਼ਟ ਉੱਤਰ ਹੈ ਕਿ ਗੁਰਮਤਿ 'ਸੇਵਾ' ਕਰਮ ਨੂੰ ਨਿਜਲਾਭ ਦੀ ਸੰਕੀਰਨ ਸੋਚ ਤੋਂ ਮੁਕਤ ਕਰਕੇ ਜਨ-ਕਲਯਾਣ ਦੇ ਪ੍ਰਸੰਗ ਵਿਚ ਪ੍ਰਸਤੁਤ ਕਰਦੀ ਹੈ। ਏਸੇ ਲਈ ਸਿੱਖ ਧਰਮ ਦੇ ਸੇਵਾ ਕਰਮ ਨੂੰ ਬਾਕੀ ਮਤਾਂ ਵਾਲੇ ਵੀ ਉੱਚਾ ਤੇ ਸੁੱਚਾ ਪ੍ਰਵਾਨ ਕਰਦੇ ਹਨ ਜਿਸ ਵਿਚ ਪੱਛਮੀ ਵਿਚਾਰਧਾਰਾ ਦੇ ਵਿਦਵਾਨ ਵੀ ਸ਼ਾਮਲ ਹਨ। ਇਸ ਤੱਥ ਦੀ ਪੁਸ਼ਟੀ ਹੁਣੇ ਹੁਣੇ ਉਤਰਾਖੰਡ ਵਿਚ ਹੋਈ ਤਬਾਹੀ ਸਮੇਂ ਸਿੱਖ ਸੰਸਥਾਵਾਂ, ਜਥੇਬੰਦੀਆਂ ਆਦਿ ਵੱਲੋਂ ਨਿਸ਼ਕਾਮ-ਭਾਵਨਾ ਅਧੀਨ ਕੀਤੀ ਗਈ ਸੇਵਾ ਕਰਦੀ ਹੈ ਜਿਨ੍ਹਾਂ ਨੇ ਧਰਮ, ਖੇਤਰ, ਵਰਣ, ਭਾਸ਼ਾ ਆਦਿ ਨੂੰ ਅਣਡਿੱਠ ਕਰਕੇ ਕੇਵਲ ਪ੍ਰਭੂ-ਰਚਨਾ ਨੂੰ ਸਨਮੁਖ ਰੱਖਿਆ। ਏਹੋ ਭਾਵਨਾ ਸਿੱਖ-ਧਰਮ ਨੇ ਅੰਡੇਮਾਨ ਵਿਚ ਆਈ ਸੁਨਾਮੀ ਸਮੇਂ ਅਤੇ ਦੇਸ਼ ਦੇ ਹੋਰ ਸਥਾਨਾਂ 'ਤੇ ਮਾਨਵਤਾ ਦੇ ਨਾਤੇ ਵਿਖਾਈ ਸੀ। ਦਰਅਸਲ ਗੁਰਮਤਿ ਦਾ ਸੇਵਾ-ਸੰਕਲਪ ਲੋਕ ਤੋਂ ਪਰਲੋਕ ਦੀ ਯਾਤਰਾ ਕਰਾਉਂਦਿਆਂ ਮਾਨਵ-ਸੇਵਾ ਦੇ ਮਾਧਿਅਮ ਰਾਹੀਂ ਪ੍ਰਭੂ ਚਰਨਾਂ ਨਾਲ ਜੁੜਨ ਦਾ ਸਾਧਨ ਪ੍ਰਦਾਨ ਕਰਦਾ ਹੈ। ਇਹ ਇਕ ਅਟੱਲ ਸੱਚਾਈ ਹੈ ਕਿ ਕਾਮਨਾ-ਯੁਕਤ ਸੇਵਾ ਮਨੁੱਖ ਨੂੰ ਮਨੁੱਖ ਨਾਲੋਂ ਤੋੜਦੀ ਹੈ ਜਦੋਂ ਕਿ ਕਾਮਨਾ-ਮੁਕਤ ਸੇਵਾ, ਮਨੁੱਖ ਨੂੰ ਮਨੁੱਖ ਨਾਲ ਜੋੜਦੀ ਹੈ।

ਅਸੀਂ ਆਮ ਤੌਰ 'ਤੇ ਸੇਵਾ ਨੂੰ ਤਨ, ਮਨ, ਧਨ ਨਾਲ ਕਿਸੇ ਦੀਨ, ਦਰਦਵੰਦ ਦੀ ਕੀਤੀ ਸਹਾਇਤਾ ਨੂੰ ਮੰਨ ਕੇ ਸੰਤੁਸ਼ਟ ਹੋ ਜਾਂਦੇ ਹਾਂ। ਪਰ ਗੁਰਮਤਿ ਵਿਚ 'ਸੇਵਾ-ਸੰਕਲਪ' ਦੀਆਂ ਬਹੁਤ ਸਾਰੀਆਂ ਪਰਤਾਂ ਹਨ ਜਿਵੇਂ ਪ੍ਰਭੂ-ਸੇਵਾ, ਗੁਰੂ-ਸੇਵਾ, ਕੀਰਤਨ-ਸੇਵਾ, ਲੰਗਰ ਵਿਚ ਸੇਵਾ, ਜੋੜਿਆਂ ਦੀ ਸੇਵਾ, ਮਾਪਿਆਂ ਦੀ ਸੇਵਾ, ਬਜ਼ੁਰਗਾਂ ਦੀ ਸੇਵਾ, ਵਿਦਿਅਕ-ਸੇਵਾ, ਗੁਰਬਾਣੀ-ਵਿਆਖਿਆ ਦੀ ਸੇਵਾ, ਦਵਾਖਾਨੇ ਆਦਿ। ਇਨ੍ਹਾਂ ਵਿਸ਼ਿਆਂ ਬਾਰੇ ਸੈਮੀਨਾਰ ਦੇ ਅਗਲੇ ਸੈਸ਼ਨ ਵਿਚ ਪੜ੍ਹੇ ਜਾਣ ਵਾਲੇ ਪਰਚਿਆਂ ਵਿਚ ਸੁਤੰਤਰ ਚਰਚਾ ਹੋਵੇਗੀ। ਪਰ ਗੁਰਮਤਿ ਅਨੁਸਾਰ ਕੁਝ ਸੇਵਾਵਾਂ ਐਸੀਆਂ ਵੀ ਹਨ ਜੋ ਅਜੋਕੇ ਗਿਆਨ ਵਿਗਿਆਨ ਕਾਰਨ ਸਰੂਪ ਪੱਖੋਂ ਬੇਸ਼ਕ ਬਦਲ ਗਈਆਂ ਹਨ ਪਰ ਨਿਸ਼ਕਾਮ-ਭਾਵਨਾ ਅਜੇ ਵੀ ਕਾਇਮ ਹੈ। ਹੱਥ ਪੱਖਿਆਂ ਦੀ ਥਾਂ ਬਿਜਲਈ ਯੰਤਰਾਂ ਨੇ ਲੈ ਲਈ ਹੈ, ਆਟਾ ਪੀਸਣ, ਗੁੰਨਣ, ਪਕਾਉਣ ਦੀਆਂ ਮਸ਼ੀਨਾਂ ਆ ਗਈਆਂ ਹਨ, ਸਫਾਈ ਦਾ ਕੰਮ ਵੀ ਮਸ਼ੀਨਾਂ ਨੇ ਸਾਂਭ ਲਿਆ ਹੈ। ਨਵੀਂ ਤਕਨੀਕ ਨਾਲ ਜੁੜਨਾ ਕੋਈ ਮਾੜਾ ਨਹੀਂ ਪਰ ਗੁਰਮਤਿ ਦੀ ਨਿਸ਼ਕਾਮ-ਸੇਵਾ ਭਾਵਨਾ ਤਿੜਕਨੀ ਨਹੀਂ ਚਾਹੀਦੀ। ਗੁਰਮਤਿ ਨੇ ਨਿਸ਼ਕਾਮ-ਭਾਵਨਾ ਵਾਲੀ ਸੇਵਾ ਨੂੰ ਵਿਸ਼ਵ ਦੇ ਬਾਕੀ ਸਾਰੇ ਮਤਾਂ ਨਾਲੋਂ ਉਤਮਤਾਂ ਕਿਉਂ ਪ੍ਰਦਾਨ ਕੀਤੀ ਹੈ। ਇਸ ਨੁਕਤੇ ਤੇ ਤਰਦੀ ਤਰਦੀ ਨਜ਼ਰ ਮਾਰਨੀ ਵੀ ਏਥੇ ਪ੍ਰਸੰਗਕ ਲਗਦੀ ਹੈ ਜੋ ਹੇਠ ਲਿਖੇ ਅਨੁਸਾਰ ਹੈ :

ਗੁਰਬਾਣੀ ਵਿਚ ਨਿਸ਼ਕਾਮ-ਸੇਵਾ ਨੂੰ ਬਹੁਤ ਮਹਾਨਤਾ ਦਿੱਤੀ ਗਈ ਹੈ।[4] ਪੰਜਾਬ

ਵਿਚ ਤਾਂ ਇਕ ਬੜਾ ਪ੍ਰਸਿੱਧ ਲੋਕ-ਮੁਹਾਵਰਾ ਕਰ ਸੇਵਾ-ਖਾਹ ਮੇਵਾ, ਭਾਵ ਸੇਵਾ ਨੂੰ ਮੇਵਾ ਆਮ ਪ੍ਰਚਲਤ ਹੈ। ਇਸ ਲਈ ਮਾਨਵ-ਮਨ ਮੰਦਰ ਵਿਚ ਨਿਸ਼ਕਾਮ-ਸੇਵਾ ਦੀ ਭਾਵਨਾ ਪੈਦਾ ਹੋਣਾ, ਮਾਨਵ-ਜੀਵਨ ਨੂੰ ਮਾਨਸ ਤੇ ਦੇਵਤੇ ਕੀਏ ਦੀ ਅਵਸਥਾ 'ਤੇ ਪੁੱਜਣ ਅਥਵਾ ਪਹੁੰਚਾਉਣ ਦੀ ਕਾਰਗਰ ਜੁਗਤ ਹੈ। ਇਸ ਜੁਗਤ ਨੂੰ ਅਪਨਾਉਣ ਵਾਲੇ ਮਾਨਵ ਦੇ ਨੇੜੇ ਹਉਮੈ ਨਹੀਂ ਆਉਂਦੀ ਜਿਸ ਕਰਕੇ ਉਹ ਗਿਰਾਵਟ ਦੇ ਟੋਏ ਵਿਚ ਡਿੱਗਣ ਦੀ ਥਾਂ ਨਿਰੰਤਰ ਉਤਾਂਹ ਵੱਲ ਵਧਦਾ ਜਾਂਦਾ ਹੈ। ਜਿਸ ਨੂੰ ਹਉਮੈ ਫੜਿਆ, ਸੋ ਸਮਝੋ ਝੜਿਆ ਕਿ ਝੜਿਆ। ਇਸ ਪ੍ਰਸੰਗ ਵਿਚ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ ਕਿ :

ਊਚਾ ਚੜੈ ਸੋ ਪਵੈ ਪਇਆਲਾ ॥ ਧਰਨਿ ਪੜੈ ਤਿਸੁ ਲਗੈ ਨ ਕਾਲਾ ॥[5]

ਗੁਰੂ ਅਮਰਦਾਸ ਜੀ ਵੀ ਫੁਰਮਾਉਂਦੇ ਹਨ ਕਿ :

ਹਰਿ ਜੀਉ ਅਹੰਕਾਰ ਨ ਭਾਵਈ ਵੇਦ ਕੂਕ ਸੁਣਾਵਹਿ ॥[6]

ਗੱਲ ਬੜੀ ਸਪਸ਼ਟ ਹੈ ਕਿ ਨਿਸ਼ਕਾਮ ਸੇਵਾ, ਹਉਮੈ ਦੀ ਮੈਂ, ਮੇਰੀ ਵਾਲੀ ਜ਼ਹਿਰ ਨੂੰ ਮਨ-ਮੰਦਰ ਵਿਚੋਂ ਕੱਢ ਕੇ ਉਸ ਨੂੰ ਹਰਮਨ ਪਿਆਰਾ ਬਣਾਉਂਦੀ ਹੈ। ਹਉਮੈ ਦੀ ਹੋਂਦ ਨਾਲ ਸੇਵਾ ਭਾਵ ਪੈਦਾ ਹੋ ਹੀ ਨਹੀਂ ਸਕਦਾ ਅਤੇ ਜਿੱਥੇ ਸੇਵਾ ਭਾਵ ਨਹੀਂ ਹੋਵੇਗਾ ਉਥੇ ਪ੍ਰਭੂ ਦਾ ਵਾਸਾ ਵੀ ਨਹੀਂ ਹੋਵੇਗਾ। ਏਸੇ ਲਈ ਗੁਰੂ ਨਾਨਕ ਦੇਵ ਜੀ ਨੇ ਨਿਜ ਅਨੁਭਵ ਨੂੰ ਪ੍ਰਗਟਾਉਂਦਿਆਂ ਸਪਸ਼ਟ ਐਲਾਨ ਕੀਤਾ ਕਿ :

ਵਿਚ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥[7]

ਦਰਅਸਲ ਅੱਜ ਦੇ ਸੂਚਨਾ ਟੈਕਨਾਲੌਜੀ ਦੀ ਨਿਜਵਾਦ ਅਤੇ ਨਿਜਲਾਭ ਭਾਵਨਾ ਨਾਲ ਜੁੜੀ ਸਰਦਾਰੀ ਵਾਲੇ ਯੁੱਗ ਵਿਚ ਸੇਵਾ ਦਾ ਅਸਲ ਮੰਤਵ ਸਮਝਣਾ ਮਨੁੱਖ ਲਈ ਬੜੀ ਵੱਡੀ ਚੁਣੌਤੀ ਬਣ ਗਿਆ ਹੈ। ਉਸਦੇ ਸਾਹਮਣੇ ਪੰਜ ਪ੍ਰਮੁੱਖ ਪ੍ਰਸ਼ਨ ਉਭਰ ਕੇ ਆਉਂਦੇ ਹਨ :

1. ਸੇਵਾ ਹੈ ਕੀ ਅਤੇ ਇਸ ਦੀ ਪਰਿਭਾਸ਼ਾ ਕੀ ਹੈ ?
2. ਸੇਵਾ ਦਾ ਸਰੂਪ ਕੀ ਹੈ ਅਤੇ ਇਹ ਕਿਸ ਪ੍ਰਕਾਰ ਦੀ ਹੋਣੀ ਚਾਹੀਦੀ ਹੈ ?
3. ਸੇਵਾ ਦਾ ਕੇਂਦਰ-ਬਿੰਦੂ ਕਿਹੜਾ ਹੋਵੇ ਭਾਵ ਸੇਵਾ ਕਿਸਦੀ ਕੀਤੀ ਜਾਵੇ ?
4. ਸੇਵਾ ਦਾ ਸਾਧਨ ਕੀ ਹੋਵੇ, ਇਹ ਕਿਵੇਂ ਤੇ ਕਿਸ ਰੂਪ ਵਿਚ ਕੀਤੀ ਜਾਵੇ ?
5. ਸੇਵਾ ਦੀ ਸਾਰਥਿਕਤਾ ਕੀ ਹੈ ਅਰਥਾਤ ਇਸਦੀ ਲੋੜ ਕੀ ਹੈ ?

ਗੁਰਬਾਣੀ ਵਿਚ ਸੇਵਾ ਦੀ ਕੀਤੀ ਗਈ ਪਰਿਭਾਸ਼ਾ ਅਨੁਸਾਰ "ਸੇਵਾ ਹਰੇਕ ਮਨੁੱਖ ਲਈ ਸਤਿਕਾਰ ਤੇ ਸਮੁੱਚੀ ਮਾਨਵਤਾ ਦੇ ਗੌਰਵ ਵਿਚ ਵਿਸ਼ਵਾਸ ਦੇ ਸਿਧਾਂਤ ਨੂੰ ਉਜਾਗਰ ਕਰਨ ਦਾ ਸਾਧਨ ਹੈ ਜੋ ਜ਼ਖਮੀ ਦਿਲਾਂ ਲਈ ਮਲ੍ਹਮ, ਹਉਮੈ ਮਿਟਾਉਣ ਦੀ ਦਵਾ, ਸਮਾਜਿਕ ਵਧੀਕੀਆਂ ਤੇ ਰੋਕ ਅਤੇ ਨੈਤਿਕ-ਨਿਯਮਾਂ ਦੀ ਪਾਲਨਾ ਦਾ ਸਾਧਨ ਅਤੇ ਇਕ ਉੱਤਮ ਧਾਰਮਿਕ ਤੇ ਸਦਾਚਾਰਕ ਵਿਵਹਾਰ ਹੈ।" ਏਸੇ ਲਈ ਗੁਰਬਾਣੀ ਨੇ ਸੇਵਾ ਤੋਂ ਬਿਨਾਂ ਸਾਰੇ ਕਰਮ ਨਿਹਫਲ ਦਸਦਿਆਂ ਸੇਵਾਹੀਨ ਹੱਥਾਂ ਪੈਰਾਂ ਨੂੰ ਧਿਰਕਾਰਿਆ ਹੈ :

ਵਿਣੁ ਸੇਵਾ ਧ੍ਰਿਗੁ ਹੱਥ ਪੈਰ ਹੋਰ ਨਿਹਫ਼ਲ ਕਰਨੀ ॥[8]

ਅਜੋਕੇ ਯੁੱਗ ਵਿਚ ਹਰ ਕੋਈ ਸੇਵਾ ਦੇ ਮਹੱਤਵ ਉੱਤੇ ਬਲ ਦਿੰਦਿਆਂ ਇਸ ਦੇ ਆਦਰਸ਼

ਰੂਪ ਦਾ ਪ੍ਰਚਾਰ ਕਰ ਰਿਹਾ ਹੈ। ਅੱਜ ਦੂਜਿਆਂ ਨੂੰ ਸੁੱਖ ਪਹੁੰਚਾਉਣ ਦੇ ਸਾਧਨਾਂ ਨੂੰ ਸੇਵਾ ਆਖਿਆ ਜਾਂਦਾ ਹੈ ਅਤੇ ਇਹ ਸੁੱਖ ਆਮ ਤੌਰ 'ਤੇ ਪਦਾਰਥੀ ਲੋੜਾਂ ਨਾਲ ਜੁੜੇ ਹੁੰਦੇ ਹਨ ਪਰ ਸੇਵਾ ਦਾ ਇਹ ਇਕ ਵੱਖਰਾ ਰੂਪ ਹੈ। ਸੇਵਾ ਦਾ ਦੂਸਰਾ ਰੂਪ ਹੈ ਪਰਮਾਤਮਾ, ਦੇਵੀ-ਦੇਵਤਿਆਂ, ਪੀਰ-ਫ਼ਕੀਰਾਂ, ਸਾਧੂ-ਸੰਤਾਂ, ਗੁਰੂਆਂ ਦੀ ਅਰਚਨਾ ਪੂਜਾ। ਦੂਜੀ ਤਰ੍ਹਾਂ ਦੀ ਸੇਵਾ ਕਰਨ ਵਾਲਿਆਂ ਵਿਚੋਂ ਕੋਈ ਵਿਰਲਾ ਹੀ ਸੱਜਣ ਪੁਰਸ਼ ਹੁੰਦਾ ਹੈ ਜੋ ਫਲ ਦੀ ਇੱਛਾ ਨਾ ਰਖਦਿਆਂ ਸੇਵਾ ਕਰਦੇ ਹਨ, ਬਹੁ-ਗਿਣਤੀ ਵਪਾਰੀਆਂ ਵਾਂਗ ਸੁਆਰਥੀ ਹੁੰਦੀ ਹੈ।

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥[9]

ਆਮ ਤੌਰ 'ਤੇ ਇਸ ਤਰ੍ਹਾਂ ਦੀ ਸੇਵਾ ਕਰਨ ਵਾਲੇ ਸੇਵਾ ਥੋਹੜੀ ਮਾਗਨ ਬਹੁਤਾ ਦੀ ਰੁਚੀ ਦੇ ਧਾਰਨੀ ਹੁੰਦੇ ਹਨ। ਉਹ ਜਿਤਨਾ ਦਾਨ ਪੁੰਨ ਕਰਦੇ ਹਨ ਵਪਾਰੀਆਂ ਵਾਂਗ ਉਸ ਨਾਲੋਂ ਕਈ ਗੁਣਾਂ ਵਧੇਰੇ ਫਲ ਦੀ ਆਸ ਕਰਦੇ ਹਨ। ਗੁਰਬਾਣੀ ਇਸ ਭਾਵਨਾ ਅਧੀਨ ਕੀਤੀ ਸੇਵਾ ਨੂੰ ਪ੍ਰਵਾਨ ਨਹੀਂ ਕਰਦੀ। ਸੱਚੀ ਗੱਲ ਤਾਂ ਇਹ ਹੈ ਕਿ ਅਜਿਹੀ ਰੁਚੀ ਅਧੀਨ ਕੀਤੀ ਇਸ਼ਟ ਦੀ ਸੇਵਾ ਸੌਦੇਬਾਜ਼ੀ ਤੋਂ ਵੱਧ ਕੁਝ ਨਹੀਂ ਹੁੰਦੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੰਭੀਰ ਅਧਿਐਨ ਕਰਨ ਨਾਲ ਇਹ ਤੱਥ ਉਭਰ ਕੇ ਸਾਹਮਣੇ ਆਉਂਦਾ ਹੈ ਕਿ ਸਿੱਖ ਧਰਮ ਵਿਚ ਸੇਵਾ ਦਾ ਖੇਤਰ ਅਧਿਆਤਮਿਕ ਅਤੇ ਵਿਵਹਾਰਕ ਪੱਧਰ 'ਤੇ ਨਾ ਕੇਵਲ ਇਕ ਸਮਾਨ ਹੈ ਬਲਕਿ ਇਕ ਦੂਜੇ ਦਾ ਪੂਰਕ ਹੈ। ਵਿਚ ਹੋਵੈ ਮੁਕਤਿ ਦੇ ਸਨਮੁਖ ਏਥੇ ਅਧਿਆਤਮਕ ਪੱਧਰ 'ਤੇ ਕੀਤੀ ਜਾਣ ਵਾਲੀ ਸੇਵਾ ਲਈ ਘਰ ਬਾਰ ਤਿਆਗ ਕੇ ਜੰਗਲਾਂ ਵਿਚ ਭਟਕਣ ਦੀ ਲੋੜ ਹੀ ਨਹੀਂ :

ਫਰੀਦਾ ਜੰਗਲ ਜੰਗਲ ਕਿਆ ਭਵਹਿ ਵਣ ਕੰਡਾ ਮੋੜਹਿ ॥
ਵਸੀ ਰਬ ਹਿਆਲੀਐ ਬਾਹਰ ਕਿਆ ਢੂਢੇਹਿ ॥[10]
ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥[11]

ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਮਾਨਵ-ਸੰਸਾਰ ਦੇ ਜ਼ਰੇ ਜ਼ਰੇ ਵਿਚ ਪਰਮਾਤਮਾ ਦੀ ਵਿਆਪਕ ਹੋਂਦ ਦਾ ਅਹਿਸਾਸ ਮਾਨਵ-ਚੇਤਨਾ ਵਿਚ ਪ੍ਰਚੰਡ ਹੋਵੇ :

ਇਕ ਫਿਕਾ ਨ ਗਾਲਾਇ ਸਭਨਾ ਮਹਿ ਸਚਾ ਧਣੀ ॥
ਹਿਆਉ ਨ ਕਹੀ ਠਾਹਿ ਮਾਣਕ ਸਭ ਅਮੋਲਵੇ ॥[12]

ਸਿੱਖ ਧਰਮ ਵਿਚ ਸੇਵਾ ਉਹੀ ਸਾਰਥਕ ਮੰਨੀ ਗਈ ਹੈ ਜੋ ਸਵੈ-ਇੱਛਾ ਅਥਵਾ ਆਪਣੀ ਮਰਜ਼ੀ ਨਾਲ ਕੀਤੀ ਜਾਵੇ। ਏਸੇ ਲਈ ਗੁਰਬਾਣੀ ਵਿਚ ਸਿੱਖਾਂ ਲਈ ਚਾਰ ਪ੍ਰਕਾਰ ਦੀ ਸੇਵਾ ਕਰਨ ਦੇ ਹੇਠ ਲਿਖੇ ਪ੍ਰਮੁੱਖ ਵਿਧਾਨ ਪ੍ਰਾਪਤ ਹੁੰਦੇ ਹਨ : 1. ਤਨ ਨਾਲ ਕੀਤੀ ਜਾਣ ਵਾਲੀ ਸੇਵਾ 2. ਮਨ ਨਾਲ ਕੀਤੀ ਜਾਣ ਵਾਲੀ ਸੇਵਾ 3. ਧਨ ਨਾਲ ਕੀਤੀ ਜਾਣ ਵਾਲੀ ਸੇਵਾ 4. ਸੁਰਤਿ ਨਾਲ ਕੀਤੀ ਜਾਣ ਵਾਲੀ ਸੇਵਾ। ਗੁਰਬਾਣੀ ਵਿਚ ਤਨ ਅਤੇ ਮਨ ਨਾਲ ਸੇਵਾ ਕਰਨ ਦਾ ਪ੍ਰਾਪਤ ਉੱਲੇਖ ਸੰਪੂਰਨ ਮਨ ਬੁਧ ਨਾਲ ਸੇਵਾ ਕਰਨ ਦੀ ਗੱਲ ਵਲ ਸੰਕੇਤ ਹੈ। ਏਸੇ ਲਈ ਗੁਰੂ ਅਰਜਨ ਦੇਵ ਜੀ ਇਸ ਕਾਰਜ ਲਈ ਨਿਮਰ ਭਾਵ ਦਾ ਹੋਣਾ ਲਾਜ਼ਮੀ ਮੰਨਦੇ ਹਨ। ਉਹ ਭਲੀ ਭਾਂਤ ਸਮਝਦੇ ਸਨ ਕਿ ਨਿਮਰ ਭਾਵ ਨਾਲ ਕੀਤੀ ਜਾਣ ਵਾਲੀ

ਸੇਵਾ ਹੀ ਸਰੀਰ ਨੂੰ ਪਵਿੱਤਰ ਕਰਦੀ ਹੈ ਅਤੇ ਮਨ ਦੀ ਹਉਮੈ ਮਿਟਾਉਂਦੀ ਹੈ :

ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤ ਹੋਇ ॥
ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ ॥[13]
ਆਪਹੁ ਕਛੂ ਨ ਹੋਇ ਪ੍ਰਭੂ ਨਦਰਿ ਨਿਹਾਲੀਐ ॥
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ ॥[14]

## 1. ਤਨ ਦੀ ਸੇਵਾ :

ਸਿੱਖ ਧਰਮ ਵਿਚ ਤਨ ਦੀ ਸੇਵਾ ਦਾ ਖਾਸ ਮਹੱਤਵ ਮੰਨਿਆ ਜਾਂਦਾ ਹੈ। ਇਸ ਸੇਵਾ ਦੀਆਂ ਕਈ ਪਰਤਾਂ ਹਨ ਜਿਵੇਂ ਗੁਰਦੁਆਰੇ ਵਿਚ ਲੰਗਰ ਦੀ ਸੇਵਾ, ਪਾਣੀ ਪਿਆਉਣ ਦੀ ਸੇਵਾ, ਜੂਠੇ ਬਰਤਨ ਸਾਫ਼ ਕਰਨਾ, ਝਾੜੂ ਦੇਣਾ, ਜੋੜੇ ਝਾੜਨੇ, ਗੁਰੂ ਘਰ ਦੀ ਉਸਾਰੀ ਤੇ ਮੁਰੰਮਤ ਦੀ ਸੇਵਾ, ਸਰੋਵਰ, ਖੂਹ ਬਣਾਉਣੇ, ਸਰੋਵਰ ਦੀ ਕਾਰ-ਸੇਵਾ ਆਦਿ ਕਰਨੀ ਤਨ ਦੀ ਸੇਵਾ ਦੀਆਂ ਪ੍ਰਮੁੱਖ ਪ੍ਰਚਲਤ ਪਰਤਾਂ ਹਨ। ਤਨ ਦੀ ਸੇਵਾ ਆਪਣੇ ਹੱਥਾਂ ਪੈਰਾਂ ਨਾਲ ਕਰਨੀ ਹੀ ਸਫਲ ਹੈ ਇਹ ਦੂਜੇ ਪਾਸੋਂ ਨਹੀਂ ਕਰਵਾਈ ਜਾ ਸਕਦੀ। ਹਰੇਕ ਤੰਦਰੁਸਤ ਵਿਅਕਤੀ ਲਈ ਤਨ ਦੀ ਸੇਵਾ ਕਰਨਾ, ਸਿੱਖ ਸਿਧਾਂਤ ਦਾ ਅੰਗ ਹੈ। ਆਪਣੇ ਹੱਥਾਂ ਪੈਰਾਂ ਬਿਨਾਂ ਕੀਤੀ ਸੇਵਾ ਵਿਅਰਥ ਹੁੰਦੀ ਹੈ :

ਵਿਣੁ ਸੇਵਾ ਧ੍ਰਿਗੁ ਹੱਥ ਪੈਰ ਹੋਰ ਨਿਹਫ਼ਲ ਕਰਨੀ ॥[15]

## 2. ਮਨ ਨਾਲ ਸੇਵਾ :

ਸਿੱਖ ਧਰਮ ਵਿਚ ਸੇਵਾ ਦਾ ਦੂਜਾ ਪ੍ਰਮੁੱਖ ਸਰੂਪ ਮਨ ਨਾਲ ਕੀਤੀ ਜਾਣ ਵਾਲੀ ਸੇਵਾ ਦਾ ਹੈ। ਮਨ ਨਾਲ ਸੇਵਾ ਕਰਨ ਤੋਂ ਭਾਵ ਹੀ ਇਹ ਹੈ ਕਿ ਮਨੁੱਖ ਨੂੰ ਇਕ ਮਨ ਇਕ ਚਿਤ ਹੋ ਕੇ ਪ੍ਰੇਮ ਨਾਲ ਸੇਵਾ ਕਰਨੀ ਬਣਦੀ ਹੈ ਕਿਉਂਕਿ ਬੰਧਨ-ਯੁਕਤ ਜਾਂ ਮਜ਼ਬੂਰੀ ਨਾਲ ਕੀਤੀ ਜਾਣ ਵਾਲੀ ਸੇਵਾ ਸੱਚੀ ਸੇਵਾ ਨਹੀਂ ਆਖੀ ਜਾ ਸਕਦੀ ਹੈ। ਸਾਦਕ ਸਿੱਖ ਲਈ ਮਨ ਦੀ ਸੇਵਾ ਤੋਂ ਭਾਵ ਆਪਣਾ ਆਪ ਗੁਰੂ ਨੂੰ ਸਮਰਪਿਤ ਕਰਕੇ ਉਸਦੀ ਸੇਵਾ ਕਰਦਿਆਂ ਉਸਦੇ ਹੁਕਮ ਅਨੁਸਾਰ ਜੀਵਨ ਬਸਰ ਕਰਨਾ ਹੁੰਦਾ ਹੈ :

ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੈ ਚਿਤ ਲਾਇ ॥
ਮਨਿ ਚਿੰਦਿਆ ਫਲ ਪਾਵਣਾ ਹਉਮੈ ਵਿਚਹੁ ਜਾਇ ॥[16]

## 3. ਧਨ ਦੀ ਸੇਵਾ :

ਸਿੱਖ ਧਰਮ ਵਿਚ ਤਨ ਤੇ ਮਨ ਦੀ ਸੇਵਾ ਦੇ ਨਾਲ ਧਨ ਦੀ ਸੇਵਾ ਦਾ ਵੀ ਇਕ ਰੂਪ ਪ੍ਰਚਲਤ ਹੈ। ਬੇਸ਼ੱਕ ਧਨ ਦੀ ਸੇਵਾ ਨੂੰ ਤਨ ਤੇ ਮਨ ਦੀ ਸੇਵਾ ਨਾਲੋਂ ਉੱਤਮ ਸਥਾਨ ਪ੍ਰਾਪਤ ਨਹੀਂ।

ਧਨੁ ਮਾਇਆ ਸੰਪੈ ਤਿਸੁ ਦੇਵਉ ਜਿਨ ਹਰਿ ਮੀਤੁ ਮਿਲਾਇਓ ॥[17]

ਦਰਅਸਲ ਸਿੱਖ ਧਰਮ ਵਿਚ ਧਨ ਨਾਲ ਸੇਵਾ ਕਰਨਾ ਦਾ ਸਰੂਪ, ਦਸਾਂ ਨਹੁੰਆਂ ਦੀ ਕਿਰਤ-ਕਮਾਈ ਵਿਚੋਂ ਵੰਡ ਛਕਣ ਦੇ ਸਿਧਾਂਤ ਨਾਲ ਜੁੜਿਆ ਹੋਇਆ ਹੈ। ਸਿੱਖੀ ਵਿਚ ਵਿਹਲੜਾਂ ਅਤੇ ਭਿਖਾਰੀਆਂ ਲਈ ਕੋਈ ਥਾਂ ਨਹੀਂ ਕਿਉਂਕਿ ਸਿੱਖ ਧਰਮ ਵਿਚ ਸਮਾਜਿਕ

ਜ਼ਿੰਮੇਵਾਰੀਆਂ ਤੋਂ ਪਿੱਠ ਕਰਨ ਅਤੇ ਸੰਨਿਆਸ ਧਾਰਨ ਕਰਨ ਦੀ ਜੁਗਤ ਨੂੰ ਅਪ੍ਰਵਾਨ ਕੀਤਾ ਗਿਆ ਹੈ। ਕਾਰਜਸ਼ੀਲਤਾ ਅਤੇ ਕਰਮਸ਼ੀਲਤਾ ਸਿੱਖੀ ਜੀਵਨ-ਜਾਚ ਦੇ ਦੋ ਪਹੀਏ ਜੋ ਇਕਸਾਰ ਚਲਦੇ ਹਨ। ਦਸਾਂ ਨਹੁੰਆਂ ਦੀ ਕਿਰਤ-ਕਮਾਈ ਦਾ ਇਹ ਵਿਧਾਨ ਸਿੱਖਾਂ ਦੀ ਆਰਥਿਕ ਖੁਸ਼ਹਾਲੀ ਦਾ ਮੂਲ-ਆਧਾਰ ਹੈ :

ਘਾਲਿ ਖਾਇ ਕਿਛੁ ਹਥਹੁ ਦੇਇ ਨਾਨਕ ਰਾਹੁ ਪਛਾਣਹਿ ਸੇਇ ॥[18]

ਦਾ ਵਡਮੁੱਲਾ ਸਿਧਾਂਤ ਸਾਦਕ-ਸਿੱਖ ਨੂੰ ਭੇਖ ਤੇ ਭੀਖ ਦੇ ਰਸਤੇ ਵੱਲ ਮੂੰਹ ਨਹੀਂ ਕਰਨ ਦਿੰਦਾ। ਏਸੇ ਲਈ ਪਰ ਧਨ ਦੀ ਇੱਛਾ ਰੱਖਣ ਨੂੰ ਅਪ੍ਰਵਾਨ ਕਰਦਿਆਂ :

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥[19]

ਆਖਿਆ ਗਿਆ ਹੈ ਇਸ ਦੇ ਨਾਲ ਹੀ ਕਿਰਤ-ਕਮਾਈ ਕਰਦਿਆਂ ਕੰਜੂਸੀ ਕਰਨ ਅਤੇ ਧਨ ਜੋੜਨ ਦੀ ਰੁਚੀ ਨੂੰ ਵੀ ਨਕਾਰਿਆ ਗਿਆ ਹੈ :

ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ ॥
ਦਾਨੁ ਪੁੰਨੁ ਨਹੀਂ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ ॥[20]

ਗੁਰੂ ਘਰ, ਲੋਕ ਭਲਾਈ ਕਾਰਜ, ਗਰੀਬਾਂ, ਨਿਆਸਰਿਆਂ, ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਨ ਵਾਲੇ ਕਾਰਜਾਂ ਲਈ ਧਨ ਦੀ ਸੇਵਾ ਕਰਨੀ ਸਾਦਕ ਸਿੱਖ ਦੇ ਜੀਵਨ ਦਾ ਹਿੱਸਾ ਹੈ। ਇਸ ਪ੍ਰਸੰਗ ਵਿਚ ਇਕ ਗੱਲ ਦਾ ਖਾਸ ਧਿਆਨ ਰੱਖਣ ਦੀ ਲੋੜ ਹੈ ਕਿ ਲੋਕ ਭਲਾਈ ਕਾਰਜਾਂ ਲਈ ਇਕਤ੍ਰ ਕੀਤੀ ਗਈ ਧਨ ਸੰਪਤੀ ਜੇਕਰ ਨਿੱਜ ਲੋੜਾਂ ਦੀ ਪੂਰਤੀ ਲਈ ਖਰਚ ਕੀਤੀ ਜਾਵੇ ਤਾਂ ਇਸ ਨਾਲ ਦਾਨ ਦੇਣ ਵਾਲੇ ਵਿਅਕਤੀ ਦਾ ਜਿੱਥੇ ਵਿਸ਼ਵਾਸ ਟੁੱਟਦਾ ਹੈ ਉਥੇ ਉਹ ਸੰਥਥਾ ਅਤੇ ਵਿਅਕਤੀ ਵੀ ਗੁਨਾਹਗਾਰਾਂ ਦੀ ਕਤਾਰ ਵਿਚ ਖੜੋ ਜਾਂਦਾ ਹੈ। ਅਜੋਕੇ ਸਮੇਂ ਇਹ ਪਰਵਿਰਤੀ ਬਹੁਤ ਵਧ ਰਹੀ ਹੈ। ਜਨ-ਸਮੂਹ ਦੇ ਧਾਰਮਿਕ ਜਜ਼ਬਾਤ ਉਭਾਰ ਕੇ ਦਾਨ ਰੂਪ ਵਿਚ ਪ੍ਰਾਪਤ ਕੀਤੇ ਧਨ ਨਾਲ ਨਿਜ-ਡੇਰੇ ਸਥਾਪਤ ਹੋ ਰਹੇ ਹਨ ਜੋ ਜਨ-ਕਲਿਆਣ ਦੀ ਥਾਂ ਨਿੱਜ-ਕਲਿਆਣ ਨੂੰ ਪ੍ਰਮੁੱਖਤਾ ਦਿੰਦੇ ਹਨ। ਇਸ ਲਈ ਦਾਨੀ ਪੁਰਸ਼ਾਂ ਨੂੰ ਧਨ ਦੀ ਸੇਵਾ ਸੋਚ ਸਮਝ ਕੇ ਕਰਨ ਦੀ ਲੋੜ ਹੈ।

ਦਾਨ ਦੀ ਪ੍ਰਥਾ ਦੇ ਨਮੂਨੇ ਪੱਛਮੀ ਅਤੇ ਭਾਰਤੀ ਧਰਮਾਂ ਵਿਚ ਵੀ ਵਿਦਮਾਨ ਹਨ। ਵੈਦਿਕ ਧਰਮ ਵਿਚ ਤਾਂ ਦਾਨ ਦੇ ਵੰਡ ਦਾ ਬਕਾਇਦਾ ਵਿਧਾਨ ਅੰਕਤ ਹੈ। ਬੇਸ਼ਕ ਇਸ ਵਿਧਾਨ ਦਾ ਆਧਾਰ ਜਾਤ ਪਾਤ ਹੈ ਏਸੇ ਲਈ ਹਿੰਦੂ ਧਰਮ ਵਿਚ ਦਾਨ-ਪ੍ਰਥਾ ਇਕ ਕਰਮ-ਕਾਂਡ ਤੋਂ ਵੱਧ ਕੁਝ ਵੀ ਨਹੀਂ ਰਹਿ ਜਾਂਦਾ। ਅਧਿਆਤਮਕ ਪੱਧਰ 'ਤੇ ਇਸ ਪ੍ਰਥਾ ਵਿਚ ਨੈਤਿਕਤਾ ਅਤੇ ਸਮਾਜਿਕਤਾ ਦੇ ਗੁਣ ਤਾਂ ਹਨ ਪਰ ਜਾਤ ਪਾਤ ਦੀ ਕੈਦ ਵਿਚ ਹਨ। ਸਿੱਖ ਧਰਮ ਵਿਚ ਧਨ ਦੀ ਸੇਵਾ ਅਥਵਾ ਦਾਨ ਕਿਸੇ ਵਿਸ਼ੇਸ਼ ਵਰਗ ਜਾਂ ਸ਼੍ਰੇਣੀ ਲਈ ਰਾਖਵਾਂ ਨਹੀਂ। ਏਥੇ ਲੋੜਵੰਦਾਂ ਦੀ ਸੇਵਾ ਹਰ ਕੋਈ ਹਰ ਕਿਸੇ ਲਈ ਕਰ ਸਕਣ ਅਤੇ ਕਰਵਾ ਸਕਣ ਲਈ ਸੁਤੰਤਰ ਹੈ।

## 4. ਸੁਰਤਿ ਨਾਲ ਕੀਤੀ ਜਾਣ ਵਾਲੀ ਸੇਵਾ :

ਸਿੱਖ ਧਰਮ ਵਿਚ ਸੁਰਤਿ ਨਾਲ ਕੀਤੀ ਜਾਣ ਵਾਲੀ ਸੇਵਾ ਦਾ ਇਹ ਚੌਥਾ ਰੂਪ ਵਿਦਮਾਨ ਹੈ। ਸੇਵਾ ਦਾ ਇਹ ਰੂਪ ਇਕ ਤਰ੍ਹਾਂ ਨਾਲ ਮਾਨਸਿਕ ਪ੍ਰਕ੍ਰਿਆ ਅਤੇ

ਅਧਿਆਤਮਕ ਅਨੁਭਵ ਨਾਲ ਸੰਬੰਧ ਰੱਖਦਾ ਹੈ। ਇਹ ਇਕ ਅਜਿਹੀ ਜੁਗਤ ਹੈ ਜਿਸ ਰਾਹੀਂ ਸਾਦਕ, ਆਪਣੇ ਆਪ ਨੂੰ ਪ੍ਰਭੂ ਨਾਲ ਜੋੜਨ ਵਾਸਤੇ ਸਿਮਰਨ ਕਰਦਾ ਹੈ ਅਤੇ ਆਪਣੇ ਅੰਤਰ ਆਤਮੇ ਨੂੰ ਸ਼ੁੱਧ ਕਰਦਿਆਂ ਜੀਵਨ-ਮੁਕਤ ਦੇ ਪਦ ਵਾਸਤੇ ਸਮਰੱਥ ਹੋਣ ਲਈ ਸੇਵਾ-ਸੁਰਤਿ ਦੇ ਵੱਖ ਵੱਖ ਪੜਾਵਾਂ ਵਿਚੋਂ ਗੁਜ਼ਰਦਾ ਹੈ। ਇਹ ਇਕ ਅਜਿਹੀ ਅਵਸਥਾ ਹੈ ਜਿਸਦੀ ਪ੍ਰਾਪਤੀ ਕਰਨ ਵਾਲਾ ਸਿੱਖ, ਸੰਸਾਰਕ ਕਾਰ ਵਿਹਾਰ ਕਰਦਿਆਂ ਮਾਇਆ ਤੋਂ ਨਿਰਲੇਖ ਰਹਿ ਕੇ ਆਪਣੀ ਸੁਰਤਿ ਨੂੰ ਪ੍ਰਭੂ ਚਰਨਾਂ ਨਾਲ ਜੋੜਦਾ ਹੈ। ਸੁਰਤਿ-ਸੇਵਾ ਦੀ ਜੁਗਤਿ ਰੋਗੀ ਮਾਨਸਿਕਤਾ ਨੂੰ ਅਰੋਗ ਕਰਨ ਦਾ ਲਾਹੇਵੰਦ ਸਾਧਨ ਹੈ ਜੋ ਮਾਨਵ-ਚੇਤਨਾ ਵਿਚੋਂ ਮੋਹ, ਮਾਇਆ ਤੇ ਹੰਕਾਰ ਦੀ ਅੰਸ਼ ਨੂੰ ਦਬਾ ਕੇ ਉਸ ਨੂੰ ਪ੍ਰਭੂ ਸਿਮਰਨ ਨਾਲ ਪ੍ਰੇਰਦਿਆਂ ਸੁਚੱਜੇ ਕਾਰਜ ਕਰਨ ਦੇ ਮਾਰਗ 'ਤੇ ਤੋਰਦੀ ਹੈ।

ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥[21]

ਸਿੱਖ ਧਰਮ ਵਿਚ ਸੇਵਾ ਦਾ ਅਧਿਆਤਮਕ ਅਤੇ ਵਿਵਹਾਰਕ ਦ੍ਰਿਸ਼ਟੀਕੋਨ ਤੋਂ ਮਹੱਤਵ ਸੰਖੇਪ ਵਿਚ ਹੇਠ ਲਿਖੇ ਅਨੁਸਾਰ ਆਖਿਆ ਜਾ ਸਕਦਾ ਹੈ :

1. ਸਿੱਖ ਧਰਮ ਵਿਚ ਕੇਵਲ ਇਕ ਅਕਾਲ ਪੁਰਖ ਦੀ ਅਰਾਧਨਾ-ਸੇਵਾ ਦਾ ਵਿਧਾਨ ਦ੍ਰਿੜ ਕਰਾਇਆ ਗਿਆ ਹੈ। ਇਹ ਅਕਾਲ ਪੁਰਖ ਰੂਪ, ਰੰਗ, ਰੇਖ, ਭੇਖ ਤੋਂ ਨਿਆਰਾ ਅਤੇ ਹਰ ਮਾਨਵ ਦਾ ਪਿਆਰਾ ਹੈ।
2. ਸਿੱਖ ਧਰਮ ਵਿਚ ਸੇਵਾ, ਨਾਦ-ਬਿੰਦ ਦੇ ਰਿਸ਼ਤੇ ਤੋਂ ਵੀ ਸ੍ਰੇਸ਼ਟ ਪ੍ਰਵਾਨ ਕੀਤੀ ਗਈ ਹੈ। ਏਸੇ ਲਈ ਗੁਰਗੱਦੀ ਗੁਰੂ-ਪੁੱਤਰਾਂ ਦੀ ਥਾਂ ਸਚੇ ਸੇਵਕਾਂ ਨੂੰ ਪ੍ਰਾਪਤ ਹੋਈ, ਮਾਨ ਸਨਮਾਨ ਭਾਈ ਘਨਈਆਂ ਜੀ ਨੂੰ ਅਤੇ ਨਵਾਬੀ ਮਿਲੀ ਲੰਗਰ ਅਤੇ ਤਬੇਲੇ ਵਿਚ ਸੇਵਾ ਕਰਨ ਵਾਲੇ ਸ. ਕਪੂਰ ਸਿੰਘ ਨੂੰ।
3. ਸਿੱਖ ਧਰਮ ਵਿਚ ਸੇਵਾ ਸਮੇਂ, ਵਰਣ-ਵੰਡ, ਧਰਮ-ਵੰਡ, ਸ਼੍ਰੇਣੀ ਵੰਡ, ਲਿੰਗ ਭੇਦ-ਵੰਡ, ਭੂ-ਵੰਡ ਨੂੰ ਪ੍ਰਵਾਨ ਨਹੀਂ ਕੀਤਾ ਜਾਂਦਾ। ਏਥੇ ਹਰੇਕ ਵਿਅਕਤੀ ਸੇਵਾ ਕਰਨ ਤੇ ਕਰਾਉਣ ਲਈ ਸੁਤੰਤਰ ਹੈ।
4. ਸਿੱਖ ਧਰਮ ਵਿਚ ਸੇਵਾ ਦੀ ਆਧਾਰ-ਸ਼ਿਲ੍ਹਾ ਨਿਸ਼ਕਾਮ-ਭਾਵਨਾ ਹੈ। ਸੁਆਰਥ ਏਥੇ ਮਨਫ਼ੀ ਹੈ।
5. ਸਿੱਖ ਧਰਮ ਵਿਚ ਤਨ, ਮਨ, ਧਨ, ਸੁਰਤਿ, ਗਿਆਨ-ਸੇਵਾ ਆਦਿ ਸਾਰੀਆਂ ਜੁਗਤਾਂ ਵਿਵਹਾਰਕ ਕਾਰਜ ਕਰਦਿਆਂ ਅਜਿਹੀ ਅਧਿਆਤਮਕ ਸਾਧਨਾ ਬਣ ਜਾਂਦੀਆਂ ਹਨ ਜਿਸਦੇ ਆਧਾਰ 'ਤੇ ਮਨੁੱਖ ਸਤਿ ਸਰੂਪ ਪਰਮਾਤਮਾ ਵਿਚ ਲਿਵ ਲਾਉਂਦਾ ਹੈ ਅਤੇ ਪਰਮ-ਉਚ-ਗੁਣਾਂ ਨੂੰ ਆਪਣੇ ਜੀਵਨ ਦਾ ਅੰਗ ਬਣਾ ਲੈਂਦਾ ਹੈ।
6. ਸਿੱਖ ਧਰਮ ਵਿਚ ਸੇਵਾ ਇਕ ਅਜਿਹਾ ਨੈਤਿਕ ਕਰਤੱਵ ਪ੍ਰਵਾਨ ਕੀਤਾ ਗਿਆ ਹੈ ਜਿਸਦੇ ਨਾਲ ਮਨੁੱਖ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਕੱਟੜਤਾ, ਨਿਜਤਾ ਅਤੇ ਸੁਮਪੁਣੇ ਉੱਪਰ ਕਾਬੂ ਪਾ ਲੈਂਦਾ ਹੈ।
7. ਸਿੱਖ ਧਰਮ ਵਿਚ ਸੇਵਾ ਇਕ ਅਜਿਹਾ ਸਮਾਜਿਕ ਵਿਵਹਾਰ ਬਣ ਜਾਂਦੀ ਹੈ ਜੋ ਵਿਅਕਤੀ ਨੂੰ ਨਿਜ-ਸੰਕੀਰਨਤਾ ਦੇ ਮਾਹੌਲ ਵਿਚੋਂ ਕੱਢ ਕੇ ਵਿਸ਼ਾਲਤਾ ਦਾ ਜੀਵੰਤ

ਅੰਗ ਬਣਾ ਦਿੰਦੀ ਹੈ। ਇਹ ਜੁਗਤ ਮਨੁੱਖ ਨੂੰ ਮਨੁੱਖ ਨਾਲ ਜੋੜਦੀ ਹੈ ਤੋੜਦੀ ਨਹੀਂ।

8. ਇਹ ਇਕ ਅਟੱਲ ਸੱਚਾਈ ਹੈ ਕਿ ਸਹੀ ਅਰਥਾਂ ਵਿਚ ਨਾਮ-ਸਿਮਰਨ ਕਰਨ ਵਾਲਾ ਮਾਨਵ, ਸਮਦ੍ਰਿਸ਼ਟੀ ਦਾ ਮਾਲਕ ਹੁੰਦਾ ਹੈ। ਉਹ ਨਾ ਕੋਈ ਬੈਰੀ ਨਾਹੀ ਬਿਗਾਨਾ, ਸਗਲ ਸੰਗ ਹਮ ਕੌ ਬਨ ਆਈ ਦੀ ਭਾਵਨਾ ਅਨੁਸਾਰ ਕਿਸੇ ਦੂਸਰੇ ਦਾ ਮਾੜਾ ਸੋਚ ਹੀ ਨਹੀਂ ਸਕਦਾ। ਜੋ ਕਿਸੇ ਦਾ ਮਾੜਾ ਨਹੀਂ ਸੋਚਦਾ ਉਹ ਕਿਸੇ ਦਾ ਬੁਰਾ ਕਰ ਹੀ ਨਹੀਂ ਸਕਦਾ ਉਹ ਹਮੇਸ਼ਾ ਸਰਬਤ ਦੇ ਭਲੇ ਦੀ ਮੰਗ ਕਰੇਗਾ।

ਸਿੱਖ ਧਰਮ ਦੀ ਇਸ ਪ੍ਰਸੰਗ ਵਿਚ ਮਹਾਨ ਸੇਵਾ ਹੀ ਇਹ ਆਖੀ ਜਾ ਸਕਦੀ ਹੈ ਕਿ ਉਹ ਮਨੁੱਖ ਨੂੰ ਭਿਖਾਰੀ ਬਣਨ ਦੀ ਥਾਂ ਦਸਾਂ ਨਹੁੰਆਂ ਦੀ ਕਿਰਤ-ਕਮਾਈ ਕਰਦਿਆਂ ਸ੍ਵੈਮਾਨ ਵਾਲਾ ਜੀਵਨ ਜਿਊਣ ਦੀ ਜਾਚ ਦੱਸਦਾ ਹੈ।

ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥[22]

9. ਗਿਆਨ-ਸੇਵਾ ਨੂੰ ਮਹਾਨਤਾ ਦਿੰਦਿਆਂ ਸਿੱਖ-ਧਰਮ ਵਿਚ ਹਸਪਤਾਲ, ਸਕੂਲ, ਕਾਲਜ ਖੋਲ੍ਹਣ ਦੀ ਸੇਵਾ ਨਿਰੰਤਰ ਜਾਰੀ ਹੈ ਕਿਉਂਕਿ :

ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥[23]

ਗਿਆਨ ਹੀ ਅਗਿਆਨ ਦਾ ਨਾਸ਼ ਕਰਨ ਦਾ ਸਾਧਨ ਹੈ। ਅਗਿਆਨ ਦਾ ਨਾਸ਼ ਹੀ ਮਨੁੱਖ ਨੂੰ ਚੰਗੇ ਮੰਦੇ ਕੰਮਾਂ ਅਤੇ ਕਰਮਾਂ ਦੀ ਸੋਝੀ ਪ੍ਰਦਾਨ ਕਰਦਾ ਹੈ।

10. ਗਿਆਨ-ਸੇਵਾ ਦਾ ਕਰਮ ਕਰਨ ਵਾਲੇ ਜੋ ਅਧਿਆਪਕ ਸਾਹਿਬਾਨ ਟਿਊਸ਼ਨ-ਧੰਦੇ ਵਿਚ ਗਲਤਾਨ ਹੋ ਕੇ ਵਿਦਿਆ ਦਾ ਵਪਾਰ ਕਰਦੇ ਹਨ, ਉਨ੍ਹਾਂ ਨੂੰ ਗੁਰੂ ਸਾਹਿਬਾਨ ਨੇ ਬੜੇ ਕਰੜੇ ਸ਼ਬਦਾਂ ਵਿਚ ਤਾੜਨਾ ਕੀਤੀ ਹੈ :

ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥[24]

11. ਸਿੱਖ ਧਰਮ ਵਿਚ ਸੱਚੇ ਹਿਰਦੇ ਨਾਲ ਸੇਵਾ ਕਰਨ ਲਈ ਭਾਈ ਘਨਈਆ ਜੀ ਅਤੇ ਨਵਾਬ ਕਪੂਰ ਸਿੰਘ ਵਾਂਗ ਆਪਣਾ ਆਪ ਗੁਆਉਣਾ ਪੈਂਦਾ ਹੈ ਤਾਂ ਹੀ ਮਾਣ ਸਨਮਾਨ ਮਿਲ ਸਕਦਾ ਹੈ :

ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥[25]

ਉਪਰੋਕਤ ਤੱਥਾਂ ਦੇ ਸਨਮੁੱਖ 'ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ' ਸਰੂਪ ਪੱਖੋਂ ਅੰਤਰਮੁਖੀ ਹੈ ਅਤੇ ਇਸਦਾ ਸੰਦਰਭ ਆਤਮ-ਵਿਕਾਸ ਨਾਲ ਜੁੜਦਾ ਹੈ। ਨਿਸ਼ਕਾਮ-ਸੇਵਾ ਦੇ ਇਸ ਅੰਤਰਮੁਖੀ ਸਰੂਪ ਦੀ ਸਾਰਥਿਕਤਾ ਵੀ ਉਦੋਂ ਬਣਦੀ ਹੈ ਜਦੋਂ ਇਹ ਹਉਮੈ ਮੁਕਤ ਹੋ ਅੰਦਰਲੇ ਮਨ-ਮੰਦਰ ਵਿਚੋਂ ਪ੍ਰਗਟ ਹੁੰਦੀ ਹੈ। ਅਜਿਹੀ ਬੰਧਨ ਤੇ ਮਜ਼ਬੂਰੀ ਮੁਕਤ, ਮਨ ਕਰਕੇ ਕੀਤੀ ਸੇਵਾ ਹੀ ਸਤਿਗੁਰੂ ਦੀ ਦਰਗਾਹ ਵਿਚ ਪ੍ਰਵਾਨ ਹੋ ਕੇ ਮਾਨ ਸਨਮਾਨ ਪ੍ਰਾਪਤ ਕਰਦੀ ਹੈ।

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥26

ਭਾਰਤੀ ਪਰੰਪਰਾ ਅਨੁਸਾਰ 'ਸੇਵਾ' ਕਰਨ ਵਾਲੇ ਦਾ ਸਮਾਜਿਕ ਰੁਤਬਾ ਸਭ ਤੋਂ ਨੀਵਾਂ ਮੰਨਿਆ ਜਾਂਦਾ ਸੀ ਪਰ ਸਿੱਖ ਧਰਮ ਵਿਚ ਮਨ ਕਰਕੇ ਨਿਸ਼ਕਾਮ-ਭਾਵਨਾ ਅਧੀਨ ਕੀਤੀ

ਸੇਵਾ ਨੇ ਭਾਈ ਲਹਿਣਾ ਜੀ, ਬਾਬਾ ਅਮਰ ਦਾਸ, ਭਾਈ ਜੇਠਾ ਜੀ ਦਾ ਅਜਿਹਾ ਆਤਮ-ਵਿਕਾਸ ਕੀਤਾ ਕਿ ਸੇਵਾ ਕਰਨ ਦੇ ਫਲਸਰੂਪ ਉਹ ਗੁਰਤਾ ਗੱਦੀ ਨੂੰ ਪ੍ਰਾਪਤ ਕਰ ਗਏ।

ਅਜੋਕੇ ਸਮੇਂ ਸੂਚਨਾ ਟੈਕਨੌਲੋਜੀ ਨੇ ਨਵੀਆਂ ਨਵੀਆਂ ਕਾਢਾਂ ਰਾਹੀਂ ਜਿਸ ਤਰ੍ਹਾਂ ਦੇ ਮਾਨਵ ਸਰੀਰ ਨੂੰ ਸੁੱਖ ਪ੍ਰਦਾਨ ਕਰਨ ਵਾਲੇ ਸਾਧਨ ਪੈਦਾ ਕੀਤੇ ਹਨ ਉਸ ਨੇ ਮਾਨਵ-ਸਮਾਜ ਦੇ ਆਤਮ-ਵਿਕਾਸ ਲਈ ਬੇਅੰਤ ਮੁਸ਼ਕਲਾਂ ਪੈਦਾ ਕਰ ਦਿੱਤੀਆਂ ਹਨ। ਪਦਾਰਥਕ-ਸੁੱਖਾਂ ਨਾਲ ਲਬਰੇਜ਼ ਵਿਸ਼ਵ ਮਾਨਵ-ਸਮਾਜ ਦਾ ਇਸਤਰੀ ਵਰਗ, ਬਜ਼ੁਰਗ ਵਰਗ, ਨੌਜਵਾਨ ਪੀੜ੍ਹੀ ਚਿੰਤਾ ਗ੍ਰਸਤ ਹੈ। ਨਿਸ਼ਕਾਮ-ਸੇਵਾ ਭਾਵਨਾ ਵਿਹੂਣੇ ਇਹ ਪਦਾਰਥਕ ਸੁਖ ਨਿਰੋਲ ਨਿਜਲਾਭ ਤੇ ਨਿਜਵਾਦ ਨਾਲ ਜੁੜੇ ਹੋਏ ਹਨ। ਟੀ.ਵੀ. ਚੈਨਲਾਂ ਦੇ ਮਾਧਿਅਮ ਰਾਹੀਂ ਅਸਭਿਅਕ ਪ੍ਰੋਗਰਾਮਾਂ ਦੀ ਭਰਮਾਰ, ਪੱਛਮ ਦੀ ਲਹਿਰ ਦੇ ਪ੍ਰਭਾਵ ਅਧੀਨ ਹਨੇਰੀ ਵਾਂਗ ਚੱਲ ਰਹੇ ਲੱਚਰ ਗੀਤ ਤੇ ਪੌਪ ਸੰਗੀਤ, ਆਧੁਨਿਕਤਾ ਦੀ ਆੜ ਹੇਠ ਪ੍ਰਚਲਤ ਨੰਗੇਜ਼ਵਾਦੀ ਫੈਸ਼ਨ ਪ੍ਰਸਤੀ, ਨਸ਼ਿਆਂ ਵਿਚ ਰੁੜ੍ਹ ਰਹੀ ਜਵਾਨੀ ਆਦਿ ਨੇ ਆਤੰਕਵਾਦ, ਵੱਖਵਾਦ, ਬਲਾਤਕਾਰ, ਮੁਲਕਾਂ ਦੇ ਸਰਹੱਦੀ ਝਗੜੇ, ਮਾਰੂ ਹਥਿਆਰਾਂ ਦੀ ਦੌੜ, ਨਿਊਕਲੀਅਰ ਬੰਬ ਆਦਿ ਸਮੁੱਚੇ ਵਿਸ਼ਵ ਮਾਨਵ-ਸਮਾਜ ਲਈ ਵਿਰਾਟ ਚੁਣੌਤੀਆਂ ਹਨ ਜਿਨ੍ਹਾਂ ਦਾ ਵਿਸ਼ਵ ਮਾਨਵ ਸਮਾਜ ਨੂੰ ਕੋਈ ਹੱਲ ਨਹੀਂ ਸੁਝ ਰਿਹਾ ਹੈ। ਚਿੰਤਾਜਨਕ ਮੁੱਦਾ ਇਹ ਹੈ ਕਿ ਸਿੱਖ ਧਰਮ ਵੀ ਇਸ ਭਿਅੰਕਰ ਬਿਮਾਰੀ ਦਾ ਸ਼ਿਕਾਰ ਹੋ ਚੁੱਕਾ ਹੈ ਕਿਉਂਕਿ ਜਿਸ ਧਰਤ ਤੇ ਦਸਮ ਗੁਰੂ ਨੇ ਅੰਮ੍ਰਿਤ-ਬਾਟਾ ਤਿਆਰ ਕਰਕੇ ਸੰਤ-ਸਿਪਾਹੀ ਦੀ ਸਿਰਜਨਾ ਕੀਤੀ ਸੀ ਉਸੇ ਪੰਜਾਬ ਵਿਚ ਅੱਜ ਨਸ਼ਿਆਂ ਦਾ ਦਰਿਆ ਵਗ ਰਿਹਾ ਹੈ, ਸੀਸ ਭੇਂਟ ਕਰਨ ਉਪਰੰਤ ਪ੍ਰਾਪਤ ਸਿੱਖੀ ਸਰੂਪ ਨੂੰ ਤਿਲਾਂਜਲੀ ਦਿੱਤੇ ਜਾਣ ਦੀ ਹੋੜ ਲੱਗ ਗਈ ਹੈ, ਭਰੂਣ ਹੱਤਿਆ, ਬਲਾਤਕਾਰ, ਧਾਰਮਿਕ ਕੱਟੜਤਾ, ਜਾਤੀਵਾਦ, ਅੰਧਾਧੁੰਦ ਪੱਛਮ ਦੀ ਰੀਸੋ ਰੀਸ ਫੈਸ਼ਨਪ੍ਰਸਤੀ ਵਾਤਾਵਰਨ ਨੂੰ ਗੰਧਲਾ ਕਰਨ ਦੀ ਰੁਚੀ ਆਦਿ ਵਿਚ ਪੰਜਾਬ ਕਿਸੇ ਤਰ੍ਹਾਂ ਵੀ ਘੱਟ ਨਹੀਂ। ਇਨ੍ਹਾਂ ਸਾਰੀਆਂ ਸਮੱਸਿਆਵਾਂ ਦਾ ਇਕੋ ਇਕ ਹੱਲ ਹੈ, "ਗੁਰਮਤਿ ਵਿਚ ਬਹੁਪੱਖੀ ਸੇਵਾ ਦੇ ਸੰਕਲਪ" ਨੂੰ ਨਵੀਂ ਸੂਚਨਾ ਟੈਕਨੌਲੋਜੀ ਦੇ ਮਾਧਿਅਮ ਰਾਹੀਂ ਸੰਸਾਰ ਪੱਧਰ 'ਤੇ ਠੀਕ ਪ੍ਰਸੰਗ ਵਿਚ ਪ੍ਰਸਾਰਨਾ। ਜਵੱਦੀ ਟਕਸਾਲ ਦੇ ਮੁਖੀ ਸੰਤ ਬਾਬਾ ਗਿ. ਅਮੀਰ ਸਿੰਘ ਜੀ ਸਾਡੇ ਸਾਰਿਆਂ ਦੇ ਧੰਨਵਾਦ ਦੇ ਪਾਤਰ ਹਨ ਕਿ ਉਨ੍ਹਾਂ ਨੇ ਅੱਜ ਦੇ ਸੈਮੀਨਾਰ ਰਾਹੀਂ ਇਹ ਸਾਰਥਿਕ ਕਦਮ ਪੁੱਟਿਆ ਹੈ ਜਿਸ ਤੋਂ ਚੰਗੇ ਸਿੱਟੇ ਨਿਕਲਣ ਦੀ ਆਸ ਕੀਤੀ ਜਾ ਸਕਦੀ ਹੈ। ਏਹੋ ਜੁਗਤ ਵਿਸ਼ਵ ਮਾਨਵ-ਸੋਚ ਵਿਚੋਂ ਨਿਜਵਾਦ ਤੇ ਨਿਜਲਾਭ ਦੀ ਵਿਨਾਸ਼ਕਾਰੀ ਰੁਚੀ ਨੂੰ ਮਨਫ਼ੀ ਕਰਕੇ ਗੁਰਮਤਿ ਦੀ ਨਿਸ਼ਕਾਮ-ਸੇਵਾ ਭਾਵਨਾ ਵਾਲੀ ਰੁਚੀ ਪੈਦਾ ਕਰਦਿਆਂ ਵਿਸ਼ਵ ਮਾਨਵ-ਸਮਾਜ ਨੂੰ ਸਰਬੱਤ ਦੇ ਭਲੇ ਵਾਲੇ ਮਾਰਗ ਦਾ ਪਾਂਧੀ ਬਣਾ ਸਕਦੀ ਹੈ।

## ਟੂਕਾਂ ਤੇ ਹਵਾਲੇ

1. ਹਿੰਦੂ ਧਰਮ ਕੋਸ਼, ਰਾਜਬਲੀ ਪਾਂਡੇ, ਹਿੰਦੀ ਸੰਸਥਾਨ, ਲਖਨਊ, 1976, ਪੰ. 679-680.
2-3.ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 876, 1096.
4. ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤ ਸੁਆਮੀ ॥ ਉਕਤ, 286.
5-7.ਉਕਤ, 374, 1089, 26.
8. ਵਾਰਾਂ ਭਾਈ ਗੁਰਦਾਸ, 3-27.
9-14. ਸ੍ਰੀ ਗੁਰੂ ਗ੍ਰੰਥ ਸਾਹਿਬ, 1269, 1378, 684, 1384, 876, 518.
15. ਵਾਰਾਂ ਭਾਈ ਗੁਰਦਾਸ, 10-27.
16-26. ਸ੍ਰੀ ਗੁਰੂ ਗ੍ਰੰਥ ਸਾਹਿਬ, 88, 719, 1245, 141, 712, 88, 142, 1329, 1103, 476, 314.

# ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ

**ਡਾ. ਜੋਧ ਸਿੰਘ**

ਮਨੁੱਖ ਕੁਦਰਤ ਨਾਲ, ਆਪਣੇ ਚੁਗਿਰਦੇ ਨਾਲ ਅਤੇ ਆਪਣੇ ਨਾਲ ਵਸਣ ਵਾਲੇ ਜੀਵ-ਜੰਤੂਆਂ ਨਾਲ ਜੂਝਦਾ ਘੁਲਦਾ ਅੱਜ ਇਸ ਹਾਲਤ ਵਿਚ ਪੁੱਜ ਚੁੱਕਾ ਹੈ ਕਿ ਸਾਰੀ ਧਰਤੀ ਤੇ ਉਸਦੀ ਸਿਕਦਾਰੀ ਹੈ ਅਤੇ ਬਾਕੀ ਸਾਰੀਆਂ ਜੂਨਾਂ ਉਸ ਦੀਆਂ ਪਾਣੀਹਾਰ ਹਨ। ਪਰ ਕੀ ਵਿਕਾਸ ਦੇ ਏਨੇ ਉੱਚੇ ਸਿਖਰ ਤੇ ਪੁੱਜ ਕੇ ਮਨੁੱਖ ਸ਼ਾਂਤੀ ਦਾ ਅਨੁਭਵ ਕਰ ਰਿਹਾ ਹੈ? ਨਹੀਂ, ਮਨੁੱਖ ਸ਼ਾਂਤ ਨਹੀਂ ਹੈ, ਸੰਤੁਸ਼ਟ ਨਹੀਂ ਹੈ। ਸੰਤੁਸ਼ਟ ਅਤੇ ਸ਼ਾਂਤ ਹੋ ਜਾਣ ਦਾ ਅਰਥ ਮੁਰਦਿਆਂ ਵਾਲੀ ਸ਼ਾਂਤੀ ਜਾਂ ਨਿਕੰਮਾਪਨ ਨਹੀਂ ਹੈ ਸਗੋਂ ਵਿਕਾਸ ਭਰਪੂਰਤਾ ਦੇ ਨਾਲ-ਨਾਲ ਆਪਣੇ ਸਹਿਜੀਵੀਆਂ ਪ੍ਰਤੀ ਪ੍ਰੇਮ ਭਰੱਪਣ ਦੀ ਭਾਵਨਾ ਦੀ ਅਨੁਭੂਤੀ ਅਤੇ ਉਸ ਦਿੱਬ ਸ਼ਕਤੀ ਪ੍ਰਤੀ ਧੰਨਵਾਦੀ ਹੋਣ ਦੀ ਭਾਵਨਾ ਹੈ ਜਿਸ ਸ਼ਕਤੀ ਨੇ ਮਨੁੱਖ ਨੂੰ ਇੰਨੀ ਸਮਰੱਥਾ ਦਿੱਤੀ ਹੈ। ਇਹ ਪ੍ਰਤੱਖ ਨਜ਼ਰ ਆ ਰਿਹਾ ਹੈ ਕਿ ਪਦਾਰਥਕ ਉੱਨਤੀ ਨੇ ਸੁੱਖ ਆਰਾਮ ਤਾਂ ਬਹੁਤ ਦਿੱਤੇ ਹਨ ਪਰ ਨਾਲ ਹੀ ਨਾਲ ਇਸ ਉੱਨਤੀ ਨੇ ਮਨੁੱਖ ਕੋਲੋਂ ਉਸਦਾ ਇਖਲਾਕ, ਸਹਿਨਸ਼ੀਲਤਾ ਅਤੇ ਪਿਆਰ ਭਾਵਨਾ ਖੋਹ ਲਈ ਹੈ। ਹਉਮੈ ਅਧੀਨ ਬੇਗਾਨੇਪਨ ਦੀ ਭਾਵਨਾ ਪ੍ਰਬਲ ਹੋਈ ਹੈ ਅਤੇ ਸਾਰਿਆਂ ਨੂੰ ਆਪਣੇ ਵਰਗਾ ਸਮਝਣਾ ਅਤੇ ਸਾਰਿਆਂ ਵਿਚ ਪਰਮਾਤਮਾ ਦੀ ਇਕ ਜੋਤ ਨੂੰ ਵੇਖਣ ਦੀ ਲਾਲਸਾ ਮਨੁੱਖ ਨੇ ਖ਼ਤਮ ਕਰ ਲਈ ਹੈ :

ਜਬ ਇਹੁ ਮਨ ਮਹਿ ਕਰਤ ਗੁਮਾਨਾ॥ ਤਬ ਇਹੁ ਬਾਵਰੁ ਫਿਰਤ ਬਿਗਾਨਾ॥
ਜਬ ਇਹੁ ਹੂਆ ਸਗਲ ਕੀ ਰੀਨਾ॥ ਤਾ ਤੇ ਰਮਈਆ ਘਟਿ ਘਟਿ ਚੀਨਾ॥[1]

ਅਜਿਹੇ ਗੁਮਾਨਕਾਰੀ ਵਿਅਕਤੀਆਂ ਨੂੰ ਕਬੀਰ ਜੀ ਵੀ ਚੇਤਾਵਨੀ ਦੇਂਦੇ ਹਨ :

ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥[2]

ਹਉਮੈ ਅਤੇ ਕੁਰਬਾਨੀ ਦੋਵੇਂ ਹੀ ਅਜਿਹੇ ਜਜ਼ਬੇ ਹਨ ਜਿਹੜੇ ਮਨੁੱਖ ਦੇ ਧੁਰ ਅੰਦਰ ਤੱਕ ਬਿਰਾਜਮਾਨ ਹਨ। ਹਉਮੈ ਤੋਂ ਜਿੱਥੇ ਖੁਦੀ ਬਖੀਲੀ, ਤਕੱਬਰੀ, ਈਰਖਾ, ਘਿਰਨਾ ਆਦਿ ਭਾਵਨਾਵਾਂ ਪੈਦਾ ਹੁੰਦੀਆਂ ਹਨ, ਉੱਥੇ ਕੁਰਬਾਨੀ ਤੋਂ ਨਿਮਰਤਾ, ਹਲੀਮੀ ਅਤੇ ਸੇਵਾ ਆਦਿਕ ਭਾਵਨਾਵਾਂ ਦਾ ਵਿਕਾਸ ਹੁੰਦਾ ਹੈ। ਹਉਮੈ ਵਿਅਕਤੀ ਦੀ ਸ਼ਖ਼ਸੀਅਤ ਨੂੰ ਸਵੈ-ਕੇਂਦਰਿਤ ਕਰਦੀ ਹੈ, ਕੇਵਲ ਆਪਣਾ ਆਪ ਹੀ ਵੇਖਣ ਨੂੰ ਪ੍ਰੇਰਦੀ ਹੈ ਪਰ ਨਿਮਰਤਾ ਸੇਵਾ

---

*ਪ੍ਰੋਫੈਸਰ ਆਫ਼ ਸਿੱਖਿਜ਼ਮ ਅਤੇ ਐਡੀਟਰ-ਇਨ-ਚੀਫ਼ ਇਨਸਾਈਕਲੋਪੀਡੀਆ ਆਫ਼ ਸਿੱਖਿਜ਼ਮ, ਪੰਜਾਬੀ ਯੂਨੀਵਰਸਿਟੀ, ਪਟਿਆਲਾ.

ਆਦਿਕ ਭਾਵਨਾਵਾਂ ਆਪਣੇ ਕਲਾਵੇ ਵਿਚ ਸਾਰੀ ਲੋਕਾਈ ਨੂੰ ਲੈ ਲੈਣ ਦਾ ਉਪਰਾਲਾ ਕਰਦੀਆਂ ਹਨ ਅਤੇ ਮਨੁੱਖ ਦੇ ਇਸ ਵਿਸ਼ਵਾਸ ਨੂੰ ਹੋਰ ਪੱਕਿਆਂ ਕਰਦੀਆਂ ਹਨ ਕਿ ਉਸ ਨੇ ਸੰਸਾਰ ਦਾ ਹੋ ਕੇ ਜੀਣਾ ਹੈ; ਸੰਸਾਰ ਨੂੰ ਲੁੱਟ ਖਸੁੱਟ ਦਾ ਨਿਸ਼ਾਨਾ ਬਣਾ ਕੇ ਨਹੀਂ ਵਿਚਰਨਾ ਹੈ।

ਇਹ ਠੀਕ ਹੈ ਕਿ ਮਨੁੱਖ ਜਦੋਂ ਨਹੁੰਦਰਾਂ ਅਤੇ ਪੰਜਿਆਂ ਦਾ ਇਸਤੇਮਾਲ ਕਰਦਾ ਸੀ, ਤਾਂ ਉਹ ਕਿਸੇ ਵੀ ਕੰਮ ਲਈ ਕਿਸੇ ਵੀ ਹੋਰ ਦੀ ਮਦਦ ਨਹੀਂ ਲੈਂਦਾ ਸੀ ਅਤੇ ਉਸਦਾ ਆਪਣਾ ਪੇਟ ਹੀ ਉਸ ਲਈ ਸਾਰਾ ਸੰਸਾਰ ਹੁੰਦਾ ਸੀ। ਪਰ ਸਮੇਂ ਦੇ ਗੇੜ ਚੱਕਰ ਦੇ ਨਾਲ ਮਨੁੱਖ ਨੂੰ ਸਮੂਹਕ ਮਦਦ ਦੀ ਲੋੜ ਦਾ ਅਹਿਸਾਸ ਹੋਇਆ ਅਤੇ ਪਰਸਪਰ ਭਾਈਚਾਰੇ ਦੀ ਭਾਵਨਾ ਅਤੇ ਇਕ ਦੂਜੇ ਦੀ ਦੇਖਭਾਲ ਨੇ ਉਸਨੂੰ ਕਈ ਸਮੱਸਿਆਵਾਂ ਤੋਂ ਮੁਕਤ ਕਰ ਦਿੱਤਾ ਹੈ। ਪਰਸਪਰ ਕੰਮ ਆਉਣ ਦੀ ਭਾਵਨਾ ਜਿੱਥੇ ਮੁੱਢਲੇ ਸਮਿਆਂ ਵਿਚ ਇਕ ਦੂਜੇ ਪ੍ਰਤੀ ਸੁਆਰਥ ਭਾਵਨਾ ਤੋਂ ਪ੍ਰੇਰਿਤ ਰਹੀ ਹੋਵੇਗੀ, ਉੱਥੇ ਨਾਲ ਹੀ ਨਾਲ ਮਨੁੱਖ ਦੇ ਤਿਆਗ ਅਥਵਾ ਕੁਰਬਾਨੀ ਦੇ ਜਜ਼ਬੇ ਨੇ ਉਸਨੂੰ ਬਿਨਾਂ ਕਿਸੇ ਆਸ ਦੇ ਦੂਜਿਆਂ ਦੇ ਕੰਮ ਆਉਣ ਲਈ ਵੀ ਪ੍ਰੇਰਿਆ ਹੈ। ਕਿਸੇ ਦੇ ਕੰਮ ਆਉਣ ਦੀ ਭਾਵਨਾ ਨੂੰ ਧਾਰਮਿਕ ਸ਼ਬਦਾਵਲੀ ਵਿਚ ਸੇਵਾ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸਾਂਝੇ ਕੰਮਾਂ ਵਿਚ ਸ਼ਰਧਾਪੂਰਨ ਹੋ ਕੇ ਕੰਮ ਕਰਨ ਨੂੰ ਸੇਵਾ ਕਰਨਾ ਕਹਿੰਦੇ ਹਨ ਅਤੇ ਅਜਿਹੀ ਸੇਵਾ ਦਰਅਸਲ ਇਸ ਵਿਚਲੀ ਸ਼ਰਧਾ ਭਾਵਨਾ ਦੇ ਕਾਰਨ ਪਰਮਾਤਮਾ ਦੀ ਸੇਵਾ ਦੇ ਰੂਪ ਵਿਚ ਜਾਣੀ ਜਾਂਦੀ ਹੈ। ਸਿੱਖ ਧਰਮ ਵਿਚ ਸੇਵਾ ਪਰਮਾਤਮਾ ਨੂੰ ਅਨੁਭਵ ਕਰਨ ਲਈ ਇਕ ਸ਼ਕਤੀਸ਼ਾਲੀ ਭਗਤੀ ਹੈ :

ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥
ਕਹੁ ਨਾਨਕ ਬਾਹ ਲੁਡਾਈਐ॥[3]

ਗੁਰੂ ਅਰਜਨ ਦੇਵ ਜੀ ਦੀ ਸੇਵਾ ਭਗਤੀ ਦੇ ਸਮਾਜਿਕ ਅਤੇ ਅਧਿਆਤਮਿਕ ਮਹੱਤਵ ਵੱਲ ਸੰਕੇਤ ਕਰਦੇ ਹੋਏ ਕਹਿੰਦੇ ਹਨ ਕਿ ਸੇਵਾ ਮਨੁੱਖ ਨੂੰ ਅਜਿਹੀ ਸ਼ਕਤੀਸ਼ਾਲੀ ਮਿੱਟੀ ਵਿਚ ਤਬਦੀਲ ਕਰ ਦਿੰਦੀ ਹੈ ਕਿ ਉਹ ਦੂਜਿਆਂ ਦੇ ਪੈਰਾਂ ਦੇ ਥੱਲੇ ਹੁੰਦੀ ਹੋਈ ਵੀ ਸਾਰਿਆਂ ਤੋਂ ਉੱਚੀ ਗਿਣੀ ਜਾਂਦੀ ਹੈ :

ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ॥
ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ॥[4]

ਹਰ ਧਰਮ ਨੇ ਆਪਣੇ ਕੁਝ ਨਾ ਕੁਝ ਆਦਰਸ਼ ਮਿੱਥੇ ਹੋਏ ਹੁੰਦੇ ਹਨ ਅਤੇ ਨਾਲ ਹੀ ਨਾਲ ਹਰ ਧਰਮ ਨੇ ਉਨ੍ਹਾਂ ਆਦਰਸ਼ਾਂ ਦੀ ਪ੍ਰਾਪਤੀ ਲਈ ਕੁਝ ਜੁਗਤਾਂ ਵੀ ਮਨੁੱਖ ਨੂੰ ਸਮਝਾਈਆਂ ਹੁੰਦੀਆਂ ਹਨ। ਇਨ੍ਹਾਂ ਜੁਗਤਾਂ ਦੇ ਬਾਹਰੀ ਰੂਪ ਵਿਚ ਸਮੇਂ ਸਥਾਨ ਦੇ ਹਿਸਾਬ ਨਾਲ ਭਾਵੇਂ ਥੋੜ੍ਹਾ ਬਹੁਤ ਫ਼ਰਕ ਆਉਂਦਾ ਰਹਿੰਦਾ ਹੈ ਪਰ ਮੂਲ ਰੂਪ ਵਿਚ ਭਾਵਨਾ ਉਹੋ ਹੀ ਰਹਿੰਦੀ ਹੈ। ਜਿਨ੍ਹਾਂ ਧਰਮਾਂ ਵਿਚ ਵਰਣ ਵਿਵਸਥਾ ਅਤੇ ਜਾਤ-ਪਾਤ ਦੀ ਵੰਡ ਵੰਡਾਈ ਕੀਤੀ ਹੋਈ ਹੈ, ਉਨ੍ਹਾਂ ਵਿਚ ਕੁਝ ਖਾਸ ਸ਼੍ਰੇਣੀ ਦੇ ਲੋਕਾਂ ਕੋਲੋਂ ਵਗਾਰ ਰੂਪ ਵਿਚ ਕੰਮ ਲਿਆ ਜਾਂਦਾ ਹੈ ਅਤੇ ਇਸ ਵਗਾਰ ਨੂੰ ਧਾਰਮਿਕ ਸ਼ਬਦਾਵਲੀ ਵਿਚ ਦੱਸਣ ਲਈ ਸੇਵਾ ਦਾ ਨਾਂ ਦਿੱਤਾ ਜਾਂਦਾ ਹੈ। ਦਰਅਸਲ ਇਸ ਤਰ੍ਹਾਂ ਉਚ-ਨੀਚ ਦੀ ਭਾਵਨਾ ਨੂੰ ਹੋਰ ਮਜ਼ਬੂਤ ਕੀਤਾ

ਜਾਂਦਾ ਹੈ। ਪਰ ਬਾਕੀ ਦੇ ਬਹੁਤ ਧਰਮਾਂ ਵਿਚ ਸੇਵਾ ਦਾ ਅਰਥ ਮਨੁੱਖਤਾ ਮਾਤਰ ਅਤੇ ਖਾਸ ਤੌਰ ਤੇ ਦੱਬੇ ਕੁਚਲੇ ਵਰਗਾਂ ਦੇ ਭਲੇ ਹਿਤ ਕੰਮ ਕਰਨ ਨੂੰ ਸੇਵਾ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਯਹੂਦੀ, ਈਸਾਈ ਅਤੇ ਇਸਲਾਮ ਧਰਮਾਂ ਵਿਚ ਖਿਦਮਤ ਦੇ ਵਿਚਾਰ ਨੂੰ ਪਰਮਾਤਮਾ ਪ੍ਰਤੀ ਅਤੇ ਮਨੁੱਖਤਾ ਪ੍ਰਤੀ ਖਿਦਮਤ ਦੇ ਭਾਵ ਨਾਲ ਜੋੜ ਕੇ ਸਮਝਿਆ ਗਿਆ ਹੈ। ਈਸਾਈ ਧਰਮ ਵਿਚ ਪ੍ਰੇਮ ਦੇ ਸੰਕਲਪ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਗਈ ਹੈ ਕਿ ਉਸ ਵਿਚ ਸੇਵਾ ਦੀ ਭਾਵਨਾ ਵੀ ਨਾਲ ਹੀ ਆ ਜਾਂਦੀ ਹੈ। ਓਲਡ ਟੈਸਟਾਮੈਂਟ ਵਿਚ ਕਿਹਾ ਗਿਆ ਹੈ –You shall love your neighbours as your self – ਅਰਥਾਤ ਤੁਸੀਂ ਆਪਣੇ ਗੁਆਂਢੀਆਂ ਨੂੰ ਉਸੇ ਤਰ੍ਹਾਂ ਹੀ ਪਿਆਰ ਕਰੋਗੇ ਜਿਵੇਂ ਕਿ ਤੁਸੀਂ ਆਪਣੇ ਆਪ ਨੂੰ ਕਰਦੇ ਹੋ। ਬਾਈਬਲ ਵਿਚ ਈਸਾ ਮਸੀਹ ਦਾ ਇਹ ਕਹਿਣਾ ਕਿ ਤੁਹਾਡੇ ਵਿਚੋਂ ਜਿਹੜਾ ਸਭ ਤੋਂ ਮਹਾਨ ਹੈ, ਉਹੋ ਤੁਹਾਡਾ ਸੇਵਕ ਹੋਵੇਗਾ, ਇਸ ਤੱਥ ਦਾ ਪ੍ਰਮਾਣ ਬਣ ਜਾਂਦਾ ਹੈ ਜਦੋਂ ਅਸੀਂ ਈਸਾ ਮਸੀਹ ਨੂੰ ਆਪਣੇ ਚੇਲਿਆਂ ਦੇ ਪੈਰ ਧੋਂਦਿਆਂ ਵੇਖਦੇ ਹਾਂ। ਭਾਰਤਵਰਸ਼ ਵਿਚ ਵਰਣ ਵੰਡ ਦੇ ਵਿਰੋਧ ਵਿਚ ਅਤੇ ਸਾਰਿਆਂ ਪ੍ਰਤੀ ਦਇਆ ਭਾਵ ਦੇ ਹੱਕ ਵਿਚ ਮਹਾਤਮਾ ਬੁੱਧ ਨੇ ਅਵਾਜ਼ ਉਠਾਈ ਪਰ ਸੰਸਾਰ ਦੀ ਨਾਸ਼ਮਾਨਤਾ ਦਾ ਭਾਵ ਇਸ ਧਰਮ ਵਿਚ ਇੰਨਾ ਭਾਰੂ ਹੋ ਗਿਆ ਕਿ ਇਸ ਧਰਮ ਦੀਆਂ ਤਮਾਮ ਨੈਤਿਕ ਕਦਰਾਂ ਕੀਮਤਾਂ ਉੱਤੇ ਕਰਮ–ਕਾਂਡ ਮੁੜ ਹਾਵੀ ਹੋ ਗਿਆ। ਸੇਵਾ ਅਤੇ ਤਿਆਗ ਦੀ ਭਾਵਨਾ ਮਨਾਂ, ਵਿਚਾਰਾਂ ਵਿਚ ਸਿਮਟ ਕੇ ਰਹਿ ਗਈ।

ਗੁਰਬਾਣੀ ਵਿਚ ਸੇਵਾ ਭਾਵਨਾ ਅਤੇ ਹਉਮੈ ਭਾਵਨਾ ਦੋ ਅਜਿਹੇ ਵਿਰੋਧੀ ਸਿਧਾਂਤਾਂ ਦੇ ਰੂਪ ਵਿਚ ਪੇਸ਼ ਹੋਏ ਹਨ ਕਿ ਇਕ ਦੇ ਨਾਲ ਹੋਣ ਨਾਲ ਦੂਜਾ ਨਿਰਾਰਥਕ ਅਤੇ ਪਾਖੰਡ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਗੁਰੂ ਗ੍ਰੰਥ ਸਾਹਿਬ ਵਿਚ ਆਖਦੇ ਹਨ :

> ਅਨਿਕ ਭਾਤਿ ਕਰਿ ਸੇਵਾ ਕਰੀਐ॥ ਜੀਉ ਪ੍ਰਾਨ ਧਨੁ ਆਗੈ ਧਰੀਐ॥
> ਪਾਨੀ ਪਖਾ ਕਰਉ ਤਜਿ ਅਭਿਮਾਨੁ॥ ਅਨਿਕ ਬਾਰ ਜਾਈਐ ਕੁਰਬਾਨੁ॥[5]

ਜਦੋਂ ਤੱਕ ਸੇਵਾ ਨੂੰ ਹਰਿ ਕੀ ਸੇਵਾ ਨਹੀਂ ਮੰਨਿਆ ਜਾਂਦਾ ਉਦੋਂ ਤੱਕ ਇਹ ਭਗਤੀ ਨਹੀਂ ਬਣਦੀ ਅਤੇ ਇਸ ਲੋਕ ਵਿਚ ਅਤੇ ਪਰਲੋਕ ਵਿਚ ਕੋਈ ਵੀ ਪ੍ਰਾਪਤੀ ਅਸੰਭਵ ਹੈ :

> ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥
> ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥[6]

ਗੁਰੂ ਰਾਮਦਾਸ ਜੀ ਹਉਮੈ ਭਰਪੂਰ ਸੇਵਾ ਦੀ ਨਿਸਫਲਤਾ ਬਾਰੇ ਦੱਸਦੇ ਹੋਏ ਕਹਿੰਦੇ ਹਨ ਕਿ ਪ੍ਰਭੂ ਨੂੰ ਭਾਉਣ ਵਾਲੀ ਸੇਵਾ ਹੀ ਸੇਵਾ ਹੈ ਅਤੇ ਅਜਿਹੀ ਸੇਵਾ ਕੋਈ ਖਿਲਵਾੜ ਨਹੀਂ ਬੜੀ ਕਰੜੀ ਤਪੱਸਿਆ ਹੈ, ਭਗਤੀ ਹੈ, ਸਾਧਨਾ ਹੈ :

> ਵਿਚਿ ਹਉਮੈ ਸੇਵਾ ਥਾਇ ਨ ਪਾਏ। ਜਨਮਿ ਮਰੈ ਫਿਰਿ ਆਵੈ ਜਾਏ॥
> ਸੋ ਤਪੁ ਪੂਰਾ ਸਾਈ ਸੇਵਾ ਹਰਿ ਮੇਰੇ ਮਨਿ ਭਾਈ ਹੇ॥[7]

ਗੁਰਬਾਣੀ ਵਿਚ ਸੇਵਾ ਭਾਵਨਾ ਦਾ ਜ਼ਿਕਰ ਜਿੱਥੇ ਇਕ ਨੇਮਬੱਧ ਸੰਜਮ ਪੂਰਨ ਜੀਵਨ ਜੁਗਤਿ ਨੂੰ ਅਪਨਾਉਣ ਦੀ ਗੱਲ ਕਰਦਾ ਹੈ, ਉੱਥੇ ਸਦ ਚੇਤਨਾ ਦੀ ਸਥਿਤੀ ਨੂੰ ਵੀ

ਧਾਰਮਿਕ ਗੁਰਮੁਖ ਵਿਅਕਤੀ ਦੇ ਜੀਵਨ ਦਾ ਅੰਗ ਮੰਨਦਾ ਹੈ। ਗੁਰੂ ਅਮਰਦਾਸ ਇਸ ਤੱਥ ਨੂੰ ਸਮਝਾਉਂਦੇ ਹੋਏ ਫ਼ੁਰਮਾਉਂਦੇ ਹਨ ਕਿ ਜਿਵੇਂ ਹਾਥੀ ਦੇ ਸਿਰ ਤੇ ਲੋਹੇ ਦੇ ਕੁੰਡੇ ਦਾ ਇਸ਼ਾਰਾ ਹਾਥੀ ਸਮਝਦਾ, ਮੰਨਦਾ ਹੈ ਅਤੇ ਅਹਿਰਨ ਲੋਹੇ ਨੂੰ ਲਾਭਦਾਇਕ ਬਣਾਉਣ ਲਈ ਉਸਨੂੰ ਆਪਣੇ ਸਿਰ ਤੇ ਰਖਾ ਕੇ ਚੋਟਾਂ ਖਾਣ ਲਈ ਤਿਆਰ ਰਹਿੰਦੀ ਹੈ; ਏਸੇ ਤਰ੍ਹਾਂ ਤਨ ਮਨ ਨੂੰ ਪੂਰਨ ਰੂਪ ਵਿਚ ਅਰਪਣ ਕਰਕੇ ਪੂਰੀ ਚੇਤਨਾ ਨਾਲ ਨਾ ਕਿ ਅੰਧ ਵਿਸ਼ਵਾਸੀ ਤਰੀਕੇ ਨਾਲ ਸੇਵਾ ਕਰਨੀ ਬਣਦੀ ਹੈ। ਅਜਿਹੀ ਸੇਵਾ ਵਿਅਕਤੀ ਵਿਚੋਂ ਹਉਮੈ ਨਿਵਾਰ ਕੇ ਉਸਨੂੰ ਗੁਰਮੁਖ ਭਗਤ ਵੀ ਬਣਾਉਂਦੀ ਹੈ ਅਤੇ ਇਸ ਤਰ੍ਹਾਂ ਸ੍ਰਿਸ਼ਟੀ ਦਾ ਰਾਜ ਭਾਗ ਵੀ ਉਸਦੇ ਕੋਲ ਆ ਜਾਂਦਾ ਹੈ :

ਹਸਤੀ ਸਿਰਿ ਜਿਉ ਅੰਕਸੁ ਹੈ ਅਹਿਰਣਿ ਜਿਉ ਸਿਰੁ ਦੇਇ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥
ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥[8]

ਗੁਰਬਾਣੀ ਵਿਚ ਹਉਮੈ ਦੇ ਕਈ ਰੂਪਾਂ ਦਾ ਵਰਨਨ ਹੋਇਆ ਹੈ। ਵਿਕਾਰਾਂ ਦੀ ਫ਼ੌਜ ਵਿਚੋਂ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਜਾਂ ਹਉਮੈ ਨੂੰ ਪੰਜ ਮਹਾਂਬਲੀ ਮੰਨਿਆ ਗਿਆ ਹੈ। ਧਿਆਨ ਨਾਲ ਘੋਖਣ ਉਪਰੰਤ ਅਸੀਂ ਇਹ ਵੇਖ ਸਕਦੇ ਹਾਂ ਕਿ ਇਨ੍ਹਾਂ ਪੰਜਾਂ ਵਿਚੋਂ ਵੀ ਕਾਮ, ਕ੍ਰੋਧ, ਲੋਭ ਅਤੇ ਮੋਹ ਸ਼ਾਇਦ ਕਿਸੇ ਨਾ ਕਿਸੇ ਰੂਪ ਵਿਚ ਵਿਅਕਤੀ ਦੇ ਵਿਕਾਸ ਵਿਚ ਕੁਝ ਨਾ ਕੁਝ ਸਹਾਇਤਾ ਕਰ ਸਕਦੇ ਹੋਣ ਪਰ ਇਹ ਨਿਸ਼ਚਿਤ ਹੈ ਕਿ ਹੰਕਾਰ ਕਿਸੇ ਵੀ ਰੂਪ ਵਿਚ ਹੋਵੇ, ਚੰਗੇ ਕੰਮ ਦਾ ਹੋਵੇ ਭਾਵੇਂ ਮੰਦੇ ਕੰਮ ਦਾ ਹੰਕਾਰ ਹੋਵੇ, ਹਰ ਤਰ੍ਹਾਂ ਵਿਅਕਤੀ ਨੂੰ ਖੋਖਲਾ ਬਣਾ ਕੇ ਨੀਵੀਂ ਪੱਧਰ ਤੇ ਹੀ ਲਿਆ ਸੁੱਟਦਾ ਹੈ। ਏਸੇ ਲਈ ਹਉਮੈ ਨੂੰ ਗੁਰਬਾਣੀ ਨੇ ਦੀਰਘ ਰੋਗ ਆਖਿਆ ਹੈ ਅਤੇ ਇਸ ਤੋਂ ਬਚਣ ਦੀ ਸਲਾਹ ਦਿੱਤੀ ਹੈ। ਅੱਜ ਧਾਰਮਿਕ ਹਉਮੈ ਨੇ ਅਖੌਤੀ ਧਾਰਮਿਕ ਵਿਅਕਤੀਆਂ ਨੂੰ ਵੀ ਅਜਿਹੀਆਂ ਲੁਟੇਰਾ ਜੁੰਡਲੀਆਂ ਵਿਚ ਤਬਦੀਲ ਕਰ ਦਿੱਤਾ ਹੈ ਕਿ ਅਜਿਹੇ ਵਿਅਕਤੀਆਂ ਸੰਬੰਧੀ ਗੁਰੂ ਗੋਬਿੰਦ ਸਿੰਘ ਜੀ ਦੇ ਉਚਾਰੇ ਵਾਕ ਇੰਨ-ਬਿੰਨ ਸਹੀ ਸਾਬਤ ਹੁੰਦੇ ਹਨ :

ਪਾਪ ਕਰਹੁ ਪਰਮਾਰਥ ਕੇ ਤਿੰਨ ਪਾਪਨ ਤੇ ਅਤਿ ਪਾਪ ਲਜਾਹੀ॥[9]

ਰਾਜਨੀਤਿਕ ਹਉਮੈ ਧਾਰਮਿਕ ਹਉਮੈ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ। ਸਰੀਰਿਕ ਬਲ ਘੱਟ ਜਾਣ ਨਾਲ ਬੇਸ਼ਕ ਜਿਸਮਾਨੀ ਖਾਹਸ਼ਾਂ ਤਾਂ ਘੱਟ ਜਾਂਦੀਆਂ ਹੋਣ ਪਰ ਰਾਜਨੀਤਿਕ ਹਵਸ, ਹਰ ਕੰਮ ਦਾ ਧੁਰਾ ਖੁਦ ਬਣੇ ਰਹਿਣ ਦੀ ਖਿੱਚ ਤੋਂ ਲਾਂਭੇ ਨਹੀਂ ਹੋਣ ਦਿੰਦੀ। ਨਿੱਜੀ ਹਿੱਤਾਂ ਨੂੰ ਛੱਡਣਾ ਸੰਭਵ ਪ੍ਰਤੀਤ ਨਹੀਂ ਹੁੰਦਾ ਅਤੇ ਹੋਰ-ਹੋਰ ਦੀ ਦੌੜ ਵਿਚ ਵਿਅਕਤੀ ਦਿਨ ਪ੍ਰਤੀ ਦਿਨ ਅੰਦਰੋਂ ਟੁੱਟਦਾ ਚਲਿਆ ਜਾਂਦਾ ਹੈ। ਸੇਵਾ ਵਿਚ ਲੱਗਾ ਵਿਅਕਤੀ ਸੰਤੋਖੀ ਵਿਅਕਤੀ ਹੋ ਸਕਦਾ ਹੈ ਅਤੇ ਸੱਚ ਨੂੰ ਆਚਰਨ ਵਿਚ ਉਤਾਰਨ ਵਾਲੇ ਗੁਣਾਂ ਅਤੇ ਲੱਛਣਾਂ ਦਾ ਜ਼ਿਕਰ ਆਸਾ ਦੀ ਵਾਰ ਵਿਚ ਕੀਤਾ ਗਿਆ ਹੈ:

ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸਚੁ ਧਿਆਇਆ॥
ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥
ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥[10]

ਅਜਿਹਾ ਸੰਤੋਖੀ ਵਿਅਕਤੀ ਕਿਉਂਕਿ ਸਾਰੀਆਂ ਦੁਬਿਧਾਵਾਂ, ਗਿਣਤੀਆਂ-ਮਿਣਤੀਆਂ ਤੋਂ ਉੱਪਰ ਉੱਠ ਚੁੱਕਿਆ ਹੁੰਦਾ ਹੈ, ਉਸ ਦੀ ਸੇਵਾ ਭਗਤੀ ਮਨੁੱਖਤਾ ਰਾਹੀਂ ਪਰਮਾਤਮਾ ਦੀ ਸੇਵਾ ਹੁੰਦੀ ਹੈ; ਇਸ ਲਈ ਉਹ ਸਾਰੇ ਕਿਸਮ ਦੇ ਡਰਾਂ ਤੋਂ ਮੁਕਤ ਹੁੰਦਾ ਹੈ :

ਸਗਲ ਅਸਥਾਨ ਭੈ ਭੀਤ ਚੀਨ॥ ਰਾਮ ਸੇਵਕ ਭੈ ਰਹਤ ਕੀਨ॥[11]

ਸੇਵਾ ਕਰਮ ਵਿਚ ਲੀਨ ਅਜਿਹੇ ਵਿਅਕਤੀ ਦਾ ਮੁੱਖ ਆਧਾਰ ਸ਼ਬਦ ਗੁਰੂ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਪੱਟੀ ਨਾਲ ਸੰਬੰਧਿਤ ਬਾਣੀ ਵਿਚ ਗੁਰੂ ਨਾਨਕ ਦੇਵ ਜੀ ਸ਼ਬਦ ਗੁਰੂ ਸਿਧਾਂਤ ਨੂੰ ਸਿੱਖ ਜੀਵਨ ਲਈ ਵਿਸ਼ੇਸ਼ ਮਹੱਤਵਪੂਰਨ ਮੰਨਦੇ ਹੋਏ ਕਹਿੰਦੇ ਹਨ:

ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ॥
ਬੁਰਾ ਭਲਾ ਜੇ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ॥[12]

ਗੁਰੂ ਅਮਰਦਾਸ ਜੀ ਇਸੇ ਸਿਧਾਂਤ ਦੀ ਪ੍ਰਸ਼ਟੀ ਕਰਦੇ ਹੋਏ ਦੱਸਦੇ ਹਨ ਕਿ ਸੇਵਾ ਕਰਮ ਵਿਚ ਲੀਨ ਉਹੀ ਵਿਅਕਤੀ ਹੋ ਸਕਦਾ ਹੈ ਜਿਹੜਾ ਸਿਰ ਨੂੰ ਚੜੀ ਹਉਮੈ ਨੂੰ ਉਤਾਰ ਕੇ ਪਰ੍ਹਾਂ ਸੁੱਟੇ ਅਤੇ ਸੱਚੇ ਗੁਰੂ ਦੇ ਭਾਣੇ ਅੰਦਰ ਕੇਵਲ ਸ਼ਬਦ ਨੂੰ ਹੀ ਹਿਰਦੇ ਵਿਚ ਵਸਾ ਕੇ ਉਸ ਉੱਤੇ ਅਮਲ ਕਰੇ:

ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥
ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ॥[13]

ਪਰੰਤੂ ਗੁਰੂ ਅਰਜਨ ਦੇਵ ਜੀ ਇਸ ਹਕੀਕਤ ਨੂੰ ਵੀ ਅੱਖੋਂ ਪਰੋਖੇ ਨਹੀਂ ਹੋਣ ਦਿੰਦੇ ਕਿ ਲਾਭ-ਹਾਨੀ ਦੇ ਵਿਹਾਰ ਅਧੀਨ ਸੇਵਾ ਕਰਨ ਵਾਲੇ ਤਾਂ ਸਾਰੇ ਹੀ ਹਨ; ਕਰੋੜਾਂ ਵਿਚੋਂ ਕੋਈ ਵਿਰਲਾ ਹੀ ਹੁੰਦਾ ਹੈ, ਜਿਹੜਾ ਸੱਚੇ ਅਰਥਾਂ ਵਿਚ ਮਨੁੱਖਤਾ ਦੀ ਸੇਵਾ ਕਰਨ ਵਾਲਾ ਹੁੰਦਾ ਹੈ:

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥[14]

ਸੇਵਾ ਭਗਤੀ ਦੀ ਭਾਵਨਾ ਨੂੰ ਭਗਤ ਰਵਿਦਾਸ ਜੀ ਦੇ ਜੀਵਨ ਦਰਸ਼ਨ ਨੂੰ ਸਾਹਮਣੇ ਰੱਖ ਕੇ ਹੋਰ ਵੀ ਵਧੇਰੇ ਸਮਝਿਆ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਧਨਾਸਰੀ ਵਿਚ ਸ੍ਰੀ ਰਵਿਦਾਸ ਜੀ ਦਾ ਇਹ ਕਥਨ ਦਰਜ ਹੈ :

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ॥੧॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ। ਕਾਰਨ ਕਵਨ ਅਬੋਲ॥ਰਹਾਉ॥
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮਾਰੇ ਲੇਖੇ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥[15]

ਮੱਧਕਾਲੀ ਸੰਤਾਂ ਭਗਤਾਂ ਵਿਚੋਂ ਸੰਤ ਸ਼ਿਰੋਮਣੀ ਸ੍ਰੀ ਰਵਿਦਾਸ ਜੀ ਇਕ ਅਜਿਹੀ ਮਹਾਨ ਆਤਮਾ ਸਨ ਜਿਹੜੇ ਚਾਰੇ ਵਰਣਾਂ ਵਿਚ ਪੂਰੀ ਤਰ੍ਹਾਂ ਨਾਲ ਸਤਿਕਾਰੇ ਜਾਂਦੇ ਸਨ। ਇਹ ਜਗਤ ਪ੍ਰਸਿੱਧ ਹੀ ਹੈ ਕਿ ਰਾਜਪੂਤ ਰਾਣੀ ਮੀਰਾ ਬਾਈ ਵੀ ਆਪ ਜੀ ਦੇ ਦਰਸ਼ਨ ਕਰਕੇ ਕਿਰਤਾਰਥ ਹੋਈ ਸੀ, ਆਪ ਜੀ ਦੀ ਸੇਵਾ ਵਿਚ ਰਹਿਣ ਦਾ ਉਸ ਨੂੰ ਸੁਭਾਗ ਪ੍ਰਾਪਤ ਹੋਇਆ ਸੀ। ਸਾਧੂ ਸੰਤ ਮਹਾਨ ਆਤਮਾ ਦੇ ਗੁਣ ਭਾਈ ਗੁਰਦਾਸ ਜੀ ਨੇ ਆਪਣੀ ਬਾਈਵੀਂ

ਵਾਰ ਦੀ ਛੇਵੀਂ ਪਉੜੀ ਵਿਚ ਬਿਆਨ ਕਰਦੇ ਹੋਏ ਦੱਸਿਆ ਹੈ ਕਿ ਮਹਾਨ ਗੁਰਮੁਖ ਸੰਤ ਭਗਤ ਉਹ ਹੁੰਦਾ ਹੈ ਜਿਹੜਾ ਰਾਗ, ਨਾਦ, ਸੰਬਾਦ ਅਤੇ ਗਿਆਨ ਦੇ ਸਮੁੱਚੇ ਪ੍ਰਭਾਵ ਨੂੰ ਗ੍ਰਹਿਣ ਕਰਕੇ ਚੇਤਨਾਸ਼ੀਲ ਬਣਿਆ ਰਹਿੰਦਾ ਹੈ। ਸਰੀਰ ਦੇ ਨੌਵਾਂ ਦਰਵਾਜ਼ਿਆਂ ਨੂੰ ਸਾਧ ਕੇ ਹੀ ਕੋਈ ਵਿਅਕਤੀ ਸਾਧੂ ਕਹਲਾਉਂਦਾ ਹੈ। ਉਹ ਸੰਸਾਰ ਦੇ ਪਰਪੰਚਾਂ ਨੂੰ ਉਲੰਘ ਕੇ ਨਿਜ ਸਰੂਪ ਵਿਚ ਸਥਿਤ ਹੋ ਜਾਂਦਾ ਹੈ; ਭਾਵੇਂ ਇਸ ਸਭ ਕਾਸੇ ਤੋਂ ਪਹਿਲਾਂ ਉਹ ਹਠਯੋਗ ਦੇ ਰੇਚਕ-ਪੂਰਕ, ਕੁੰਭਕ, ਤ੍ਰਾਟਕ, ਨਿਉਲੀ ਕਰਮਾਂ ਆਦਿ ਦੇ ਪਿੱਛੇ ਦੌੜਿਆ ਫਿਰਦਾ ਹੈ। ਭਗਤਾਂ ਦੇ ਖੇਲ ਤਾਂ ਅਗੋਚਰ ਹੀ ਹੁੰਦੇ ਹਨ; ਉਹ ਅਜਿਹੇ ਕਰਮਾਂ ਨੂੰ ਵੀ ਸਹਿਜ ਅਵਸਥਾ ਲਈ ਹੀ ਵਰਤਦੇ ਹਨ; ਲੋਕਾਂ ਉੱਤੇ ਆਪਣਾ ਪ੍ਰਭਾਵ ਪਾਉਣ ਵਾਸਤੇ ਨਹੀਂ:

ਰਾਗ ਨਾਦ ਸੰਬਾਦ ਗਿਆਨੁ ਚੇਤਾਇਆ॥
ਨਉ ਦਰਵਾਜੇ ਸਾਧਿ ਸਾਧੁ ਸਦਾਇਆ॥
ਵੀਹ ਇਕੀਹ ਉਲੰਘਿ ਨਿੰਜ ਘਰਿ ਆਇਆ॥
ਪੂਰਕ ਕੁੰਭਕ ਰੇਚਕ ਤ੍ਰਾਟਕ ਧਾਇਆ...
ਸਾਧ ਅਗੋਚਰ ਖੇਲੁ ਉਨਮਨਿ ਆਇਆ॥[16]

ਸ੍ਰੀ ਰਵਿਦਾਸ ਜੀ ਖ਼ੁਦ ਆਪਣੀ ਬਾਣੀ ਵਿਚ ਇਨ੍ਹਾਂ ਪਰਪੰਚਾਂ ਨੂੰ ਭਗਤੀ ਦੇ ਸਾਹਮਣੇ ਤੁੱਛ ਸਮਝਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਕੇਦਾਰਾ ਵਿਚ ਉਨ੍ਹਾਂ ਦਾ ਫ਼ੁਰਮਾਨ ਹੈ :

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ॥[17]

ਅਰਥਾਤ ਵਿਅਕਤੀ ਬੇਸ਼ਕ ਅਖੌਤੀ ਚੰਗੇ ਕੁਲ ਦਾ ਹੋਵੇ ਅਤੇ ਖਟ ਕਰਮਾਂ ਦੀ ਸਾਧਨਾ ਵੀ ਕਰਦਾ ਹੋਵੇ ਪਰ ਜੇ ਪਰਮਾਤਮਾ ਦੇ ਚਰਨਾਂ ਦਾ ਵਾਸਾ ਉਸਦੇ ਹਿਰਦੇ ਵਿਚ ਨਹੀਂ ਹੈ ਤਾਂ ਉਹ ਚੰਡਾਲ ਅਥਵਾ ਕੁੱਤੇ ਦੇ ਸਮਾਨ ਹੈ।

ਸ੍ਰੀ ਰਵਿਦਾਸ ਜੀ ਹੱਥੀਂ ਕਿਰਤ ਕਰਕੇ ਅਤੇ ਆਪਣੀ ਨੇਕ ਕਮਾਈ ਨਾਲ ਆਪਣੇ ਪਰਵਾਰ ਅਤੇ ਆਏ-ਗਏ ਦੀ ਸੇਵਾ ਕਰਕੇ ਇਨੇ ਉੱਚੇ ਦਰਜੇ ਉੱਤੇ ਪੁੱਜ ਗਏ ਸਨ ਕਿ ਆਪਣੇ ਜਨਮ, ਪਰਵਾਰਕ, ਪਿਛੋਕੜ ਦੇ ਨੀਵੇਂਪਨ ਕਾਰਨ ਉਨ੍ਹਾਂ ਕਦੇ ਵੀ ਸ਼ਰਮਿੰਦਗੀ ਮਹਿਸੂਸ ਨਹੀਂ ਕੀਤੀ। ਰਾਜੇ ਅਤੇ ਬਨਾਰਸ ਦੇ ਕੱਟੜ ਕਰਮ-ਕਾਂਡੀ ਪੰਡਿਤ ਵੀ ਉਨ੍ਹਾਂ ਨੂੰ ਪ੍ਰਣਾਮ ਕਰਦੇ ਸਨ। ਉਹ ਖ਼ੁਦ ਬਿਨਾਂ ਕਿਸੇ ਲੁਕਾ ਛਿਪਾ ਦੇ ਇਸ ਤੱਥ ਨੂੰ ਆਪਣੀ ਬਾਣੀ ਵਿਚ ਉਜਾਗਰ ਕਰਦੇ ਹਨ :

(ੳ) ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥
ਰਿਦੈ ਰਾਮ ਗੋਬਿੰਦ ਗੁਨ ਸਾਰੰ॥[18]

(ਅ) ਮੇਰੀ ਜਾਤ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥[19]

ਅੱਗੇ ਹੋਰ ਦੱਸਦੇ ਹਨ :

ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ।

ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ
ਤਨੈ ਰਵਿਦਾਸ ਦਾਸਾਨ ਦਾਸਾ॥[20]

ਨਾਮ ਜਪਣਾ, ਸੁੱਚੀ ਕਿਰਤ ਕਰਨੀ ਅਤੇ ਵੰਡ ਛਕਣਾ ਸ੍ਰੀ ਰਵਿਦਾਸ ਜੀ ਦੇ ਜੀਵਨ ਦੇ ਪ੍ਰਮੁੱਖ ਅੰਗ ਸਨ। ਜੁੱਤੀਆਂ ਗੰਢਣ ਦਾ ਕੰਮ ਆਪ ਏਨੀ ਈਮਾਨਦਾਰੀ ਅਤੇ ਸ਼ਰਧਾ ਭਗਤੀ ਪੂਰਵਕ ਕਰਦੇ ਸਨ ਕਿ ਆਪ ਜੀ ਦੀ ਛਪਰੀ ਅੱਗੇ ਆਪ ਜੀ ਦੇ ਹੱਥ ਦੇ ਕੀਤੇ ਹੋਏ ਕੰਮ ਨੂੰ ਆਪਣਾ ਸ਼ਿੰਗਾਰ ਬਣਾਉਣ ਵਾਸਤੇ ਲੋਕਾਂ ਦੀ ਭੀੜ ਲੱਗੀ ਰਹਿੰਦੀ ਸੀ। ਆਪ ਜੀ ਸੰਤਾਂ ਦੀ ਸੇਵਾ ਅਤੇ ਗਰੀਬਾਂ ਵਿਚ ਵੰਡ ਛਕਣ ਦੀ ਭਾਵਨਾ ਦੀ ਪੂਰਨ ਤ੍ਰਿਪਤੀ ਆਪਣੇ ਕਿੱਤੇ ਰਾਹੀਂ ਹੀ ਕਰਦੇ ਸਨ ਅਤੇ ਆਪ ਜੀ ਨੂੰ ਇਸ ਕਾਰਜ ਲਈ ਇਧਰ-ਉਧਰ ਜਾਣ ਦੀ ਬਹੁਤ ਲੋੜ ਨਹੀਂ ਪੈਂਦੀ ਸੀ। ਕਹਿੰਦੇ ਹਨ ਕਿ ਇਕ ਵਾਰਾਂ ਸ੍ਰੀ ਰਵਿਦਾਸ ਜੀ ਦੀ ਮਹਿਮਾ ਅਤੇ ਨੇਕੀ ਈਮਾਨਦਾਰੀ ਨੂੰ ਵੇਖ ਕੇ ਇਕ ਸਾਧੂ ਇਨ੍ਹਾਂ ਦੇ ਦਰਵਾਜ਼ੇ ਤੇ ਆਇਆ। ਪਤੀ ਪਤਨੀ ਨੇ ਘਰ ਵਿਚ ਜੋ ਕੁਝ ਵੀ ਮੌਜੂਦ ਸੀ ਉਸਨੂੰ ਸਾਧੂ ਦੀ ਸੇਵਾ ਵਿਚ ਅਰਪਣ ਕਰਕੇ ਪਰਮਾਤਮਾ ਦਾ ਸ਼ੁਕਰ ਮਨਾਇਆ। ਤੁਰਦੇ ਸਮੇਂ ਸਾਧੂ ਨੇ ਨਿਹਾਲ ਹੋ ਕੇ ਇਕ ਪਾਰਸ ਪੱਥਰ ਸ੍ਰੀ ਰਵਿਦਾਸ ਜੀ ਦੀ ਭੇਟਾ ਕੀਤਾ ਅਤੇ ਦੱਸਿਆ ਕਿ ਇਸਨੂੰ ਲੋਹੇ ਨਾਲ ਛੁਹਾਉਣ ਤੇ ਲੋਹਾ ਸੋਨਾ ਹੋ ਜਾਏਗਾ ਅਤੇ ਇਸ ਤਰ੍ਹਾਂ ਤੁਸੀਂ ਸੁੱਖ ਪੂਰਵਕ ਰਹਿ ਸਕੋਗੇ। ਉੱਚ ਬਿਰਤੀ ਦੇ ਮਾਲਿਕ ਸ੍ਰੀ ਰਵਿਦਾਸ ਜੀ ਨੇ ਨਿਮਰਤਾ ਪੂਰਵਕ ਕਿਹਾ ਕਿ ਮੈਨੂੰ ਇਸ ਦੀ ਕੋਈ ਲੋੜ ਨਹੀਂ, ਮੇਰਾ ਗੁਜ਼ਾਰਾ ਬੜਾ ਸੁਹਣਾ ਚੱਲਦਾ ਜਾ ਰਿਹਾ ਹੈ। ਦਸਾਂ ਨਹੁੰਆਂ ਦੀ ਕਿਰਤ ਹੀ ਮੈਨੂੰ ਤ੍ਰਿਪਤ ਕਰੀ ਜਾ ਰਹੀ ਹੈ। ਉਹੋ ਮੇਰੇ ਲਈ ਅੰਮ੍ਰਿਤ ਸਮਾਨ ਹੈ। ਜ਼ਿਆਦਾ ਜਿੱਦ ਕਰਨ ਤੇ ਭਗਤ ਜੀ ਨੇ ਉਸ ਸਾਧੂ ਨੂੰ ਉਹ ਪੱਥਰ ਝੋਪੜੀ ਵਿਚ ਕਿਸੇ ਥਾਂ ਰੱਖ ਦੇਣ ਲਈ ਆਖ ਦਿੱਤਾ ਪਰ ਨਾਲ ਹੀ ਕਹਿ ਦਿੱਤਾ ਕਿ ਇਹ ਤੁਹਾਡੀ ਅਮਾਨਤ ਹੈ ਜਦੋਂ ਜੀ ਕਰੇ ਆ ਕੇ ਲੈ ਜਾਣਾ। ਸਾਧੂ ਨੇ ਸੋਚਿਆ ਕਿ ਰਵਿਦਾਸ ਜੀ ਅਜੇ ਨਾਂਹ ਕਰ ਰਹੇ ਹਨ ਬਾਅਦ ਵਿਚ ਮਾਇਆ ਦੀ ਖਿੱਚ ਕਾਰਨ ਇਹ ਇਸ ਨੂੰ ਜ਼ਰੂਰ ਵਰਤ ਲੈਣਗੇ। ਸਾਲ ਬਾਅਦ ਉਸ ਸਾਧੂ ਨੇ ਆ ਕੇ ਵੇਖਿਆ ਕਿ ਰਵਿਦਾਸ ਜੀ ਪਹਿਲੇ ਵਰਗੀ ਹਾਲਤ ਵਿਚ ਹੀ ਪਰਵਾਰਕ ਜੀਵਨ ਬਿਤਾ ਰਹੇ ਹਨ। ਪਾਰਸ ਪੱਥਰ ਬਾਰੇ ਪੁੱਛਣ ਤੇ ਉਸ ਸਾਧੂ ਨੂੰ ਭਗਤ ਜੀ ਵੱਲੋਂ ਜਵਾਬ ਮਿਲਿਆ ਕਿ ਭਾਈ ਆਪਣੀ ਅਮਾਨਤ ਨੂੰ ਜਿੱਥੇ ਰੱਖਿਆ ਸੀ, ਉੱਥੋਂ ਲੈ ਲਉ ਸਾਨੂੰ ਤਾਂ ਉਸਦੇ ਵਰਤਣ ਦਾ ਖਿਆਲ ਤੱਕ ਨਹੀਂ ਆ ਸਕਿਆ। ਕਹਾਣੀ ਦੀ ਇਤਿਹਾਸਕਤਾ ਨੂੰ ਪਰਖਣ ਦੀ ਲੋੜ ਨਹੀਂ; ਲੋੜ ਹੈ ਇਸ ਗੱਲ ਨੂੰ ਅਤੇ ਇਸ ਸੰਦੇਸ਼ ਨੂੰ ਸਮਝਣ ਦੀ ਕਿ ਕਿਵੇਂ ਮਹਾਨ ਆਤਮਾ ਸ੍ਰੀ ਰਵਿਦਾਸ ਜੀ ਭਗਤੀ ਦੇ ਪ੍ਰਮੁੱਖ ਗੁਣਾਂ ਕਿਰਤ ਕਰਨ, ਨਾਮ ਜਪਣ ਅਤੇ ਵੰਡ ਛਕਣ ਦੀ ਸੇਵਾ ਵਿਚ ਪੂਰੀ ਤਰ੍ਹਾਂ ਲੀਨ ਸਨ।

ਵਿਅਕਤੀ ਦੇ ਹੌਲੇਪਨ, ਉਸਦੇ ਵਿਚਿੱਤਰ ਸੁਭਾਅ ਦਾ ਉਸਦੇ ਛੋਟੇ-ਛੋਟੇ ਕਾਰਨਾਂ ਕਾਰਨ ਰੋਣ ਲੱਗ ਜਾਣ ਦਾ ਜ਼ਿਕਰ ਸ੍ਰੀ ਰਵਿਦਾਸ ਜੀ ਪੂਰਨ ਰੂਪ ਵਿਚ ਨਿਰਪੱਖ ਹੋ ਕੇ ਕਰਦੇ ਹਨ:

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥ਰਹਾਉ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥
ਮਾਇਆ ਗਈ ਤਬ ਰੋਵਨੁ ਲਗਤੁ ਹੈ॥[21]

ਕੇਵਲ ਇੰਨਾ ਹੀ ਨਹੀਂ ਵਿਅਕਤੀ ਦੇ ਇਸ ਖੋਖਲੇਪਨ ਦੇ ਕਾਰਨਾਂ ਪ੍ਰਤੀ ਵੀ ਸ੍ਰੀ ਰਵਿਦਾਸ ਜੀ ਪੂਰਨ ਰੂਪ ਵਿਚ ਸੁਚੇਤ ਹਨ। ਮਨੁੱਖ ਦੇ ਸਹਿਵਾਸੀਆਂ ਦੇ ਵਿਚੋਂ ਹੀ ਉਦਾਹਰਣਾਂ ਦਿੰਦੇ ਹੋਏ ਆਪ ਜੀ ਕਹਿੰਦੇ ਹਨ ਕਿ ਮ੍ਰਿਗ, ਮੱਛੀ, ਭੌਰੇ, ਪਤੰਗੇ ਅਤੇ ਹਾਥੀ ਵਿਚ ਤਾਂ ਕੇਵਲ ਇਕ-ਇਕ ਕਾਮਨਾ, ਲਾਲਸਾ ਜਾਂ ਭੁੱਖ ਹੁੰਦੀ ਹੈ ਅਤੇ ਇਹ ਜੀਵ ਅਣਿਆਈ ਮੌਤੇ ਮਰ ਜਾਂਦੇ ਹਨ ਪਰ ਮਨੁੱਖ ਵਿਚ ਤਾਂ ਇਨ੍ਹਾਂ ਪੰਜਾਂ ਦੇ ਕਾਰਨ ਪੰਜੇ ਵਿਕਾਰ ਮੌਜੂਦ ਹਨ; ਦੱਸੋ ਭਲਾ ਉਸਦਾ ਕੀ ਹਸ਼ਰ ਹੋਵੇਗਾ ਅਤੇ ਰਵਿਦਾਸ ਜੀ ਇਕ ਸੁਚੱਜੇ ਵੈਦ ਦੀ ਤਰ੍ਹਾਂ ਇਨ੍ਹਾਂ ਵਿਕਾਰਾਂ ਦੇ ਵਿਚ ਲੀਨਤਾ ਰੂਪੀ ਰੋਗ ਦੀ ਜੜ੍ਹ ਦੀ ਵੀ ਪਛਾਣ ਕਰਦੇ ਹਨ। ਅਵਿਦਿਆ ਨਾਲ ਪ੍ਰੇਮ ਅਤੇ ਬਬੇਕਹੀਨਤਾ ਇਸ ਰੋਗ ਦੀ ਜੜ੍ਹ ਹੈ :

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥
ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥੧॥ਰਹਾਉ॥[22]

ਬਿਬੇਕਹੀਨਤਾ ਦੀ ਹਾਲਤ ਵਿਅਕਤੀ ਵਿਚ 'ਮੈਂ-ਮੈਂ' ਦਾ ਪਸਾਰਾ ਕਰਦੀ ਹੈ ਅਤੇ ਇਹ ਹਉਮੈ ਅੱਗੋਂ ਅਨੇਕਾਂ ਭਰਮਾਂ ਵਹਿਮਾਂ ਨੂੰ ਜਨਮ ਦੇਂਦੀ ਹੈ ਅਤੇ ਸੱਚੀ ਭਗਤੀ ਤੋਂ ਦੂਰ ਕਰਦੀ ਹੈ ਹਉਮੈ ਸਭ ਤੋਂ ਪਹਿਲਾਂ ਭਰਮ ਇਹ ਪੈਦਾ ਕਰਦੀ ਹੈ ਕਿ ਮੈਂ ਸਭ ਨਾਲੋਂ ਸ੍ਰੇਸ਼ਠ ਹਾਂ। ਵਿਅਕਤੀ ਇਸ ਸ੍ਰੇਸ਼ਠਤਾ ਦੇ ਵਹਿਮ ਕਾਰਨ ਪਹਿਲਾਂ ਸਮਾਜ ਨਾਲੋਂ ਟੁੱਟਦਾ ਜਾਂਦਾ ਹੈ ਅਤੇ ਅੰਤ ਇਸ ਮਨੁੱਖੀ ਸਮਾਜ ਦੇ ਸਿਰਜਨਹਾਰ ਉਸ ਪਰਮਾਤਮਾ ਨਾਲੋਂ ਵੀ ਟੁੱਟ ਜਾਂਦਾ ਹੈ। ਸ੍ਰੀ ਰਵਿਦਾਸ ਭਰਮ ਦੀ ਬੜੀ ਹੀ ਸਰਲ ਪਰ ਨਿੱਗਰ ਪਰਿਭਾਸ਼ਾ ਦਿੰਦੇ ਹੋਏ ਕਹਿੰਦੇ ਹਨ ਕਿ ਜਿਵੇਂ ਸੁੱਤਾ ਪਿਆ ਕੋਈ ਰਾਜਾ ਸੁਪਨੇ ਵਿਚ ਅਜਿਹੇ ਭਰਮ ਨੂੰ ਤੋੜੇ ਹੀ ਨਾ ਜਿਹੜਾ ਕਿ ਹਕੀਕਤ ਵਿਚ ਹੈ ਹੀ ਨਹੀਂ ਤਾਂ ਉਸਦਾ ਕੋਈ ਕੀ ਕਰ ਸਕਦਾ ਹੈ। ਜਾਗਦਾ ਹੋਇਆ ਮਨੁੱਖ ਵੀ ਕਈ ਸੁਪਨੇ ਵੇਖਦਾ ਰਹਿੰਦਾ ਹੈ ਅਤੇ ਅਨੇਕਾਂ ਅਜਿਹੇ ਭਰਮ ਪਾਲੀ ਰੱਖਦਾ ਹੈ, ਜਿਨ੍ਹਾਂ ਦੀ ਕੋਈ ਸਦੀਵੀ ਹਕੀਕਤ ਨਹੀਂ ਹੁੰਦੀ। ਕੇਵਲ ਮੈਂ-ਮੈਂ ਦੀ ਅਣਹੋਂਦ ਹੀ ਉਸ ਪ੍ਰਭੂ ਦੀ ਬਣਾਈ ਸ੍ਰਿਸ਼ਟੀ ਨਾਲ ਜੋੜੀ ਰੱਖ ਸਕਦੀ ਹੈ :

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥
ਅਨਲ ਅਗਮ ਜੈਸੇ ਲਹਿਰ ਮਇ ਓਦਧਿ ਜਲ ਕੇਵਲ ਜਲ ਮਾਂਹੀ॥
ਮਾਧਵੇ ਕਿਆ ਕਹੀਐ ਭ੍ਰਮੁ ਐਸਾ॥ ਜੈਸਾ ਮਾਨੀਐ ਹੋਇ ਨ ਤੈਸਾ॥੧॥ਰਹਾਉ॥
ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥[23]

ਅਜਿਹੇ ਭਰਮ ਪ੍ਰੇਮ ਰੂਪੀ ਭਗਤੀ ਤੋਂ ਦੂਰ ਲਿਜਾ ਕੇ, ਧਰਮ ਦੀ ਗਲਤ ਵਿਆਖਿਆ ਕਰਕੇ ਵਿਅਕਤੀ ਨੂੰ ਕੇਵਲ ਕਰਮ ਕਾਂਡੀ ਬਣਾ ਕੇ ਉਸਦੇ ਜੀਵਨ ਦੇ ਰਸ ਨੂੰ ਚੂਸ ਲੈਂਦੇ

ਹਨ। ਸ੍ਰੀ ਰਵਿਦਾਸ ਜੀ ਵਿਅਕਤੀ ਦੀ ਅਜਿਹੀ ਖੋਖਲੀ ਅਵਸਥਾ ਨੂੰ ਵੇਖ ਕੇ ਉਦਾਸੀ ਮਹਿਸੂਸ ਕਰਦੇ ਹਨ :

ਪਾਰੁ ਕੈਸੇ ਪਾਇਬੋ ਰੇ॥ ਮੋ ਸਉ ਕੋਊ ਨ ਕਹੈ ਸਮਝਾਇ॥
ਜਾ ਤੇ ਆਵਾ ਗਵਨੁ ਬਿਲਾਇ॥ਰਹਾਉ॥
ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ॥
ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ॥
ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ॥
ਪ੍ਰੇਮ ਭਗਤਿ ਨਹੀ ਉਪਜੈ ਤਾ ਤੇ ਰਵਿਦਾਸ ਉਦਾਸ॥[24]

ਪਰੰਤੂ ਕੇਵਲ ਉਦਾਸ ਹੋ ਜਾਣਾ ਹੀ ਮਹਾਨ ਪੁਰਖਾਂ ਦਾ ਉਦੇਸ਼ ਨਹੀਂ ਹੁੰਦਾ। ਸਮਾਜਿਕ-ਧਾਰਮਿਕ ਕੁਰੀਤੀਆਂ ਅਤੇ ਕਰਮ-ਕਾਂਡਾਂ ਦਾ ਜਿੱਥੇ ਉਹ ਡੂੰਘਾ ਅਧਿਐਨ ਕਰਦੇ ਹਨ, ਉੱਥੇ ਨਾਲ ਹੀ ਨਾਲ ਤਰਕਪੂਰਨ ਤਰੀਕੇ ਨਾਲ ਆਮ ਲੋਕਾਂ ਨੂੰ ਇਸ ਸਾਰੇ ਮਾਇਆ ਜਾਲ ਅਤੇ ਲੁੱਟ-ਖਸੁੱਟ ਦੇ ਸਾਧਨਾਂ ਦੀ ਵਿਅਰਥਤਾ ਵੀ ਸਮਝਾਉਂਦੇ ਹਨ। ਸੱਚੀ ਭਗਤੀ ਦੀ ਵਿਰੋਧੀ ਕਰਮਕਾਂਡੀ ਸੁੱਚਤਾ ਦੀ ਅਸਲੀਅਤ ਨੂੰ ਰਾਗ ਗੂਜਰੀ ਵਿਚ ਸ੍ਰੀ ਰਵਿਦਾਸ ਜੀ ਇਸ ਤਰ੍ਹਾਂ ਬਿਆਨ ਕਰਦੇ ਹਨ :

ਦੂਧੁ ਤ ਬਛਰੈ ਥਨਹੁ ਬਿਟਾਰਿਓ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥
ਅਵਰ ਨ ਫੂਲੁ ਅਨੂਪੁ ਨ ਪਾਵਉ॥ ਰਹਾਉ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥
ਧੂਪ ਦੀਪ ਨਈ ਬੇਦਹਿ ਬਾਸਾ॥ਕੈਸੇ ਪੂਜ ਕਰਹਿ ਤੇਰੀ ਦਾਸਾ॥
ਤਨੁ ਮਨੁ ਅਰਪਉ ਪੂਜ ਚਰਾਵਉ॥ ਗੁਰ ਪਰਸਾਦਿ ਨਿਰੰਜਨੁ ਪਾਵਉ॥
ਪੂਜਾ ਅਰਚਾ ਆਹਿ ਨ ਤੋਰੀ॥ ਕਹਿ ਰਵਿਦਾਸ ਕਵਨ ਗਤਿ ਮੋਰੀ॥[25]

ਭਗਤ ਨਾਮਦੇਵ ਜੀ ਨੇ ਵੀ ਇਸ ਕਰਮ-ਕਾਂਡੀ ਸੁੱਚਤਾ ਦੀ ਵਿਅਰਥਤਾ ਅਤੇ ਅਸੰਭਵਤਾ ਵੱਲ ਰਾਗ ਆਸਾ ਵਿਚ 'ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ' ਵਾਲੇ ਸ਼ਬਦ ਵਿਚ ਸਪਸ਼ਟ ਸੰਕੇਤ ਕੀਤਾ ਹੈ। ਧੂਪ, ਦੀਪ, ਆਰਤੀ ਆਦਿ ਨੂੰ ਬਾਹਰੀ ਕਰਮ-ਕਾਂਡ ਮੰਨ ਕੇ ਮੱਧਕਾਲੀ ਹਰ ਮਹਾਂਪੁਰਖ ਨੇ ਪ੍ਰਭੂ ਨਾਮ ਪ੍ਰਤੀ ਪ੍ਰੇਮ ਭਗਤੀ ਨੂੰ ਹੀ ਸਾਰੇ ਅਧਿਆਤਮਕ ਜੀਵਨ ਦਾ ਸਾਰ ਮੰਨਿਆ ਹੈ। ਇਹ ਇਕ ਵਿਡੰਬਨਾ ਹੈ ਕਿ ਜਿੱਥੇ ਆਰਤੀ ਦੇ ਕਰਮ-ਕਾਂਡ ਦੀ ਨਿਖੇਧੀ ਕਰਦਿਆਂ ਹੋਇਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਉਸ ਬ੍ਰਹਿਮੰਡੀ ਆਰਤੀ ਦਾ ਜ਼ਿਕਰ ਕਰਦਿਆਂ ਹੋਇਆਂ ਕੇਵਲ ਨਾਮ ਦੀ ਸਰਵ-ਉੱਚਤਾ ਨੂੰ ਮਨ ਵਿਚ ਵਸਾਉਣ ਦੀ ਪ੍ਰੇਰਨਾ ਦਿੱਤੀ ਹੈ ਅਤੇ ਕਿਹਾ ਹੈ – ਹਰ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ॥[26] ਉੱਥੇ ਉਸੇ ਹੀ ਆਰਤੀ ਦੇ ਸ਼ਬਦਾਂ ਦਾ ਗਾਇਨ ਕਰਕੇ ਧੂਪ ਦੀਵੇ ਜਲਾ ਕੇ ਕਈ ਧਰਮ ਸਥਾਨਾਂ ਵਿਚ ਆਰਤੀ ਦੇ ਕਰਮ-ਕਾਂਡ ਨੂੰ ਮੁੜ ਸੁਰਜੀਤ ਕੀਤਾ ਜਾ ਰਿਹਾ ਹੈ। ਸ੍ਰੀ ਰਵਿਦਾਸ ਜੀ ਵੀ ਆਰਤੀ

ਦੇ ਸ਼ਬਦ ਵਿਚ ਕੇਵਲ ਅਤੇ ਕੇਵਲ ਨਾਮ ਨੂੰ ਹੀ ਸਾਰੇ ਵਿਧੀ ਵਿਧਾਨਾਂ ਦਾ ਸਾਰ ਤੱਤ ਅਤੇ ਭਗਤੀ ਕਹਿੰਦੇ ਹਨ। ਦੀਵਾ ਬੱਤੀ, ਕੇਸਰ, ਜਲ, ਅਗਨੀ, ਚੰਦਨ ਆਦਿ ਦਾ ਸਾਰ-ਤੱਤ ਨਾਮ ਹੀ ਦੱਸਿਆ ਗਿਆ ਹੈ। ਨਾਮ ਹੀ ਆਰਤੀ ਹੈ ਅਤੇ ਉਸ ਨਾਮ ਦਾ ਕਿਰਿਆਸ਼ੀਲ ਰੂਪ ਸਤਿਨਾਮੁ ਹੀ ਭੋਗ ਪ੍ਰਸਾਦਿ ਹੈ। ਆਰਤੀ ਦੇ ਭਰਮਾਂ ਨੂੰ ਨਵਿਰਤ ਕਰਨ ਵਾਲਾ ਸ੍ਰੀ ਰਵਿਦਾਸ ਜੀ ਦਾ ਮਹਾਨ ਸ਼ਬਦ ਇਸ ਤਰ੍ਹਾਂ ਹੈ :

ਨਾਮ ਤੇਰੋ ਆਰਤੀ ਮਜਨੁ ਮੁਰਾਰੇ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਿਣ ਹੈ ਸਗਲ ਸੰਸਾਰੇ॥
ਕਹੈ ਰਵਿਦਾਸ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ॥[27]

ਮਹਾਂਪੁਰਖ ਭਗਤਾਂ ਦੇ ਜੀਵਨ ਨਾਲ ਅਨੇਕਾਂ ਕੌਤਕ ਜੁੜੇ ਹੋਏ ਹੁੰਦੇ ਹਨ, ਜਿਨ੍ਹਾਂ ਦੀ ਗਿਣਤੀ ਕਈ ਵਾਰ ਇੰਨੀ ਜ਼ਿਆਦਾ ਹੁੰਦੀ ਹੈ ਜਿਸ ਨਾਲ ਇਤਿਹਾਸਿਕਤਾ ਅਤੇ ਮਿਥਿਹਾਸਿਕਤਾ ਨੂੰ ਨਖੇੜਨਾ ਮੁਸ਼ਕਲ ਹੋ ਜਾਂਦਾ ਹੈ। ਸ੍ਰੀ ਰਵਿਦਾਸ ਜੀ ਦਾ ਜੀਵਨ ਸਿੱਧਾ-ਸਾਦਾ, ਈਮਾਨਦਾਰੀ ਅਤੇ ਮਿਹਨਤ ਮੁਸ਼ੱਕਤ ਵਾਲਾ ਜੀਵਨ ਸੀ। ਇਸ ਲਈ ਬਹੁਤੇ ਕੌਤਕ ਇਨ੍ਹਾਂ ਦੇ ਜੀਵਨ ਨਾਲ ਜੁੜੇ ਦ੍ਰਿਸ਼ਟੀਗੋਚਰ ਨਹੀਂ ਹੁੰਦੇ। ਫਿਰ ਵੀ ਦੋ ਘਟਨਾਵਾਂ ਦਾ ਜ਼ਿਕਰ ਸ੍ਰੀ ਰਵਿਦਾਸ ਜੀ ਦੇ ਜੀਵਨ ਬ੍ਰਿਤਾਂਤਾਂ ਵਿਚ ਆਮ ਤੌਰ ਤੇ ਆਇਆ ਹੈ। ਪਹਿਲੀ ਘਟਨਾ ਤਾਂ ਚਿਤੌੜ ਦੀ ਰਾਣੀ ਝਾਲੀ ਦੇ ਮਹਿਲ ਵਿਚ ਹੋਈ ਦੱਸੀ ਜਾਂਦੀ ਹੈ। ਗੁਰੂ ਧਾਰਨ ਦੀ ਖੁਸ਼ੀ ਵਿਚ ਰਾਣੀ ਝਾਲੀ ਨੇ ਇਕ ਵੱਡਾ ਜੱਗ ਕੀਤਾ ਜਿਸ ਵਿਚ ਸ੍ਰੀ ਰਵਿਦਾਸ ਜੀ ਨੂੰ ਸ਼ਾਮਿਲ ਹੋਣ ਦੀ ਬੇਨਤੀ ਕੀਤੀ ਗਈ। ਬ੍ਰਾਹਮਣਾਂ ਨੇ ਸ੍ਰੀ ਰਵਿਦਾਸ ਨਾਲ ਬੈਠ ਕੇ ਭੋਜਨ ਕਰਨ ਤੋਂ ਸੰਕੋਚ ਪ੍ਰਗਟ ਕੀਤਾ ਅਤੇ ਆਪਣੀ ਰਸੋਈ ਵੱਖਰੀ ਤਿਆਰ ਕੀਤੀ। ਪਰ ਜਦੋਂ ਪੰਗਤ ਲੱਗੀ ਤਾਂ ਦੋ-ਦੋ ਬ੍ਰਾਹਮਣਾਂ ਵਿਚਕਾਰ ਇਕ-ਇਕ ਰਵਿਦਾਸ ਜੀ ਬੈਠੇ ਦਿੱਸੇ। ਪੰਡਿਤਾਂ ਨੇ ਗਲਤੀ ਮੰਨ ਕੇ ਭੁੱਲ ਬਖਸ਼ਾਈ। ਇਹ ਕੌਤਕ ਜਿੱਥੇ ਸਾਰਿਆਂ ਦੀ ਬਰਾਬਰੀ ਅਤੇ ਭਾਈਚਾਰੇ ਦਾ ਸੰਦੇਸ਼ ਦਿੰਦਾ ਹੈ ਉੱਥੇ ਨਾਲ ਹੀ ਨਾਲ ਇਸ ਕੌਤਕ ਦੀ ਮਨੋਵਿਗਿਆਨਕ ਵਿਆਖਿਆ ਇਹ ਦੱਸਦੀ ਹੈ ਕਿ ਸ੍ਰੀ ਰਵਿਦਾਸ ਨੂੰ ਚੇਤਨ ਮਨ ਨਾਲ ਬੇਸ਼ੱਕ ਉੱਚ ਕੁਲ ਵਾਲੇ ਆਪਣੇ ਨਾਲ ਬਿਠਾਉਣਾ ਉਚਿਤ ਨਹੀਂ ਸਮਝਦੇ ਸਨ ਪਰ ਉਨ੍ਹਾਂ ਦੇ ਅਚੇਤਨ ਮਨਾਂ ਵਿਚ ਸ੍ਰੀ ਰਵਿਦਾਸ ਦੀ ਭਗਤੀ ਦੀ ਮਹਿਮਾ ਦਾ ਇੰਨਾ ਪ੍ਰਭਾਵ ਸੀ ਕਿ ਉਹ ਉਨ੍ਹਾਂ ਨੂੰ ਆਪਣੇ ਵਰਗੇ ਅਤੇ ਆਪਣੇ ਨਾਲ ਹੀ ਬੈਠੇ ਹੋਏ ਪ੍ਰਤੀਤ ਹੁੰਦੇ ਹਨ। ਦੂਜੀ ਘਟਨਾ ਉਸ ਬ੍ਰਾਹਮਣ ਨਾਲ ਸੰਬੰਧਿਤ ਹੈ ਜਿਸਨੇ ਗੰਗਾ ਇਸ਼ਨਾਨ ਤੇ ਜਾਂਦੇ ਸਮੇਂ ਰਵਿਦਾਸ ਜੀ ਪਾਸੋਂ ਜੁੱਤੀ ਗੰਢਵਾਈ, ਮਿਹਨਤਾਨੇ ਵਜੋਂ ਇਕ ਦਮੜੀ ਦਿੱਤੀ ਅਤੇ ਸ੍ਰੀ

ਰਵਿਦਾਸ ਜੀ ਦੁਆਰਾ ਉਹ ਦਮੜੀ ਉਨ੍ਹਾਂ ਵੱਲੋਂ ਗੰਗਾ ਦੀ ਭੇਟ ਕਰਨ ਲਈ ਆਖਿਆ ਗਿਆ। ਪੰਡਿਤ ਨੇ ਇਹ ਗੱਲ ਮੰਨ ਲਈ ਪਰ ਉਸਦੀ ਹੈਰਾਨੀ ਦੀ ਸੀਮਾ ਨਹੀਂ ਰਹੀ ਜਦੋਂ ਗੰਗਾ ਨੇ ਕੇਵਲ ਉਸੇ ਦਮੜੀ ਨੂੰ ਹੱਥ ਕੱਢ ਕੇ ਖੁਦ ਸਵੀਕਾਰ ਕੀਤਾ। ਭਾਈ ਗੁਰਦਾਸ ਜੀ ਨੇ ਇਸ ਘਟਨਾ ਦਾ ਜ਼ਿਕਰ ਥੋੜ੍ਹੇ ਫਰਕ ਨਾਲ਼ ਕੀਤਾ ਹੈ :

ਭਗਤੁ ਭਗਤੁ ਜਗਿ ਵਜਿਆ ਚਹੁੰ ਚਕਾਂ ਦੇ ਵਿਚਿ ਚਮਿਰੇਟਾ॥
ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ॥
ਜਿਉ ਕਰਿ ਮੈਲੈ ਚੀਥੜੈ ਹੀਰਾ ਲਾਲ ਅਮੋਲੁ ਪਲੇਟਾ॥
ਚਹੁੰ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ॥
ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ॥
ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ॥
ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜ ਅਮੇਟਾ॥
ਲਇਆ ਕਸੀਰਾ ਹਥਿ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ॥
ਭਗਤ ਜਨਾਂ ਹਰਿ ਮਾਂ ਪਿਉ ਬੇਟਾ॥[28]

ਸ੍ਰੀ ਰਵਿਦਾਸ ਜੀ ਨੇ ਦਮੜੀ ਆਪ ਭੇਟ ਕੀਤੀ ਜਾਂ ਬ੍ਰਾਹਮਣ ਦੇ ਹੱਥ ਭੇਜੀ ਇਸ ਗੱਲ ਦਾ ਮਹੱਤਵ ਨਹੀਂ; ਮਹੱਤਵ ਇਸ ਗੱਲ ਦਾ ਹੈ ਕਿ ਨੇਕ ਕਮਾਈ, ਦਸਾਂ ਨੌਹਾਂ ਦੀ ਕਿਰਤ ਵਜੋਂ ਦਿੱਤੀ ਇਕ ਮਾਮੂਲੀ ਭੇਟਾ ਵੀ ਪਰਮਾਤਮਾ ਵੱਲੋਂ ਖੁਦ ਸਵੀਕਾਰ ਕੀਤੀ ਜਾਂਦੀ ਹੈ। ਤਾਣੇ ਪੇਟੇ ਦੀ ਤਰ੍ਹਾਂ ਉਸ ਪ੍ਰਭੂ ਨਾਲ ਇਕਮਿਕ ਸ੍ਰੀ ਰਵਿਦਾਸ ਜੀ ਜਿੱਥੇ ਮਨੁੱਖਤਾ ਨੂੰ ਆਪਣੀ ਸ਼ਕਤੀ ਪਛਾਣਨ ਸਵੈ-ਪੜਚੋਲ ਕਰਨ ਅਤੇ ਹਉਮੈ ਵਿਹੀਨ ਨਿਸ਼ਕਾਮ ਸੇਵਾ-ਭਾਵਨਾ ਦਾ ਉਪਦੇਸ਼ ਦਿੰਦੇ ਹਨ, ਉੱਥੇ ਸਭ ਕਿਸਮ ਦੀਆਂ ਪ੍ਰਾਪਤੀਆਂ ਕਰ ਲੈਣ ਦੇ ਬਾਵਜੂਦ ਇਨ੍ਹਾਂ ਪ੍ਰਾਪਤੀਆਂ ਦਾ ਸਿਹਰਾ ਪਰਮਾਤਮਾ ਨੂੰ ਹੀ ਦਿੰਦੇ ਹਨ ਅਤੇ ਉਸੇ ਦਾ ਸ਼ੁਕਰਾਨਾ ਕਰਦੇ ਹਨ :

ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥
ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ॥[29]

## ਹਵਾਲੇ

1-8.ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ. 235, 1366, 26, 883, 391, 336, 1071, 647.
9. ਸ੍ਰੀ ਦਸਮ ਗ੍ਰੰਥ, ਬਚਿਤ੍ਰ ਨਾਟਕ 1.99
10-15. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ. 467, 211, 432, 1247, 495, 694.
16. ਭਾਈ ਗੁਰਦਾਸ ਵਾਰਾਂ, 22.6.
17-27. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ. 1124, 1293, ਉਹੀ, ਉਹੀ, 487, 486, 657, 346, 525, 663, 694,
28. ਭਾਈ ਗੁਰਦਾਸ ਵਾਰਾਂ, 10.17.
29. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰ. 858.

# ਗੁਰਮਤਿ ਵਿਚ ਸੇਵਾ ਦਾ ਸੰਕਲਪ

**ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਗੁਰਮਤਿ ਵਿਚਾਰ ਅਤੇ ਸੰਸਾਰੀ ਗਿਆਨ ਅਨੁਸਾਰ ਅਜੋਕਾ ਸਭਿਅਕ ਮਨੁੱਖ ਪੱਥਰ ਯੁੱਗ ਤੋਂ ਚੱਲਕੇ ਜੰਗਲੀ ਜੀਵਨ ਵਿਚੋਂ ਦੀ ਗੁਜਰਦਿਆਂ ਹੌਲੀ-ਹੌਲੀ ਸਭਿਅਕ ਹੁੰਦਾ ਗਿਆ। ਵਿਸ਼ਾਲ ਸੰਸਾਰ ਹੋਂਦ ਵਿਚ ਆਇਆ ਜਿਸ ਵਿਚ ਅਨੇਕਾਂ ਹੀ ਧਰਮ, ਸਭਿਆਚਾਰ, ਭਾਸ਼ਾਵਾਂ, ਬੋਲੀਆਂ, ਰੰਗਾਂ ਅਤੇ ਨਸਲਾਂ ਦੇ ਲੋਕ, ਦੇਸ਼-ਦਿਸਾਂਤਰ, ਵਿਸ਼ਵਾਸ਼, ਭਰਮ-ਭੁਲੇਖੇ ਹੋਂਦ ਵਿਚ ਆਏ। ਗਿਆਨ ਅਤੇ ਵਿਗਿਆਨ ਦੇ ਖੇਤਰ ਵਿਚ ਅਨੇਕਾਂ ਹੀ ਨਵੀਂਆਂ ਖੋਜਾਂ ਹੋਈਆਂ, ਜਿਹਨਾਂ ਨਾਲ "ਕਾਦਰ ਦੀ ਕੁਦਰਤ" ਦੇ ਅਨੇਕਾਂ ਰਹੱਸਾਂ ਬਾਰੇ ਵੱਡਮੁੱਲੀ ਜਾਣਕਾਰੀ ਪ੍ਰਾਪਤ ਹੋਈ। ਮਨੁੱਖ ਦੇ ਜੀਵਨ ਨੂੰ ਖੁਸ਼ਹਾਲ, ਪ੍ਰਫੁਲਤ ਅਤੇ ਵਿਕਸਿਤ ਕਰਨ ਅਤੇ ਆਪਸੀ ਪ੍ਰੇਮ-ਪਿਆਰ, ਸਹਿਹੋਂਦ, ਸਹਿਨਸ਼ੀਲਤਾਂ ਆਦਿ ਸਦਗੁਣਾਂ ਨਾਲ ਮਨੁੱਖੀ ਜ਼ਿੰਦਗੀ ਨੂੰ ਸ਼ਿੰਗਾਰਨ ਅਤੇ ਸੰਵਾਰਨ ਲਈ ਸ਼ਾਨਦਾਰ ਸਫਲਤਾ ਪ੍ਰਾਪਤ ਹੋਈ। ਨਿਰਸੰਦੇਹ! ਇਸ ਦੇ ਨਾਲ ਹੀ ਮਨੁੱਖੀ ਸਮਾਜ ਅੰਦਰ ਈਰਖਾ, ਦਵੈਸ, ਆਪਸੀ ਵੈਰ-ਵਿਰੋਧ, ਕੁੱੜਤਣ ਅਤੇ ਨਿਜਪ੍ਰਸਤੀ ਵੀ ਹੋਂਦ ਵਿਚ ਆਈ। ਸਭ ਤੋਂ ਵੱਧ ਮਹੱਤਵਪੂਰਨ ਕਾਰਜ ਇਹ ਹੋਇਆ ਕਿ ਮਨੁੱਖ ਨੂੰ ਜੰਗਲੀ ਜੀਵ ਤੋਂ ਸਭਿਅਕ ਮਨੁੱਖ ਬਣਾਉਣ ਦੇ ਨਾਲ-ਨਾਲ ਉਸ ਨੂੰ ਪ੍ਰਭੂ-ਪ੍ਰਾਪਤੀ ਬਾਰੇ ਸੋਝੀ ਵੀ ਆਈ ਅਤੇ ਇਸ ਦੀ ਪ੍ਰਾਪਤੀ ਲਈ ਮਨੁੱਖੀ ਆਤਮਾ ਅਤੇ ਪਰਮ-ਆਤਮਾ ਦੇ ਪੁਨਰ ਮਿਲਾਪ ਲਈ ਸੇਵਾ ਅਤੇ ਸਿਮਰਨ ਦਾ ਰਸਤਾ ਦਰਸਾਇਆ। ਗੁਰਮਤਿ ਗਿਆਨ ਅਤੇ ਵਿਚਾਰਧਾਰਾ ਵਿਚ "ਸੇਵਾ ਅਤੇ ਸਿਮਰਨ" ਨੂੰ ਬਹੁਤ ਮਹੱਤਵ ਦਿਤਾ ਗਿਆ ਹੈ। ਇਸ ਲੇਖ ਵਿਚ ਨਿਰੋਲ ਗੁਰਮਤਿ ਦੀ ਰੋਸਨੀ ਵਿਚ "ਸੇਵਾ" ਦੇ ਸੰਕਲਪ ਬਾਰੇ ਵਿਚਾਰ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫਰਮਾਇਆ ਹੈ, "ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ॥ ਕਹੁ ਨਾਨਕ ਬਾਹ ਲੁਡਾਈਐ॥"[1] ਅਤੇ "ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ ॥"[2] ਅਤੇ ਕਿਰਤ ਕਰਨ, ਵੰਡ ਛੱਕਣ ਅਤੇ ਨਾਮ ਸਿਮਰਨ ਦਾ ਗੁਰਮਤਿ ਮਾਰਗ ਨਿਸ਼ਚਿਤ ਕੀਤਾ ਅਤੇ ਸੁਕ੍ਰਿਤ ਕਰਦਿਆਂ ਉਸ ਵਿਚੋਂ ਪਰਉਪਕਾਰ ਹਿਤ ਲੋੜਵੰਦਾਂ ਦੀ ਸਹਾਇਤਾ ਕਰਨ ਨੂੰ ਉੱਤਮ ਗੁਣ ਅਤੇ ਸਹੀ ਜੀਵਨ ਜੁਗਤ ਦੱਸਿਆ ਹੈ। ਗੁਰਵਾਕ ਹੈ, "ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥"[3] ਅਤੇ "ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥

---

*ਸਾਬਕਾ ਪ੍ਰਧਾਨ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ, ਸੰਪਰਕ ਨੰ. 99158-05100

ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥"[4]

ਸੇਵਾ ਦੇ ਵੱਖ-ਵੱਖ ਸਰੂਪ ਹਨ ਪਰੰਤੂ ਅੰਤ ਵਿਚ ਇਹ ਸੇਵਾ ਅਕਾਲ ਪੁਰਖ ਦੀ ਹੈ। ਜੋ ਵੀ ਪ੍ਰਾਣੀ ਮਨ-ਚਿਤ ਲਗਾਕੇ ਨਿਸ਼ਕਾਮ ਸੇਵਾ ਕਰਦਾ ਹੈ ਉਸ ਦੀ ਸੇਵਾ ਪ੍ਰਵਾਨ ਚੜ੍ਹਦੀ ਹੈ ਅਤੇ ਉਸ ਨੂੰ "ਪਰਮ ਪੱਦਵੀ" ਪ੍ਰਾਪਤ ਹੋ ਜਾਂਦੀ ਹੈ। ਅਜਿਹੀ ਜੀਵ ਆਤਮਾ ਰੱਬ ਰੂਪ ਹੀ ਹੋ ਨਿਬੜਦੀ ਹੈ। "ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥"[5] ਕਿਸੇ ਦੁਨੀਆਵੀ ਮਨੋਰਥ ਹਿਤ ਕੀਤੀ ਸੇਵਾ-ਸੇਵਾ ਨਹੀਂ ਹੈ। ਸੱਚੀ ਸੇਵਾ ਤਾਂ ਕੇਵਲ "ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥"[6] ਅਤੇ "ਕਾਹੂ ਫਲ ਕੀ ਇਛਾ ਨਹੀ ਬਾਛੈ ॥"[7] ਹੀ ਹੈ। ਦੂਜੇ ਪਾਸੇ ਕਿਸੇ ਆਸਾ, ਮਨਸਾ ਅਤੇ ਮਨੋਰਥ ਹਿਤ ਕੀਤੀ ਸੇਵਾ ਤਾਂ ਵਣਜ ਜਾਂ ਸੌਦਾ ਹੀ ਹੈ, ਨਿਸ਼ਕਾਮ ਸੇਵਾ ਤਾਂ ਪ੍ਰੇਮ ਵਸ ਕੀਤੀ ਸੇਵਾ ਹੀ ਹੁੰਦੀ ਹੈ ਅਤੇ ਪ੍ਰੇਮ-ਪਿਆਰ ਵਿਚ ਕੋਈ ਸ਼ਰਤ-ਸੌਦਾ (Bargain) ਨਹੀਂ ਹੁੰਦਾ। ਇਹ ਤਾਂ "ਪ੍ਰੇਮ ਖੇਲਣ ਕਾ ਚਾਉ" ਹੀ ਹੈ। ਇਹ ਤਾਂ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥"[8] ਅਤੇ "ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥"[9] ਦੀ ਅਗੰਮੀ ਖੇਡ ਹੀ ਹੁੰਦੀ ਹੈ। ਕਿਸੇ ਮਨੋਰਥ ਹਿਤ ਕੀਤੀ ਸੇਵਾ ਇਥੋਂ ਤਕ ਕਿ ਧਾਰਮਿਕ ਖੇਤਰ ਵਿਚ ਕਿਸੇ ਮਨੋਰਥ ਨੂੰ ਮੁੱਖ ਰੱਖਕੇ ਕੀਤੀ ਸੇਵਾ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਸਪੱਸ਼ਟ ਸਮਝਾਉਂਦੇ ਹਨ, "ਧਰਮੀ ਧਰਮ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥"[10] ਕਿਉਂਕਿ ਅਕਾਲ ਪੁਰਖ ਤਾਂ "ਬਿਨ ਬੋਲਿਆ ਸਭੁ ਕਿਛੁ ਜਾਣਦਾ ॥" ਸਭ ਕੁਝ ਬਾਰੇ ਜਾਣਦਾ ਹੈ। ਨਿਸਕਾਮ ਸੇਵਾ ਦੇ ਪ੍ਰਵਾਨ ਚੜ੍ਹਨ ਬਾਰੇ ਵੀ ਸਤਿਗੁਰੂ ਜੀ ਇਉਂ ਸਪੱਸ਼ਟ ਕਰਦੇ ਹਨ, "ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥"[11]

ਗਹਿਰ-ਗੰਭੀਰ ਹੋਕੇ ਨਿਰੋਲ ਗੁਰਮਤਿ ਦੀ ਰੋਸ਼ਨੀ ਵਿਚ ਵਾਚਿਆ ਪਤਾ ਲੱਗਦਾ ਹੈ ਕਿ ਨਿਸ਼ਕਾਮ ਸੇਵਾ ਕਰਨੀ ਅਤਿ ਕਠਿਨ ਹੈ ਕਿਉਂਕਿ ਮਨੁੱਖ ਤਾਂ ਮਾਇਆ ਦੇ ਮੋਹ-ਜਾਲ ਵਿਚ ਬੁਰੀ ਤਰ੍ਹਾਂ ਫਸਿਆ ਹੋਇਆ ਹੈ। ਲੋਭ, ਲਾਲਚ, ਅਮੁੱਕ ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਦਾ ਗੁਲਾਮ ਹੋਇਆ-ਹੋਇਆ ਮਨੁੱਖ ਇਹਨਾਂ ਦੀ ਪੂਰਤੀ ਲਈ ਨਿਸ਼ਕਾਮ ਸੇਵਾ ਤਾਂ ਕਿਧਰੇ ਰਹੀ, ਉਹ ਤਾਂ ਦੇਸ਼-ਧਰੋਹ ਕਰਨੋਂ ਵੀ ਨਹੀਂ ਝਿਜਕੇਗਾ। ਉਸ ਦੀ ਸੇਵਾ ਤਾਂ "ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥"[12] ਹੀ ਹੋ ਨਿਬੜਦੀ ਹੈ। ਉਹ ਤਾਂ ਹਰ ਕਿਸੇ ਦਾ ਹੱਕ ਮਾਰਨ, ਲੁੱਟ-ਖਸੁੱਟ ਕਰਨ, ਧੋਖਾ ਕਰਨ ਆਦਿ ਕਿਸੇ ਵੀ ਹੱਦ ਤੱਕ ਜਾਣ ਤੋਂ ਵੀ ਗੁਰੇਜ ਨਹੀਂ ਕਰਦਾ। ਨਿਸ਼ਕਾਮ ਸੇਵਾ ਤਾਂ "ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥"[13] ਹੈ ਅਤੇ "ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥"[14] ਅਤੇ "ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥"[15] ਹੈ। ਇਹ ਇਕ "ਬਿਖਮ ਮਾਰਗ" ਅਤੇ "ਚਾਲਾ ਨਿਰਾਲੀ" ਦੀ ਅਦੁਤੀ ਖੇਡ ਹੈ। ਇਹ ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ ਉੱਤੇ ਮੁਕੰਮਲ ਜਿੱਤ ਪ੍ਰਾਪਤ ਕਰਕੇ ਹੀ ਕੀਤੀ ਜਾ ਸਕਦੀ ਹੈ। ਇਹੋ ਕਾਰਜ ਸੰਸਾਰਕ ਜੀਵਨ ਵਿਚ ਅਤਿ ਕਠਿਨ ਹੈ। ਇਸ ਮਾਰਗ ਦੇ ਪਾਂਧੀ ਹੋਣ ਲਈ "ਸੱਚੇ ਸਤਿਗੁਰੂ" ਦੀ ਅਗਵਾਈ, "ਸ਼ੁੱਭ

ਦ੍ਰਿਸ਼ਟੀ" ਅਤੇ "ਗੁਰ ਪ੍ਰਸਾਦਿ" ਦੀ ਲੋੜ ਹੁੰਦੀ ਹੈ ਕਿਉਂਕਿ ਸਤਿਗੁਰੂ ਤੋਂ ਗਿਆਨ ਅਤੇ ਰੋਸ਼ਨੀ ਪ੍ਰਾਪਤ ਕਰਕੇ ਹੀ ਮੋਹ-ਮਾਇਆ ਵਲੋਂ ਫੈਲਾਏ ਭਰਮ-ਜਾਲ ਅਤੇ ਅੰਧਕਾਰ ਵਿਚੋਂ ਪਾਰ ਹੋ ਸਕੀਦਾ ਹੈ ਅਤੇ ਨਿਸ਼ਕਾਮ ਸੇਵਾ ਦਾ ਰਸਤਾ ਸਮਝਿਆ ਜਾ ਸਕਦਾ ਹੈ।

ਇਹ ਬ੍ਰਹਿਮੰਡ ਅਕਾਲ ਪੁਰਖ ਦੀ ਅਦਭੁਤ ਕ੍ਰਿਤ ਹੈ, "ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥" ਇਸ ਵਿਚ ਧਰਤੀ ਧਰਮਸ਼ਾਲ ਹੈ। "ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥"[16] ਜਿਸ ਉੱਤੇ ਸੰਸਾਰ ਅਤੇ ਵਿਸ਼ਵ ਦੀ ਸਿਰਜਨਾ ਕੀਤੀ ਗਈ ਹੈ।

ਗੁਰਮਤਿ ਵਿਚ ਸੇਵਾ ਦਾ ਬਹੁਤ ਮਹੱਤਵ ਮੰਨਿਆ ਗਿਆ ਹੈ। ਸੇਵਾ ਕਰਨ ਨਾਲ ਹੀ ਮਨੁੱਖਾ ਜਨਮ ਦਾ ਉੱਤਮ ਫਲ ਪ੍ਰਾਪਤ ਹੋ ਸਕਦਾ ਹੈ। ਪਰਮਾਤਮਾ ਨੇ ਜਿੰਨੇ ਜੀਵ ਪੈਦਾ ਕੀਤੇ ਹਨ, ਉਹ ਸਭ ਉਸਦੇ ਆਪਣੇ ਹਨ। ਉਹਨਾਂ ਵਿਚ ਪਰਮਾਤਮਾ ਦੇ ਦਰ ਤੇ ਕੋਈ ਵਿਤਕਰਾ ਨਹੀਂ ਹੈ ਪਰ ਫਲ ਦੀ ਪ੍ਰਾਪਤੀ ਸੇਵਾ ਦੇ ਅਨੁਸਾਰ ਹੀ ਹੁੰਦੀ ਹੈ। ਬਿਨਾ ਸੇਵਾ ਤੋਂ ਕਿਸੇ ਨੂੰ ਨਾ ਦੁਨਿਆਵੀ ਫਲ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾ ਹੀ ਅਧਿਆਤਮਕ ਰਸ ਦੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ:

> ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥
> ਦੁਖੁ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ ॥[17]
> ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥[18]

ਗੁਰਬਾਣੀ ਵਿਚ ਦੋ ਤਰ੍ਹਾਂ ਸੇਵਾ ਕਰਨ ਦਾ ਉਪਦੇਸ਼ ਹੈ। ਇਕ ਨਾਮ ਦੀ ਸੇਵਾ, ਦੂਜੀ ਦੁਨੀਆ ਦੀ ਸੇਵਾ। ਨਾਮ ਦੀ ਸੇਵਾ ਹੈ ਪਰਮਾਤਮਾ ਦੀ ਸੂਖਮ ਹੋਂਦ ਵਿਚ ਵਿਸ਼ਵਾਸ ਕਰਦੇ ਹੋਏ ਉਸਦੀ ਪ੍ਰਾਪਤੀ ਨੂੰ ਜੀਵਨ ਦਾ ਲਕਸ਼ ਬਣਾਉਣਾ ਅਤੇ ਉਸਦੇ ਨਾਮ ਦੀ ਪ੍ਰਾਪਤੀ ਲਈ ਸਿਮਰਨ ਕਰਨਾ, ਗੁਰਬਾਣੀ ਪੜ੍ਹਨੀ, ਅਚਾਰ-ਵਿਹਾਰ ਅਤੇ ਅਹਾਰ ਦੇ ਪੱਖੋਂ ਆਪਣੇ ਜੀਵਨ ਨੂੰ ਸ਼ੁੱਧ ਰੱਖਣਾ, ਹਿਰਦੇ ਵਿਚ ਪ੍ਰਭੂ ਦੀ ਭਗਤੀ ਭਾਵਨਾ ਦ੍ਰਿੜ ਕਰਨੀ, ਉਸਦੇ ਹੁੱਕਮ ਅਤੇ ਰਜ਼ਾ ਵਿਚ ਰਹਿਣਾ। ਬੁਰੇ ਕੰਮ ਕਰਨ ਤੋਂ ਪਰਮਾਤਮਾ ਦਾ ਭੈਅ ਮੰਨਣਾ। ਦੁਨੀਆ ਦੀ ਸੇਵਾ ਤੋਂ ਭਾਵ ਹੈ ਕਿ ਸ੍ਰਿਸ਼ਟੀ ਨੂੰ ਪਰਮਾਤਮਾ ਦਾ ਰੂਪ ਜਾਣਦੇ ਹੋਏ, "ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸ ॥"[19] ਮਨੁੱਖ ਮਾਤਰ ਨਾਲ ਪ੍ਰੇਮ ਸਹਿਤ ਮਿਲਕੇ ਰਹਿਣਾ ਦੀਨ-ਦੁੱਖੀਆਂ ਅਤੇ ਲੋੜਵੰਦਾਂ ਦੀ ਮਦੱਦ ਕਰਨੀ ਅਤੇ ਕਮਜ਼ੋਰਾਂ ਦੀ ਰੱਖਿਆ ਕਰਨੀ। ਜੀਵਾਂ ਪ੍ਰਤੀ ਦਇਆ ਭਾਵਨਾ ਰੱਖਣੀ, ਕਿਸੇ ਜੀਵ-ਜੰਤੂ ਨੂੰ ਦੁੱਖ ਨਾ ਪਹੁੰਚਾਉਣਾ। ਕਿਸੇ ਦਾ ਹੱਕ ਨਾ ਮਾਰਨਾ। ਕੁਦਰਤ ਦੇ ਪਦਾਰਥਾਂ ਨੂੰ ਸਭ ਜੀਵਾਂ ਨਾਲ ਵੰਡ ਕੇ ਛੱਕਣਾ। ਇਹ ਦੋਵੇਂ ਪ੍ਰਕਾਰ ਦੀਆਂ ਸੇਵਾਵਾਂ ਇਕ-ਦੂਜੇ ਦੀਆਂ ਪੂਰਕ ਹਨ। ਨਾਮ ਦੀ ਸੇਵਾ ਤਾਂ ਹੀ ਸਫਲ ਹੋ ਸਕਦੀ ਹੈ ਜੇ ਮਨੁੱਖ ਦੁਨੀਆਵੀ ਤੌਰ ਤੇ ਵੀ ਆਪਣੇ ਫਰਜ਼ਾਂ ਦੀ ਪੂਰਤੀ ਕਰਦਾ ਹੋਵੇਗਾ। ਇਸ ਤਰ੍ਹਾਂ ਦੁਨੀਆਵੀ ਸੇਵਾ ਤਾਂ ਹੀ ਸੁਖਦਾਈ ਹੋ ਸਕਦੀ ਹੈ ਜੇ ਮਨੁੱਖ ਦਾ ਪਰਮਾਤਮਾ ਵਿਚ ਵਿਸ਼ਵਾਸ ਹੈ, ਉਹ ਦੁਨੀਆਂ ਵਿਚ ਪਰਮਾਤਮਾ ਦੀ ਹੋਂਦ ਨੂੰ ਵੇਖਦਾ ਹੈ "ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥"[20] ਅਤੇ ਮਨੁੱਖ ਅੰਦਰ ਹਲੀਮੀ, ਨਿਮਰਤਾ, ਸੇਵਾ-ਭਾਵਨਾ ਅਤੇ ਪਰਉਪਕਾਰ ਦੀ ਭਾਵਨਾ ਹੋਵੇ।

ਜਿਸ ਨੂੰ ਪਰਮਾਤਮਾ ਵਿਚ ਵਿਸ਼ਵਾਸ ਨਹੀਂ ਅਤੇ ਉਹ ਨਿਜੀ ਸੁਆਰਥਾਂ ਦੀ ਪੂਰਤੀ ਲਈ ਮਨੁੱਖਤਾ ਦੀ ਸੇਵਾ ਕਰਦਾ ਹੈ, ਭਾਵੇਂ ਉਸ ਸੁਆਰਥ ਦੀ ਪ੍ਰਾਪਤੀ ਲਈ ਆਪਣੀ ਜਾਨ ਵੀ ਕੁਰਬਾਨ ਕਰ ਦਿੰਦਾ ਹੈ ਤਾਂ ਵੀ ਉਸ ਦੀ ਸੇਵਾ ਸਫਲ ਨਹੀਂ ਕਿਉਂਕਿ ਇਹ ਸੇਵਾ ਨਿਜੀ ਸੁਆਰਥ ਲਈ ਨਾਸ਼ਵਾਨ ਮਨੁੱਖਤਾ ਦੀ ਸੇਵਾ ਹੋਵੇਗੀ ਜੋ ਮਿੱਟੀ ਵਿਚੋਂ ਪੈਦਾ ਹੋਈ ਹੈ ਅਤੇ ਮਿੱਟੀ ਵਿਚ ਮਿਲ ਜਾਵੇਗੀ। ਇਹ ਇਕ ਤਰ੍ਹਾਂ ਨਾਲ ਮਿੱਟੀ ਦੀ ਹੀ ਸੇਵਾ ਹੋਵੇਗੀ। ਅਜਿਹੀ ਸੇਵਾ ਕਰਨ ਨਾਲ, ਨਾ ਤਾਂ ਸੇਵਾ ਕਰਾਉਣ ਵਾਲੇ ਨੂੰ ਕੋਈ ਲਾਭ ਪਹੁੰਚ ਸਕਦਾ ਹੈ ਅਤੇ ਨਾਂ ਹੀ ਨਾ ਕਰਨ ਵਾਲੇ ਨੂੰ। ਮੌਤ ਦੇ ਦੁੱਖ ਤੋਂ ਵੱਡਾ ਕੋਈ ਦੁੱਖ ਨਹੀਂ। ਜਿਹੜਾ ਸਿਧਾਂਤ ਜੀਵਨ ਨੂੰ ਨਾਸ਼ਵਾਨਤਾ ਦਾ ਵਿਸ਼ਵਾਸ ਦਿਵਾਉਂਦਾ ਹੈ, ਉਹ ਮਨੁੱਖ ਮਾਤਰ ਉੱਤੇ ਬਹੁਤ ਵੱਡਾ ਜ਼ੁਲਮ ਕਰਦਾ ਹੈ ਕਿਉਂਕਿ ਆਤਮਾ ਤਾਂ ਅਮਰ ਹੈ ਅਤੇ ਜੀਵਨ ਧਾਰਾ ਤਾਂ ਨਿਰੰਤਰ ਵਹਿ ਰਹੀ ਹੈ। ਜੇਕਰ ਕੋਈ ਚੀਜ਼ ਨਾਸ਼ਵਾਨ ਹੈ ਤਾਂ ਉਹ ਕੇਵਲ ਪ੍ਰਕ੍ਰਿਤੀ ਦੇ ਪੰਜਾਂ ਤੱਤਾਂ ਤੋਂ ਬਣਿਆ ਸਰੀਰ ਹੀ ਹੈ। ਇਸ ਲਈ ਉਸ ਦੀ ਸੇਵਾ ਦਾ ਕੋਈ ਮਹੱਤਵ ਨਹੀਂ ਰਹਿ ਜਾਂਦਾ, ਇਹ ਸੇਵਾ ਵੀ ਨਿਰਾਰਥਕ ਹੋ ਜਾਂਦੀ ਹੈ। ਰੱਬੀ ਵਿਸ਼ਵਾਸ਼ ਨਾਲ ਸੇਵਾ ਦੀ ਭਾਵਨਾ ਨਾਲ ਕੀਤੀ ਸੇਵਾ, ਕਰਨ ਵਾਲੇ ਵਿਚ ਸੰਤੋਖ ਅਤੇ ਪ੍ਰਸੰਨਤਾ ਦੀ ਭਾਵਨਾ ਪੈਦਾ ਕਰਦੀ ਹੈ ਅਤੇ ਸੇਵਾ ਪ੍ਰਾਪਤ ਕਰਨ ਵਾਲੇ ਵਿਚ ਸ਼ੁਕਰਾਨੇ ਦੇ ਭਾਵ ਉਪਜਾਉਂਦੀ ਹੈ। ਇਸ ਤਰ੍ਹਾਂ ਦੀ ਸੇਵਾ ਕਰਕੇ ਦੋਵੇਂ ਪਾਸੇ ਆਤਮਿਕ ਵਿਸ਼ਵਾਸ਼ ਪੈਦਾ ਹੁੰਦਾ ਹੈ।

ਸੱਚੀ ਸੇਵਾ ਮਨੁੱਖਤਾ ਨੂੰ ਪਰਮਾਤਮਾ ਨਾਲ ਜੋੜਨਾ, ਉਹਨਾਂ ਦੀ ਆਤਮਾ ਵਿਚ ਪਰਮਾਤਮਾ ਦੀ ਜੋਤ ਵਿਚ ਵਿਸ਼ਵਾਸ ਜਗਾਉਣਾ ਹੈ। ਜੀਵ ਨੂੰ ਸਤਿਗੁਰੂ ਦੇ ਲੜ ਲਾਉਣਾ ਹੈ। ਅਜਿਹੀ ਸੇਵਾ ਹੀ ਗੁਰਮਤਿ ਵਿਚ ਉੱਤਮ ਸੇਵਾ ਮੰਨੀ ਗਈ ਹੈ। ਭੱਟਾਂ ਦੀ ਬਾਣੀ ਵਿਚ ਵਰਣਨ ਕੀਤਾ ਗਿਆ ਹੈ:

> ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥
> ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥[21]

ਸਾਰੇ ਬ੍ਰਹਿਮੰਡ ਵਿਚ ਇਕੋ ਇਕ ਸਾਡੀ ਧਰਤੀ ਹੀ ਅਜਿਹੀ ਧਰਮਸ਼ਾਲ ਹੈ ਜਿਥੇ ਜੀਵਨ ਦੇ ਪੈਦਾ ਹੋਣ ਲਈ ਯੋਗ ਵਾਤਾਵਰਣ ਹੈ। ਇਸ ਧਰਤੀ ਉਤੇ ਅਨੇਕ ਪ੍ਰਕਾਰ ਦੇ ਰੁੱਖ ਅਤੇ ਜੀਵ-ਜੰਤੂ ਹੋਣ ਦੇ ਨਾਲ-ਨਾਲ ਮਨੁੱਖਤਾ ਦਾ ਹੋਣਾ ਇਕ ਵੱਡੇ ਸੁਭਾਗ ਦੀ ਗੱਲ ਹੈ। ਮਨੁੱਖ ਦਾ ਸਰੀਰ ਕੁਦਰਤ ਦੇ ਉਹਨਾਂ ਹੀ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ, ਜਿਹਨਾਂ ਤੋਂ ਇਹ ਸਮੁੱਚਾ ਬ੍ਰਹਿਮੰਡ ਬਣਿਆ ਹੋਇਆ ਹੈ। ਇਸ ਵਿਚ ਚੇਤੰਨਤਾ ਦਾ ਪੈਦਾ ਹੋਣਾ ਇਕ ਵੱਡੀ ਕਿਰਪਾ ਦੀ ਗੱਲ ਹੈ। ਪਰਮਾਤਮਾ ਨੇ ਇਸ ਮਿੱਟੀ ਦੇ ਕੱਚੇ ਭਾਂਡੇ ਵਿਚ ਆਪਣੀ ਜੋਤ ਰੱਖੀ ਹੈ ਅਤੇ ਅਨੇਕ ਪ੍ਰਕਾਰ ਦੇ ਰਸ-ਭੋਗ ਮਨੁੱਖ ਲਈ ਪੈਦਾ ਕੀਤੇ ਹਨ। "ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥"[22] ਇਹ ਜੀਵਨ ਕਿਸੇ ਸੰਘਰਸ਼ ਦਾ ਨਤੀਜਾ ਨਹੀਂ ਹੈ ਅਤੇ ਨਾ ਹੀ ਪਦਾਰਥ ਦੇ ਵਿਕਸਤ ਹੋਣ ਦਾ ਨਤੀਜਾ ਹੀ ਹੈ ਜਿਵੇਂ ਪਦਾਰਥਵਾਦੀਆਂ ਦੀ ਸੋਚ ਹੈ। ਇਹ ਨਾ ਹੀ ਮਨੁੱਖਤਾ ਦਾ ਜਨਮ ਸਿੱਧ ਅਧਿਕਾਰ ਹੈ। ਜੇ ਇਹ ਧਰਤੀ ਵੀ ਨਾ ਹੁੰਦੀ ਤਾਂ ਇਹ ਅਕਾਸ਼ ਸੱਖਣੇ ਹੁੰਦੇ, ਇਹਨਾਂ ਨੂੰ ਵੇਖਣ ਵਾਲਾ ਵੀ ਕੋਈ ਨਾ ਹੁੰਦਾ। ਇਥੇ ਜੀਵਨ

ਦਾ ਹੋਣਾ ਵੇਖਣ, ਸੁਣਨ, ਸਮਝਣ ਅਤੇ ਬੋਲਣ ਵਾਲੇ ਮਨੁੱਖ ਦਾ ਵਿਕਸਤ ਹੋਣਾ ਅਤੇ ਇਹ ਦੁਰਲਭ ਅਨੰਤ ਬ੍ਰਹਿਮੰਡ ਪ੍ਰਭੂ ਦੀ ਮਹਾਨ ਅਤੇ ਅਲੌਕਿਕ ਬਖਸ਼ਿਸ਼ ਹੈ। ਇਹ ਕਾਦਰ ਦੀ ਕੁਦਰਤ ਦਾ ਇਕ ਅਦਭੁਤ ਬ੍ਰਹਿਮੰਡੀ ਵਰਤਾਰਾ ਅਤੇ ਕ੍ਰਿਸ਼ਮਾ ਹੀ ਹੈ ਜੋ ਲਾਸਾਨੀ ਹੈ। ਇਸ ਲਈ ਮਨੁੱਖ ਦਾ ਮੁੱਢਲਾ ਫਰਜ਼ ਬਣਦਾ ਹੈ ਕਿ ਪਰਮਾਤਮਾ ਦਾ ਸ਼ੁੱਕਰ ਕਰੇ, ਜਿਸ ਦੀ ਸ਼ਕਤੀ ਕਰਕੇ ਇਹ ਧਰਤੀ ਅਤੇ ਉਸਦਾ ਸਰੀਰ ਚੱਲ ਰਿਹਾ ਹੈ ਅਤੇ ਜੋ ਇਸ ਦਾ ਰਚਨਹਾਰਾ ਅਤੇ ਸਿਰਜਨਹਾਰਾ ਹੈ। ਉਹ ਪਾਰਬ੍ਰਹਮ ਦੀ ਸੇਵਾ ਕਰੇ:

ਜੀਅ ਪ੍ਰਾਨ ਕੀਏ ਜਿਨਿ ਸਾਜਿ ॥ ਮਾਟੀ ਮਹਿ ਜੋਤਿ ਰਖੀ ਨਿਵਾਜਿ ॥
ਬਰਤਨ ਕਉ ਸਭੁ ਕਿਛੁ ਭੋਜਨ ਭੋਗਾਇ ॥ ਸੋ ਪ੍ਰਭੁ ਤਜਿ ਮੂੜੇ ਕਤ ਜਾਇ ॥
ਪਾਰਬ੍ਰਹਮ ਕੀ ਲਾਗਉ ਸੇਵ ॥ ਗੁਰ ਤੇ ਸੁਝੈ ਨਿਰੰਜਨ ਦੇਵ ॥[23]

ਮਿੱਟੀ ਵਿਚ ਜੋਤ ਰੱਖਕੇ ਪਰਮਾਤਮਾ ਨੇ ਮਨੁੱਖ ਨੂੰ ਸਿਰਜਿਆ ਹੈ, "ਕਾਚੇ ਭਾਡੇ ਸਾਜਿ ਨਿਵਾਜੇ" ਅਤੇ "ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥"[24] ਪਰੰਤੂ ਮਨੁੱਖ ਪਦਾਰਥਕ ਭੋਗਾਂ ਵਿਚ ਗਲਤਾਨ ਹੋਕੇ ਜੀਵਨ ਜੋਤ ਨੂੰ ਭੁੱਲ ਬੈਠਾ ਹੈ। ਉਸ ਦੀ ਸੋਚ ਮਿੱਟੀ ਦੇ ਪਦਾਰਥਾਂ ਤਕ ਹੀ ਸੀਮਤ ਹੋ ਗਈ ਹੈ। ਇਹਨਾਂ ਦੀ ਪ੍ਰਾਪਤੀ ਵਿਚ ਹੀ ਉਹ ਜੀਵਨ ਦੀ ਵੱਡੀ ਸਫਲਤਾ ਸਮਝਦਾ ਹੈ। ਜੋਤ ਨੂੰ ਭੁੱਲਿਆ ਮਨੁੱਖ ਮਿੱਟੀ ਨਾਲ ਮਿਲਕੇ ਮਿੱਟੀ ਦੀ ਪਧਰ ਤੇ ਹੀ ਸਾਹ ਲੈਂਦਾ ਅਤੇ ਖਾਂਦਾ-ਪੀਂਦਾ ਹੈ ਅਤੇ ਮਿਟੀ ਦਾ ਹੀ ਸੇਵਕ ਬਣਕੇ ਰਹਿ ਜਾਂਦਾ ਹੈ। ਇਹੋ ਜਿਹਾ ਮਨੁੱਖ ਅਸਲ ਅਰਥਾਂ ਵਿਚ ਜੀਵਤ ਨਹੀਂ ਉਹ ਮਰਿਆਂ ਬਰਾਬਰ ਹੀ ਹੁੰਦਾ ਹੈ। ਗੁਰਮਤਿ ਦਾ ਉਦੇਸ਼ ਮਨੁੱਖ ਨੂੰ ਮਿੱਟੀ ਤੋਂ ਉਪਰ ਚੁੱਕਣਾ ਅਤੇ ਜੋਤ ਨਾਲ ਜੋੜਨਾ ਹੈ, ਸਚਿਆਰ ਬਣਾਉਣਾ ਹੈ ਅਤੇ ਮਨੁੱਖ ਨੂੰ ਨਾਮ ਅੰਮ੍ਰਿਤ ਪਿਆਕੇ ਅਮਰ ਕਰਨਾ ਹੈ। ਉਸ ਦੇ ਅਗਿਆਨ ਰੂਪੀ ਹਨੇਰੇ ਮਨ ਵਿਚ ਰੱਬੀ ਜੋਤ ਜਗਾਉਣੀ ਹੈ ਅਤੇ ਉਸ ਦੀ ਅੰਤਰ-ਆਤਮਾ ਨੂੰ ਉਸ ਅਗੰਮੀ ਰੋਸ਼ਨੀ ਨਾਲ ਜਗਮਗਾਉਣਾ ਹੈ। ਇਹ ਸੋਝੀ ਮਨੁੱਖਤਾ ਨੂੰ ਜੀਅ-ਦਾਨ ਦੇਣਾ ਹੈ। ਇਹ ਦਾਨ ਦੇਣਾ ਮਨੁੱਖਤਾ ਦੀ ਸਭ ਤੋਂ ਵੱਡੀ ਸੇਵਾ ਹੈ। ਗੁਰੂ ਸਾਹਿਬਾਨ ਨੇ ਆਪਣੇ ਜੀਵਨ ਵਿਚ ਅਨੇਕਾਂ ਗੁਰਸਿੱਖਾਂ ਨੂੰ ਜੀਵਨ ਦਾਨ ਦਿੱਤਾ। ਇਸ ਉਦੇਸ਼ ਦੀ ਪੂਰਤੀ ਲਈ ਅੰਮ੍ਰਿਤ ਬਾਣੀ ਦੀ ਰਚਨਾ ਕਰਕੇ ਉਹਨਾਂ ਨੇ ਮਨੁੱਖਤਾ ਉੱਤੇ ਵੱਡਾ ਪਰਉਪਕਾਰ ਕੀਤਾ ਹੈ:

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥[25]

ਗੁਰੂ ਸਾਹਿਬ ਇਕ ਵਿਸ਼ਾਲ ਸੋਚ ਦੇ ਮਾਲਕ ਸਨ, ਉਹਨਾਂ ਲਈ ਸਾਰੀ ਪ੍ਰਿਥਵੀ ਅਤੇ ਇਸ ਦੇ ਸਾਰੇ ਲੋਕ ਬਰਾਬਰ ਸਨ। "ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥"[26] ਹੈ। ਉਹਨਾਂ ਦੇ ਮਨ ਵਿਚ ਕਿਸੇ ਪ੍ਰਤੀ ਕੋਈ ਘਿਰਣਾ ਨਹੀਂ ਸੀ। ਉਹ ਕਿਸੇ ਜਾਤੀ ਦੇ ਜਾਂ ਦੇਸ਼ ਦੇ ਲੋਕਾਂ ਨੂੰ ਬੁਰਾ ਨਹੀਂ ਸਮਝਦੇ ਸਨ। ਉਹ ਤਾਂ "ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥"[27] ਅਤੇ "ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥"[28] ਦੇ ਪੱਕੇ ਵਿਸ਼ਵਾਸ਼ੀ ਸਨ। ਇਸ ਲਈ ਉਹਨਾਂ ਨੇ ਕਿਸੇ ਵੀ ਦੁਨਿਆਵੀ ਪੱਖ ਨੂੰ ਮੁੱਖ ਰੱਖਕੇ ਲੋਕਾਂ ਨੂੰ ਇਕ-ਦੂਜੇ ਦੇ ਦੁਸ਼ਮਨ ਬਣਾਉਣ

ਦਾ ਪ੍ਰਚਾਰ ਕਦੇ ਨਹੀਂ ਕੀਤਾ ਭਾਵੇਂ ਇਹ ਪ੍ਰਭੁਤਾ ਦਾ ਮਸਲਾ ਹੋਵੇ ਜਾਂ ਆਰਥਿਕ ਪਾੜੇ ਦਾ। ਪਰ ਇਸ ਦੇ ਨਾਲ ਹੀ ਉਹ ਜਬਰ-ਜ਼ੁਲਮ, ਲੁੱਟ-ਖਸੁੱਟ ਅਤੇ ਆਰਥਿਕ ਕਾਣੀ ਵੰਡ ਦੇ ਖਿਲਾਫ਼ ਸਨ ਸਗੋਂ ਉਹ ਆਰਥਿਕ ਵੰਡ ਦੇ ਪਖੋਂ ਵੀ ਕਿਰਤ ਦੇ ਹਿਮਾਇਤੀ ਅਤੇ ਸਾਰੀ ਮਨੁੱਖਤਾ ਦੀ ਸਾਂਝੀਵਾਲਤਾ ਦੇ ਹਾਮੀ ਸਨ। ਆਰਥਿਕ ਵੰਡ ਦੇ ਪਖੋਂ ਮਨੁੱਖਤਾ ਵਿਚ ਨਿਆਂ ਹੋਣਾ ਵੀ ਜ਼ਰੂਰੀ ਹੈ। ਸਭ ਦੀਆਂ ਆਰਥਿਕ ਲੋੜਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਭਗਤ ਰਵਿਦਾਸ ਜੀ ਨੇ "ਬੇਗਮਪੁਰਾ ਸਹਰ" ਦਾ ਵਰਤਾਰਾ ਅਤੇ ਮਹੌਲ ਵੀ ਇਸੇ ਤਰ੍ਹਾਂ ਦਾ ਹੀ ਚਿਤਵਿਆ ਹੈ। ਪਰ ਲੋਕਾਂ ਨੂੰ ਦੋ ਧੜਿਆਂ ਵਿਚ ਵੰਡ ਦੇਣਾ ਇਕ-ਦੂਜੇ ਦੇ ਖ਼ੂਨ ਦੇ ਤਿਹਾਏ ਬਣਾ ਦੇਣਾ ਅਤੇ ਲੋਕਾਂ ਦੀ ਸੋਚ ਨੂੰ ਆਰਥਿਕਤਾ ਤੱਕ ਸੀਮਤ ਕਰ ਦੇਣਾ ਇਹ ਜਿਉਂਦੀ ਜਾਗਦੀ ਮਨੁੱਖਤਾ ਨੂੰ ਮਾਰਨ ਦੇ ਬਰਾਬਰ ਹੀ ਹੈ। ਇਹ ਕੋਈ ਸੇਵਾ ਨਹੀਂ ਹੈ। ਇਹੋ ਹੀ ਪਦਾਰਥਵਾਦੀਆਂ ਦੀ ਸੋਚ ਅਤੇ ਵਿਚਾਰਧਾਰਾ ਹੈ ਜੋ ਸੰਸਾਰ ਲਈ ਘਾਤਕ ਹੈ। ਇਸ ਲਈ ਸੱਚੀ ਸੇਵਾ ਉਹ ਵਿਅਕਤੀ ਹੀ ਕਰ ਸਕਦੇ ਹਨ, ਜਿਹਨਾਂ ਦੇ ਮਨ ਅੰਦਰ ਸੰਤੋਖ ਹੈ, ਸਬਰ ਹੈ। "ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜ੍ਹ ਕਰਹਿ ॥ ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥"[29] ਜਿਹੜੇ ਆਪਣੇ ਨਾਲੋਂ ਵੱਧ ਧਨ-ਪਦਾਰਥ ਵਾਲੇ ਨੂੰ ਦੁਸ਼ਮਣ ਨਹੀਂ ਸਮਝਦੇ, ਜਿਹਨਾਂ ਧਰਮ ਕਮਾਉਣਾ ਹੈ, ਨਾਮ ਜਪਣਾ ਹੈ, ਨਾਮ ਹੀ ਉਹਨਾਂ ਲਈ ਵੱਡਾ ਪਦਾਰਥ ਹੈ ਜੋ ਸਰਬ ਕਾਲ ਲਈ ਉਹਨਾਂ ਦੀ ਪੂੰਜੀ ਬਣ ਸਕਦਾ ਹੈ, ਸੋ ਅਜਿਹੇ ਸੰਤੋਖੀ ਅਤੇ ਧਰਮੀ ਪੁਰਖਾਂ ਦੀ ਸੇਵਾ ਹੀ ਸੱਚੀ ਸੇਵਾ ਹੁੰਦੀ ਹੈ। ਗੁਰਮਤਿ ਉੱਚਿਆਂ ਨੂੰ ਨੀਵੇਂ ਕਰਨ ਵਿਚ ਵਿਸ਼ਵਾਸ਼ ਨਹੀਂ ਰੱਖਦੀ ਸਗੋਂ "ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥[30] ਵਿਚ ਵਿਸਵਾਸ਼ ਰੱਖਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸੇਵਾ ਦਾ ਆਦਰਸ਼ ਇਉਂ ਦੱਸਿਆ ਹੈ:

ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥[31]

ਨਾਮ ਗੁਰਮਤਿ ਦਾ ਧਰੂ ਤਾਰਾ ਹੈ। ਕੇਂਦਰ ਬਿੰਦੂ ਹੈ। ਸਾਰਾ ਬ੍ਰਹਿਮੰਡ ਹੀ, "ਨਾਮ ਕੇ ਧਾਰੇ ਸਗਲੇ ਜੰਤ ॥"[32] ਹੈ ਅਤੇ ਉਸ ਦੇ ਦੁਆਲੇ ਹੀ ਘੁੰਮਦਾ ਹੈ। ਨਾਮ ਨੂੰ ਮੁੱਖ ਰੱਖਕੇ ਕੀਤਾ ਪਰਉਪਕਾਰ ਦਾ ਕੰਮ ਹੀ ਸੱਚੀ ਅਤੇ ਸੁੱਚੀ ਸੇਵਾ ਹੈ। ਗੁਰਦੁਆਰਾ ਸਾਹਿਬਾਨ ਵਿਚ ਲੰਗਰ ਚੱਲਦੇ ਹਨ। ਪੰਗਤਾਂ ਦੀਆਂ ਪੰਗਤਾਂ ਲੰਗਰ ਛੱਕਕੇ ਆਪਣੀ ਭੁੱਖ ਦੀ ਤ੍ਰਿਪਤੀ ਕਰਕੇ ਜਾਂਦੀਆਂ ਹਨ। ਇਹ ਸੇਵਾ ਨਿਰਸੁਆਰਥ ਹੈ, ਇਹ ਕਿਸੇ ਕਿਸਮ ਦਾ ਨਾਮਣਾ ਖੱਟਣ ਜਾਂ ਲੋਕਾਂ ਦਾ ਸ਼ੋਸਣ ਕਰਨ ਲਈ ਨਹੀਂ ਕੀਤੀ ਜਾਂਦੀ। ਪਰੰਤੂ ਅਸਲ ਭੋਜਨ ਤਾਂ ਨਾਮ ਹੈ, ਜਿਸ ਦੇ ਖਾਧਿਆ ਆਤਮਿਕ ਤ੍ਰਿਪਤੀ ਹੋਣੀ ਹੈ। ਅਸਲ ਔਸ਼ਧੀ ਨਾਮ ਹੈ, ਜਿਸਨੇ ਸਾਰੇ ਰੋਗ ਦੂਰ ਕਰਨੇ ਹਨ। "ਸਰਬ ਰੋਗ ਕਾ ਅਉਖਦੁ ਨਾਮੁ ॥" ਹੈ। ਦੁਨਿਆਵੀ ਸੇਵਾ ਦੇ ਨਾਲ ਨਾਮ ਦੀ ਪ੍ਰੇਰਨਾ ਵੀ ਹੋਵੇ ਤਾਂ ਹੀ ਸੇਵਾ ਸਫਲ ਹੁੰਦੀ ਹੈ। ਗੁਰਬਾਣੀ ਦਾ ਮਹਾਂਵਾਕ ਹੈ :

ਨਾਮੁ ਹਮਾਰੈ ਪੂਜਾ ਦੇਵ ॥ ਨਾਮੁ ਹਮਾਰੈ ਗੁਰ ਕੀ ਸੇਵ ॥
ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ ॥ ਸਭ ਤੇ ਊਤਮੁ ਹਰਿ ਹਰਿ ਕਾਮੁ ॥[33]

ਗੁਰਬਾਣੀ ਵਿਚ ਦੱਸਿਆ ਗਿਆ ਹੈ ਕਿ ਸੇਵਾ ਉਸੇ ਸੇਵਕ ਦੀ ਪ੍ਰਵਾਨ ਹੁੰਦੀ ਹੈ, ਜਿਸ ਨੂੰ ਨਾਮ ਦੀ ਭੁੱਖ ਹੈ ਜੋ ਮੋਹ-ਮਾਇਆ ਤੋਂ ਨਿਰਲੇਪ ਹੈ ਅਤੇ ਜਿਸਦੇ ਅੰਦਰ ਲੋਭ-ਲਾਲਚ ਅਤੇ ਨਿਜ-ਸੁਆਰਥ ਨਹੀਂ ਹੈ। ਜਿਸ ਦਾ ਮਨ ਪਰਮਾਤਮਾ ਦੇ ਹੁਕਮ ਵਿਚ ਬੱਝਾ ਹੈ ਅਤੇ ਨਿਰਸੁਆਰਥ ਅੰਤੇ ਨਿਸ਼ਕਾਮ ਸੇਵਾ ਕਰਦਾ ਹੈ। ਲੋਕਾਂ ਦਾ ਸ਼ੋਸ਼ਣ ਨਹੀਂ ਕਰਦਾ। ਗੁਰਬਾਣੀ ਦੇ ਮਹਾਂਵਾਕ ਹਨ :

ਜਨੁ ਲਾਗਾ ਹਰਿ ਏਕੈ ਨਾਇ ॥ ਤਿਸ ਕੀ ਆਸ ਨ ਬਿਰਥੀ ਜਾਇ ॥
ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥[34]
ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥
ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥
ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥[35]

ਖ਼ੂਨਦਾਨ ਵੀ ਸੇਵਾ ਦੇ ਸੰਦਰਭ ਵਿਚ ਇਕ ਉੱਤਮ ਦਾਨ ਹੈ ਅਤੇ ਇਕ ਤਰ੍ਹਾਂ ਨਾਲ ਜੀਵਨ ਦਾਨ ਹੀ ਹੈ। ਇਸੇ ਤਰ੍ਹਾਂ ਗਰੀਬ-ਅਨਾਥ ਅਤੇ ਲੋੜਵੰਦ ਲੜਕੀਆਂ ਦੀਆਂ ਸ਼ਾਦੀਆਂ ਕਰਨਾ ਸਲਾਘਾਯੋਗ ਉਦਮ ਹੈ। ਚੰਗੀ ਸਮਾਜ ਸੇਵਾ ਹੈ। ਨਸ਼ਿਆਂ ਤੋਂ ਆਪਣੀ ਨੌਜੁਆਨੀ ਨੂੰ ਬਚਾਉਣ ਲਈ ਕੀਤੇ ਜਾਣ ਵਾਲਾ ਉਦਮ ਬਹੁਤ ਹੀ ਸ਼ਲਾਘਾਯੋਗ ਹੈ।

ਪਰਮਾਤਮਾ ਨੂੰ ਪ੍ਰਸੰਨ ਕਰਨ ਲਈ ਸਭ ਤੋਂ ਉੱਤਮ ਸੇਵਾ ਸਤਿਗੁਰੂ ਜੀ ਦੀ ਅਤੇ ਗਰ਼ੀਬ, ਅਨਾਥ, ਅਪਾਹਜ, ਬਿਰਧ ਲੋੜਵੰਦ ਲੋਕਾਂ ਦੀ ਹੀ ਮੰਨੀ ਗਈ ਹੈ। ਸਤਿਗੁਰ ਦੇ ਦਸੇ ਰਸਤੇ ਉੱਤੇ ਚੱਲਕੇ ਮਨੁੱਖ ਸਭ ਤੋਂ ਵੱਡੇ ਟੀਚੇ ਉੱਤੇ ਪਹੁੰਚ ਸਕਦਾ ਹੈ। ਸਤਿਗੁਰੂ ਹਰੀ ਦਾ ਰੂਪ ਹੈ ਅਤੇ ਸਤਿਗੁਰੂ ਦੀ ਸੇਵਾ ਹਰੀ ਦੀ ਹੀ ਸੇਵਾ ਹੈ। ਸਤਿਗੁਰ ਦੀ ਸੇਵਾ ਭਾਵੇਂ ਔਖੀ ਹੈ ਪਰ ਇਹ ਫਲਦਾਈ ਹੈ ਅਤੇ ਸਾਰੇ ਸੁੱਖਾਂ ਦਾ ਮੂਲ-ਤੱਤ ਹੈ। ਗੁਰਬਾਣੀ ਵਿਚ ਫੁਰਮਾਇਆ ਹੈ :

ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥
ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥[36]
ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ ॥
ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ ॥[37]

ਸਤਿਗੁਰੂ ਦੀ ਸੇਵਾ ਤਾਂ ਹੀ ਸਫਲ ਸਮਝੀ ਜਾਵੇਗੀ ਜੇ ਸਤਿਗੁਰੂ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਜਾਵੇ। "ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸ ਤੇ ਪਾਈਐ ਪਰਮ ਨਿਧਾਨੁ ॥"[38] ਸਤਿਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਸਿੱਖ ਨੂੰ ਅੰਦਰੋਂ-ਬਾਹਰੋਂ ਸ਼ੁੱਧ ਹੋਣ ਦੀ ਲੋੜ ਹੈ। ਸ੍ਰੀ ਗੁਰੂ ਅਮਰਦਾਸ ਜੀ ਇਸ ਰਹੱਸ ਨੂੰ ਅਨੰਦ ਸਾਹਿਬ ਦੀ ਮਹਾਨ ਰਚਨਾ ਵਿਚ ਸਮਝਾਉਂਦੇ ਹਨ, "ਜੀਅਹੁ ਨਿਰਮਲ ਬਾਹਰਹੁ ਨਿਰਮਲ ॥ ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥"[39] ਬਾਹਰਲੇ ਭੇਖ ਨਾਲ ਜਾਂ ਚੁੰਚ ਗਿਆਨ ਨਾਲ ਸਤਿਗੁਰੂ ਦੇ ਦਰ ਉੱਤੇ ਸੇਵਾ ਪ੍ਰਵਾਨ ਨਹੀਂ ਹੁੰਦੀ। "ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥"[40] ਹੀ ਯੋਗ ਰਸਤਾ ਹੈ। ਆਪਣੇ ਤੌਰ ਤੇ ਹੀ

ਸੇਵਕ ਬਣੇ ਫਿਰੀ ਜਾਣਾ ਜਾਂ ਸੇਵਾ ਕਰਕੇ ਅਭਿਮਾਨੀ ਹੋ ਬੈਠਣਾ ਉਸ ਸੇਵਾ ਦਾ ਕੋਈ ਫਾਇਦਾ ਨਹੀਂ ਹੈ। ਅਜਿਹਾ ਵਰਤਾਰਾ ਤਾਂ "ਜੀਅਹੁ ਮੈਲੇ ਬਾਹਰਹੁ ਨਿਰਮਲ ॥ ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥" ਹੀ ਹੁੰਦਾ ਹੈ। ਕਿਉਂਕਿ ਵਿਅਕਤੀਆਂ ਦੇ ਮਨ ਅੰਦਰ ਲੋਭ, ਪਾਪ, ਨਿਜ ਸੁਆਰਥ ਅਤੇ ਕਪਟ ਲੁਕਿਆ ਹੁੰਦਾ ਹੈ, "ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ ॥"[41] ਉਹ ਸੇਵਾ ਹੀ ਸੱਚੀ ਸੇਵਾ ਹੈ ਜੋ ਸਤਿਗੁਰੂ ਦੇ ਮਨ ਨੂੰ ਭਾਵੇਗੀ ਜਿਸ ਤਰ੍ਹਾਂ ਭਾਈ ਮੰਝ ਅਤੇ ਭਾਈ ਘਨਈਆ ਜੀ ਵਰਗੇ ਸਿੱਖਾਂ ਨੇ ਗੁਰੂ ਅਤੇ ਲੁਕਾਈ ਦੀ ਸੇਵਾ ਕੀਤੀ ਹੈ। ਗੁਰਬਾਣੀ ਵਿਚ ਲਿਖਿਆ ਹੈ।

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥[42]

ਸਤਿਗੁਰੂ ਦੀ ਸੇਵਾ ਤੋਂ ਬਿਨ੍ਹਾਂ ਮਨੁੱਖ ਦਾ ਜਨਮ ਵਿਅਰਥ ਜਾਂਦਾ ਹੈ। ਉਸ ਦਾ ਜੀਅ ਸੰਸਾਰ ਦੇ ਬੰਧਨਾਂ ਵਿਚ ਫਸਿਆ ਰਹਿੰਦਾ ਹੈ। ਉਸ ਨੂੰ ਕੋਈ ਪ੍ਰਾਪਤੀ ਨਹੀਂ ਹੁੰਦੀ। ਜਿਨ੍ਹਾਂ ਦੁਨਿਆਵੀ ਮਿਲਖਾਂ ਨੂੰ ਉਹ ਆਪਣੀ ਪ੍ਰਾਪਤੀ ਸਮਝਦਾ ਹੈ ਉਸ ਦੀ ਆਤਮਾ ਲਈ ਸੰਕਟ ਰੂਪ ਅਤੇ ਭਟਕਣਾ ਦਾ ਕਾਰਨ ਬਣਨਗੇ। ਇਹ ਜੀਵਨ ਜਿਉਂਦਿਆ ਵੀ ਉਸ ਦਾ ਮਨ ਦੁਖਾਂ ਵਿਚ ਫਸਿਆ ਹੁੰਦਾ ਹੈ। ਉਹ ਹਮੇਸ਼ਾਂ ਤ੍ਰਿਸ਼ਨਾਵਾਂ, ਲਾਲਸਾਵਾਂ ਅਤੇ ਹਉਮੈ ਦੀ ਅੱਗ ਵਿਚ ਸੜਦਾ ਰਹਿੰਦਾ ਹੈ ਅਤੇ ਉਸ ਦਾ ਮਨ ਹਮੇਸ਼ਾ ਹੀ ਅਸ਼ਾਂਤ ਰਹਿੰਦਾ ਹੈ ਅਤੇ ਉਹ ਆਪਣੀਆਂ ਅਮੁੱਕ ਲਾਲਸਾਵਾਂ ਦੀ ਪੂਰਤੀ ਲਈ ਹਰ ਤਰ੍ਹਾਂ ਦੇ ਨਜਾਇਜ ਅਤੇ ਗੈਰ-ਕੁਦਰਤੀ ਹੱਥਕੰਡੇ ਵਰਤਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥[43]
ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਜੇਤੇ ਕਰਮ ਕਮਾਹਿ ॥
ਬਿਨੁ ਸਤਿਗੁਰ ਸੇਵੇ ਠਵਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ॥[44]
...ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ॥
ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ॥[45]

ਸਤਿਗੁਰੂ ਦੀ ਪੂਰੀ ਪ੍ਰਸੰਨਤਾ ਲੈਣ ਲਈ ਗੁਰੂ ਕੇ ਸਿੱਖਾਂ ਤਥਾ ਸੰਗਤ ਦੀ ਸੇਵਾ ਕਰਨਾ ਵੀ ਸਿੱਖ ਦਾ ਫਰਜ਼ ਬਣਦਾ ਹੈ। ਸਤਿਗੁਰੂ ਮੋਹ-ਮਾਇਆ ਤੋਂ ਨਿਰਲੇਪ ਹੈ। ਉਸਦਾ ਸਭ ਕੁਝ ਸਿੱਖਾਂ ਲਈ ਹੈ। ਗੁਰੂ ਪਰਮਾਤਮਾ ਦਾ ਰੂਪ ਹੈ। ਉਹ ਇਕ ਵਿਅਕਤੀ ਨਹੀਂ। ਉਹ ਸਰਬ-ਵਿਆਪਕ ਰੂਪ ਹੋਕੇ ਸਿੱਖਾਂ (ਸਤਿਸੰਗਤ) ਵਿਚ ਵਰਤਦਾ ਹੈ। "ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥"[46] ਇਸ ਲਈ ਸਿੱਖਾਂ (ਸਾਧ ਸੰਗਤ) ਦੀ ਸੇਵਾ ਗੁਰੂ ਕੀ ਸੇਵਾ ਹੀ ਹੈ। ਗੁਰਬਾਣੀ ਵਿਚ ਫੁਰਮਾਇਆ ਗਿਆ ਹੈ:

ਮੈ ਬਧੀ ਸਚੁ ਧਰਮ ਸਾਲ ਹੈ॥ ਗੁਰਸਿਖਾ ਲਹਦਾ ਭਾਲਿ ਕੈ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥[47]

ਦਸਮ ਗ੍ਰੰਥ ਵਿਚ ਵੀ ਗੁਰਸਿੱਖਾਂ ਦੀ ਸੇਵਾ ਨੂੰ ਸਭ ਤੋਂ ਉੱਤਮ ਮੰਨਿਆ ਗਿਆ ਹੈ।

ਗੁਰੂ ਦਸਮੇਸ਼ ਜੀ ਵਲੋਂ ਰਚੇ ਗਏ ਇਕ ਦੋਹਰੇ ਵਿਚ ਦੱਸਿਆ ਗਿਆ ਹੈ ਕਿ ਗੁਰਸਿੱਖਾਂ ਦੀ ਸੇਵਾ ਗੁਰੂ ਨੂੰ ਬਹੁਤ ਚੰਗੀ ਲੱਗਦੀ ਹੈ। ਖਾਲਸੇ ਦੀ ਮਹਿਮਾ ਕਰਦੇ ਹੋਏ ਕਿਹਾ ਗਿਆ ਹੈ :

ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸ਼ਹਾਤ ਨ ਜੀ ਕੋ।
ਦਾਨ ਦਯੋ ਇਨ ਹੀ ਕੋ ਭਲੋ ਅਰ ਆਨ ਕੋ ਦਾਨ ਲਾਗਤ ਨੀ ਕੋ।
ਆਗੈ ਫਲੈ ਇਨਹੀ ਕੋ ਦਯੋ, ਜਗ ਮੈ ਜਸੁ ਅਉਰ ਦਯੋ ਸਭ ਫੀਕੋ।
ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ।
(ਗਿਆਨ ਪ੍ਰਬੋਧ)

ਸਮਾਜਿਕ ਜੀਵਨ ਵਿਚ ਗੁਰਮਤਿ ਵਿਚਾਰਧਾਰਾ ਨੌਜਵਾਨ ਪੀੜ੍ਹੀ ਨੂੰ ਆਪਣੇ ਮਾਤਾ-ਪਿਤਾ ਅਤੇ ਵਡੇਰਿਆਂ ਦੀ ਸੇਵਾ ਕਰਨ ਬਾਰੇ ਵੀ ਉਪਦੇਸਦੀ ਹੈ। ਨਿਰਸੰਦੇਹ! ਮਾਤਾ-ਪਿਤਾ ਹੀ ਅਕਾਲ-ਪੁਰਖ ਵਲੋਂ ਮਨੁੱਖ ਦੇ ਸੰਸਾਰ ਵਿਚ ਆਉਣ ਦਾ ਸਾਧਨ ਥਾਪੇ ਗਏ ਹਨ। ਮਾਤਾ-ਪਿਤਾ ਤੋਂ ਬਗੈਰ ਮਨੁੱਖ ਦਾ ਜਨਮ ਕਲਪਿਆ ਵੀ ਨਹੀਂ ਜਾ ਸਕਦਾ। "ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥"[48] ਹੀ ਹੈ। ਮਾਤਾ-ਪਿਤਾ ਅਤੇ ਪਰਿਵਾਰਕ ਵਡੇਰਿਆਂ ਦੀ ਸੇਵਾ ਵੀ ਗੁਰੂ ਤਥਾ ਅਕਾਲ ਪੁਰਖ ਦੀ ਸੇਵਾ ਹੀ ਮੰਨੀ ਜਾਂਦੀ ਹੈ। ਮਾਤਾ ਸੱਚਮੁਚ ਹੀ ਧਰਤੀ ਉਤੇ ਜਿਉਂਦਾ-ਜਾਗਦਾ ਤੇ ਚਲਦਾ-ਫਿਰਦਾ ਰੱਬ ਹੈ। ਮਾਤਾ-ਪਿਤਾ ਦੀ ਅਣਦੇਖੀ ਕਰਕੇ ਹੋਰਨਾਂ ਥਾਵਾਂ ਤੇ ਕਰਮ-ਕਾਂਡਾ, ਵਿਖਾਵੇ ਦੀ ਸੇਵਾ ਆਦਿ ਵਿਚ ਖਚਤ ਹੋਣ ਦੀ ਕਿਰਿਆ ਨੂੰ ਗੁਰਮਤਿ ਪ੍ਰਵਾਨ ਹੀ ਨਹੀਂ ਕਰਦੀ । ਮਾਤਾ-ਪਿਤਾ ਦੀ ਸੇਵਾ ਵੀ ਅਕਾਲ-ਪੁਰਖ ਦੀ ਸੇਵਾ ਹੀ ਹੈ। ਭਾਈ ਗੁਰਦਾਸ ਜੀ ਵਲੋਂ ਪ੍ਰਗਟ ਕੀਤੇ ਨਿਮਨ ਵਿਚਾਰ ਇਸ ਸੱਚਾਈ ਨੂੰ ਸਪੱਸਟ ਕਰਦੇ ਹਨ। ਭਾਈ ਸਾਹਿਬ ਲਿਖਦੇ ਹਨ:

ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਹਾਣੀ।
ਮਾਂ ਪਿਉ ਪਰਹਰਿ ਕਰੈ ਤਪੁ ਵਣ ਖੰਡਿ ਭੁਲਾ ਫਿਰੈ ਬਿਬਾਣੀ।
ਮਾਂ ਪਿਉ ਪਰਹਰਿ ਕਰੈ ਪੂਜ ਦੇਵੀ ਦੇਵ ਨ ਸੇਵ ਕਮਾਣੀ।
ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪ੍ਰਾਣੀ।
ਮਾਂ ਪਿਉ ਪਰਹਰਿ ਕਰੈ ਵਰਤ ਮਰਿ ਮਰਿ ਜੰਮੈ ਭਰਮ ਭੁਲਾਣੀ।
ਗੁਰੁ ਪਰਮੇਸਰੁ ਕੀ ਸਾਰੁ ਨ ਜਾਣੀ।[49]

ਅਜੋਕੇ ਪਦਾਰਥਵਾਦੀ ਯੁੱਗ ਵਿਚ ਜਦੋਂ ਮਾਤਾ-ਪਿਤਾ ਅਤੇ ਪਰਿਵਾਰਕ ਵਡੇਰਿਆਂ ਲਈ "ਬਿਰਧ ਆਸ਼ਰਮ" ਆਮ ਹੀ ਹੋਂਦ ਵਿਚ ਆ ਰਹੇ ਹਨ। ਜਿਥੇ ਸਤਿਕਾਰਯੋਗ ਬਜੁਰਗ ਰੁਲਣ ਲਈ ਮਜਬੂਰ ਹੁੰਦੇ ਹਨ। ਔਲਾਦ ਅਤੇ ਮਾਤਾ-ਪਿਤਾ ਦਰਮਿਆਨ ਇਕ ਪਾਕ-ਪਵਿੱਤਰ ਰਿਸ਼ਤਾ ਹੋਣ ਦੀ ਥਾਂ ਇਹ ਕੇਵਲ ਪਦਾਰਥਕ ਲਾਭਾਂ ਉੱਤੇ ਹੀ ਨਿਰਭਰ ਹੋ ਗਿਆ ਹੈ। ਇਹ ਜਿੰਦਗੀ ਦਾ ਇਕ ਅਤੀ ਖਤਰਨਾਕ ਦੁਖਾਂਤ ਹੈ।

ਭਾਈ ਗੁਰਦਾਸ ਜੀ ਲੁਕਾਈ ਦੀ ਸੇਵਾ ਨਾ ਕਰਨ ਵਾਲੇ ਲੋਕਾਂ ਬਾਰੇ ਤਾਂ ਕਹਿੰਦੇ ਹਨ ਕਿ ਉਹਨਾਂ ਦੇ ਹੱਥ-ਪੈਰ ਹੀ ਬੇਅਰਥ ਹਨ ਜਿਹਨਾਂ ਨਾਲ ਉਹ ਲੋੜਵੰਦਾਂ ਦੀ ਸੇਵਾ ਨਹੀਂ ਕਰਦੇ, "ਵਿਣੁ ਸੇਵਾ ਧ੍ਰਿਗ ਹੱਥ ਪੈਰ ਹੋਰ ਨਿਹਫਲ ਸਭ ਕਰਣੀ।" ਤਨ, ਮਨ,

ਧਨ ਕਰਕੇ ਪੂਰਾ ਆਤਮ-ਸਮਰਪਣ ਕਰਕੇ "ਹਰੀ ਦੀ ਰਚਨਾ" ਦੀ ਸੇਵਾ ਕਰਨ ਵਾਲੇ ਮਨੁੱਖ ਮਾਤਰ ਨੂੰ ਹੀ ਸੱਚਾ ਸੇਵਕ ਕਰਕੇ ਜਾਣਿਆ ਜਾਂਦਾ ਹੈ। ਸੱਚਾ ਸੇਵਕ ਉਹੋ ਹੀ ਹੁੰਦਾ ਹੈ ਜੋ ਨਿਰਸੁਆਰਥ ਅਤੇ ਨਿਸ਼ਕਾਮ ਸੇਵਾ ਕਰਦਾ ਹੈ। ਸੇਵਾ ਲੋੜਵੰਦਾਂ ਦੀ, ਗਰੀਬਾਂ ਦੀ, ਅਨਾਥਾਂ ਦੀ ਕਰਨੀ ਅਤੇ ਉਨ੍ਹਾਂ ਪ੍ਰਤੀ ਦਇਆ ਭਾਵਨਾ ਰੱਖਣੀ ਤਾਂ ਗੁਰਮਤਿ ਅਨੁਸਾਰ 68 ਤੀਰਥਾਂ ਦੇ ਦਰਸ਼ਨ-ਇਸ਼ਨਾਨ ਅਤੇ ਪੁੰਨਦਾਨ ਤੋਂ ਵੀ ਵੱਧ ਮਹੱਤਵ ਰੱਖਦੀ ਹੈ ਅੰਤ ਦਇਆ ਭਾਵਨਾ ਨਾਲ ਕੀਤੀ ਅਜਿਹੀ ਸੇਵਾ ਹੀ ਪਰਮਾਤਮਾ ਦੇ ਦਰਬਾਰ ਵਿਚ ਪ੍ਰਵਾਨ ਮੰਨੀ ਜਾਂਦੀ ਹੈ, "ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥"[50] ਤਥਾ "ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ॥"[51] ਇਸ ਤਰ੍ਹਾਂ ਦੀ ਸੇਵਾ ਕਰਦਿਆਂ ਆਪਾ ਮਿਟ ਜਾਂਦਾ ਹੈ, ਨਿਜ ਸੁਆਰਥੀ ਬਿਰਤੀ ਖਤਮ ਹੋ ਜਾਂਦੀ ਹੈ। ਮਨ ਨਿਰਮਲ ਹੋ ਜਾਂਦਾ ਹੈ ਅਤੇ ਹਉਮੈ ਦਾ ਖਾਤਮਾ ਹੋ ਜਾਂਦਾ ਹੈ ਅਤੇ ਜੀਵ ਆਤਮਾ ਦਾ ਦਰਗਾਹ ਲਈ ਰਸਤਾ ਪਧਰਾ ਹੋ ਜਾਂਦਾ ਹੈ ਅਤੇ ਉਹ ਸਤਿਗੁਰੂ ਦੀ ਨਦਰ ਦਾ ਪਾਤਰ ਬਣ ਜਾਂਦੀ ਹੈ। ਅਜਿਹੇ "ਹਰਿ ਕੇ ਸੇਵਕਾਂ" ਬਾਰੇ ਗੁਰੂ ਜੀ ਫੁਰਮਾਉਂਦੇ ਹਨ, "ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ ॥ ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥"[52] ਸ਼੍ਰੋਮਣੀ ਭਗਤ ਕਬੀਰ ਜੀ ਗੁਰੂ ਦੀ ਸੇਵਾ ਨੂੰ ਸਭ ਤੋਂ ਉੱਤਮ "ਸਾਚਾ ਨਾਵਣੁ ਗੁਰ ਕੀ ਸੇਵਾ॥"[53] ਮੰਨਦੇ ਹਨ। ਅਕਾਲ ਪੁਰਖ ਨਾਲ "ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥"[54] ਹੋਣ ਲਈ ਸਤਿਗੁਰੂ ਦੀ ਨਦਰ॥ ਕਿਰਪਾ॥ "ਸ਼ੁਭ ਦ੍ਰਿਸ਼ਟ" ਦੀ ਲੋੜ ਹੁੰਦੀ ਹੈ ਕਿਉਂਕਿ ਸਤਿਗੁਰੂ ਹੀ ਜੀਵ ਆਤਮਾ ਦੁਆਲੇ ਵਿਸ਼ੇ-ਵਿਕਾਰਾਂ ਦੇ ਝੁਰਮਟ ਕਾਰਨ ਛਾਏ ਹੋਏ ਘੋਰ ਅੰਧਾਰ ਨੂੰ ਕੱਟਕੇ "ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ॥"[55] ਦੁਆਰਾ "ਨਿਰਮਲ ਪੰਥ" ਦਾ ਪਾਂਧੀ ਬਣਾ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਇਸ ਰਹੱਸ ਨੂੰ ਇਉਂ ਸਪੱਸ਼ਟ ਕਰਦੇ ਹਨ:

ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥
ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥
ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥
ਤਾ ਦਰਗਹ ਪੈਧਾ ਜਾਇਸੀ॥[56]

ਗੁਰੂ ਨੂੰ ਸਮੁੱਚੀ ਮਨੁੱਖਤਾ ਨਾਲ ਹੀ ਪਿਆਰ ਹੈ। ਗੁਰੂ ਨਾਨਕ ਸਾਹਿਬ ਜਿਥੇ ਜੋਗੀਆਂ-ਨਾਥਾਂ ਕੋਲ ਗਏ। ਉਥੇ ਕੋਹੜੀ ਫਕੀਰਾਂ ਅਤੇ ਸੱਜਣ ਠੱਗਾਂ ਨੂੰ ਵੀ ਉਪਦੇਸ਼ ਦਿੱਤਾ। ਇਸ ਲਈ ਦੁਨੀਆ ਵਿਚ ਜੋ ਵੀ ਲੋੜਵੰਦ ਹੈ ਉਸ ਦੀ ਲੋੜ ਪੂਰੀ ਕਰਨੀ ਵੀ ਗੁਰੂ ਦੀ ਹੀ ਸੇਵਾ ਹੈ। ਗੁਰੂ ਸਾਹਿਬ ਵਲੋਂ ਗਰੀਬ ਦੇ ਮੂੰਹ ਨੂੰ "ਗੁਰੂ ਕੀ ਗੋਲਕ" ਕਿਹਾ ਗਿਆ ਹੈ। ਇਕ ਸਾਖੀ ਹੈ ਕਿ ਕੋਈ ਸਿੱਖ ਗੁਰੂ ਲਈ ਸ਼ਹਿਦ ਲਈ ਜਾਂਦਾ ਸੀ। ਰਸਤੇ ਵਿਚ ਕਿਸੇ ਨੇ ਉਸ ਤੋਂ ਸ਼ਹਿਦ ਮੰਗਿਆ। ਪਰ ਸਿੱਖ ਨੇ ਉਸ ਨੂੰ ਸ਼ਹਿਦ ਨਹੀਂ ਦਿੱਤਾ। ਉਹ ਜਦੋਂ ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਿਆ ਤਾਂ ਉਹਨਾਂ ਨੇ ਸ਼ਹਿਦ ਪ੍ਰਵਾਨ ਨਾ ਕੀਤਾ ਅਤੇ

ਕਿਹਾ ਤੇਰੇ ਤੋਂ ਜਦੋਂ ਮੰਗਿਆ ਸੀ ਉਦੋਂ ਤੂੰ ਦਿੱਤਾ ਨਹੀਂ। ਇਸ ਲਈ ਜਿੰਨੇ ਵੀ ਦੁਨੀਆਂ ਦੇ ਲੋੜਵੰਦ ਪ੍ਰਾਣੀ ਹਨ ਉਹਨਾਂ ਦੀ ਸੇਵਾ ਨੂੰ ਗੁਰੂ ਦੀ ਹੀ ਸੇਵਾ ਸਮਝਣਾ ਚਾਹੀਦਾ ਹੈ। ਸੇਵਾ ਗੁਰੂ ਦੀ ਪ੍ਰਸੰਨਤਾ ਦੇ ਭਾਵ ਨਾਲ ਹੀ ਕਰਨੀ ਚਾਹੀਦੀ ਹੈ। ਕੋਈ ਅਹਿਸਾਨ ਕਰਨ ਲਈ ਜਾਂ ਦਿਖਾਵਾ ਕਰਨ ਲਈ ਜਾਂ ਕਿਸੇ ਸਵਾਰਥ ਦੀ ਪੂਰਤੀ ਲਈ ਨਹੀਂ ਹੋਣੀ ਚਾਹੀਦੀ।

ਗੁਰੂ ਸਾਹਿਬਾਨ ਦੀ ਇਸ ਗਲੋਂ ਵੀ ਵਿਲੱਖਣਤਾ ਅਤੇ ਵਡਿਆਈ ਹੈ ਕਿ ਉਹਨਾਂ ਨੇ ਜੋ ਉਪਦੇਸ਼ ਸੰਸਾਰ ਨੂੰ ਦਿੱਤਾ, ਉਹਨਾਂ ਨੇ ਆਪਣੇ ਜੀਵਨ ਅਤੇ ਆਪਣੇ ਪਰਿਵਾਰਾਂ ਅੰਦਰ ਪੂਰੀ ਤਰ੍ਹਾਂ ਨਿਭਾਇਆ। ਭਾਵੇਂ ਆਮ ਕਰਕੇ ਸੰਸਾਰਕ ਲੋਕਾਂ ਖਾਸ ਕਰਕੇ ਰਾਜਨੀਤਕ ਅਤੇ ਧਾਰਮਿਕ ਮਖੌਟਾ ਪਹਿਨਕੇ ਧਾਰਮਿਕ ਆਗੂਆ ਵਜੋਂ ਵਿਚਰ ਰਹੇ ਲੋਕਾਂ ਦੀ ਬਿਰਤੀ ਇਸਦੇ ਉਲਟ ਹੀ ਹੁੰਦੀ ਹੈ ਭਾਵ ਜੋ ਉਹ ਕਹਿੰਦੇ ਹਨ ਉਸ ਨੂੰ ਆਪਣੇ ਅਮਲੀ ਜੀਵਨ ਵਿਚ ਕਮਾਉਂਦੇ ਨਹੀਂ। ਗੁਰੂ ਸਾਹਿਬਾਨ ਨੇ ਅਜਿਹੀ ਬਿਰਤੀ ਨੂੰ "ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ ॥"[57] ਤਥਾ "ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥ ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥"[58] ਕਹਿਕੇ ਨਕਾਰਿਆ ਹੈ। ਇਥੇ ਤਾਂ "ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ॥ ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ॥"[59] ਦਾ ਹੀ ਸਿਧਾਂਤ ਹੈ ਜੋ ਉੱਤਮ ਹੈ, ਪ੍ਰਵਾਨ ਹੈ। ਜਿਸ ਨੂੰ ਗੁਰੂ ਸਾਹਿਬਾਨ ਨੇ ਸਮੇਤ ਪਰਿਵਾਰ ਬਾਖੂਬੀ ਨਿਭਾਇਆ। ਇਤਿਹਾਸ ਗਵਾਹ ਹੈ ਕਿ ਭਾਈ ਲਹਿਣਾ ਜੀ ਨੇ "ਗੁਰੂ ਕੀ ਸੇਵਾ" ਕਰਕੇ ਹੀ ਗੁਰਤਾਗੱਦੀ ਪ੍ਰਾਪਤ ਕੀਤੀ ਅਤੇ ਭਾਈ ਅਮਰੂ ਨੇ ਵਡੇਰੀ ਉਮਰ ਅਤੇ ਕੁੜਮਾਚਾਰੀ ਦੇ ਬਾਵਜੂਦ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੱਚੇ ਮਨੋਂ ਪੂਰੀ ਸ਼ਰਧਾ ਨਾਲ ਸੇਵਾ ਕਰਕੇ "ਉਤਮ ਪਦਵੀ" ਪਾਈ ਅਤੇ ਅਨਾਥ ਘੁੰਗਣੀਆਂ ਵੇਚਣ ਵਾਲੇ ਭਾਈ ਜੇਠਾ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਇਕ ਮਨ-ਇਕ ਚਿਤ ਹੋਕੇ ਸੇਵਾ ਨਿਭਾਈ। ਜਿਸ ਦਾ ਨਤੀਜਾ ਹੀ ਸੀ ਕਿ ਉਹ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਹੋ ਨਿਬੜੇ ਇਸੇ ਤਰ੍ਹਾਂ ਹੀ ਗੁਰੂ ਪਰਿਵਾਰਾਂ-ਗੁਰੂ ਕੇ ਮਹਿਲਾਂ ਵਲੋਂ ਵੀ "ਹੁਕਮ ਰਜਾ" ਵਿਚ ਰਹਿਕੇ ਪੂਰੀ ਸਮਰਪਣ ਦੀ ਭਾਵਨਾ ਨਾਲ ਗੁਰੂ ਸਾਹਿਬਾਨ ਅਤੇ "ਗੁਰੂ ਕੀ ਸੰਗਤ" ਦੀ ਨਿਰਸੁਆਰਥ ਅਤੇ ਨਿਸ਼ਕਾਮ ਸੇਵਾ ਕਰਕੇ ਹੀ ਸੰਸਾਰ ਵਿਚ ਸੋਭਾ ਖੱਟੀ ਅਤੇ ਆਪਣਾ ਜੀਵਨ ਸਫਲ ਕੀਤਾ। ਇਹ ਭਾਂਵੇ ਬੇਬੇ ਨਾਨਕੀ ਜੀ ਸਨ, ਭਾਵੇਂ ਮਾਤਾ ਸੁਲੱਖਣੀ ਜੀ, ਭਾਵੇਂ "ਗੁਰੂ ਕੇ ਲੰਗਰ" ਅਤੁੱਟ ਵਰਤਾਉਣ ਵਾਲੀ ਮਾਤਾ ਖੀਵੀ ਜੀ ਸਨ ਭਾਵੇਂ ਗੁਰੂ ਪਿਤਾ ਦੀ ਪੁੱਤਰਾਂ ਤੋਂ ਵੀ ਵੱਧ ਸੇਵਾ ਕਰਨ ਵਾਲੀ ਬੀਬੀ ਭਾਨੀ ਜੀ ਸਨ। ਭਾਵ ਮਾਤਾ ਸੁੰਦਰੀ ਜੀ ਤਕ ਸਮੂਹ "ਗੁਰੂ ਕੇ ਮਹਿਲਾਂ" ਨੇ ਸ਼ੁੱਧ ਹਿਰਦੇ ਅਤੇ ਸਤਿਕਾਰ ਭਾਵਨਾ ਨਾਲ ਗੁਰੂ ਸਾਹਿਬਾਨ ਅਤੇ "ਗੁਰੂ ਕੀਆਂ ਸੰਗਤਾਂ" ਦੀ ਸੇਵਾ ਕੀਤੀ। ਇਹ ਸੇਵਾ ਨਿਰਸੁਆਰਥ ਸੀ, ਵਿਖਾਵਾ ਅਤੇ ਪਾਖੰਡ ਰਹਿਤ ਸੀ। ਇਹ ਸੇਵਾ ਮਨ ਦੀ ਨਿਰਮਲਤਾ, ਨਿਮਰਤਾ, ਹਲੀਮੀ, ਪਰਉਪਕਾਰ ਅਤੇ ਸ਼ਰਧਾ ਭਾਵਨਾ ਨਾਲ ਲਵਰੇਜ਼ ਸੀ। ਜੋ ਲਾਮਿਸਾਲ ਹੈ। ਇਸ ਤਰ੍ਹਾਂ ਹਰ ਖੇਤਰ ਵਾਂਗ ਹੀ "ਸੇਵਾ" ਦੇ ਖੇਤਰ ਵਿਚ ਗੁਰੂ ਸਾਹਿਬਾਨ ਅਤੇ ਗੁਰੂ ਕੇ ਪਰਿਵਾਰ ਅਤੇ ਗੁਰੂ ਕੇ ਮਹਿਲ ਸਾਰੀ ਲੁਕਾਈ ਲਈ ਅਤੇ ਖਾਸ ਕਰਕੇ ਗੁਰੂ ਕਿਆਂ ਸਿੱਖਾਂ ਲਈ ਇਕ ਉਤਮ ਰੋਲ-ਮਾਡਲ ਸਨ।

ਅੱਜ ਸਮੁਚੇ ਮਾਨਵ ਸਮਾਜ ਅੰਦਰ ਅੰਤਾਂ ਦਾ ਵਿਖਾਵਾ, ਪਾਖੰਡ, ਹਉਮੈ ਅਤੇ ਸੁਆਰਥ ਪ੍ਰਬਲ ਹੈ। ਗੁਰਮਤਿ ਅਨੁਸਾਰੀ ਸੇਵਾ-ਭਾਵ ਤਾਂ ਇਕ ਤਰ੍ਹਾਂ ਨਾਲ ਮਨਫ਼ੀ ਹੀ ਹੋ ਗਿਆ ਜਾਪਦਾ ਹੈ। ਨਿਮਰਤਾ, ਹਲੀਮੀ ਅਤੇ ਮਿਠ-ਬੋਲੜਾ ਦੀ ਥਾਂ ਹਉਮੈ, ਹੈਂਕੜ, ਘੁਮੰਡ, ਕੌੜਾ ਬੋਲਣਾ, ਕੂੜ ਅਤੇ ਕਪਟ ਹੀ ਮਨੁੱਖਾਂ ਦੀ ਜ਼ਿੰਦਗੀ ਦੇ ਸ਼ਿੰਗਾਰ ਬਣੇ ਹੋਏ ਹਨ ਜੋ ਘਾਤਕ ਸਿੱਧ ਹੋ ਰਹੇ ਹਨ। "ਘਾਲਿ ਖਾਇ ਕਿਛੁ ਹਥਹੁ ਦੇਇ॥"[60] ਦੀ ਥਾਂ ਲੁੱਟ ਅਤੇ ਕੁੱਟ ਦਾ ਬੋਲਬਾਲਾ ਹੈ। ਰਾਤੋਂ-ਰਾਤ ਢੇਰ ਸਾਰਾ ਧਨ ਇਕੱਠਾ ਕਰਕੇ ਅਮੀਰ ਹੋਣ ਦੀ ਅਮੁੱਕ ਚੇਸਟਾ ਹੈ। ਇਹ ਵਰਤਾਰਾ ਅਤਿ ਖਤਰਨਾਕ ਹੈ, ਨਿਘਾਰ ਦੀ ਸਿਖਰ ਹੈ ਜਿਸ ਤੋਂ ਸੁਚੇਤ ਹੋਣ ਦੀ ਲੋੜ ਹੈ। ਲੋੜ ਹੈ ਕਿ ਅਸੀਂ "ਸਤਿਗੁਰ ਕੀ ਸੇਵਾ ਸਫਲੁ ਹੈ" ਅਤੇ "ਵਿਚਿ ਦੁਨੀਆ ਸੇਵ ਕਮਾਈਐ॥"[61] ਦੇ ਵਿਲੱਖਣ ਸਿਧਾਂਤ ਨੂੰ ਅਪਣਾਈਏ। ਅਜਿਹੇ ਸੱਚੇ ਮਾਰਗ ਦੇ ਪਾਂਧੀ "ਹਰਿ ਕੇ ਸੇਵਕਾਂ" ਦੀ ਜਹਾਨ ਵਲੋਂ ਵੀ ਸ਼ੋਭਾ ਕੀਤੀ ਜਾਂਦੀ ਹੈ, "ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥"[62] ਇਸੇ ਵਿਚ ਹੀ ਮਾਨਵ-ਸਮਾਜ ਦਾ ਭਲਾ ਹੈ।

## ਹਵਾਲੇ

1-48. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 26, 599, 1245, 522, 1076, 286, 274, 918, 471, 469, 292, 50, 757, 558, 649, 07, 354, 02, 463, 1381, 1395, 19, 862, 286, 749, 1350, 611, 663, 1384, 1106, 466-67, 284, 1145, 292, 1000, 649, 586, 734, 719, 1013, 359, 314, 50, 552, ਉਹੀ, 1314, 73, 473.

49. ਵਾਰਾਂ ਭਾਈ ਗੁਰਦਾਸ, ਵਾਰ

50-62. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 136, 432, 855, 484, 846, 241, 471, 269, 139, 749, 1245, 26, 136.

# ਸਤਿਗੁਰੂ ਕੀ ਸੇਵਾ ਸਫਲ ਹੈ

**ਭਾਈ ਪਿੰਦਰਪਾਲ ਸਿੰਘ**

ਸ੍ਰੀ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਦੇ ਇਸ ਪਵਿੱਤਰ ਹੁਕਮ ਵਿਚ ਆਰੰਭਿਕ ਜੋ ਬਚਨ ਸਾਡੀ ਝੋਲੀ ਵਿਚ ਪਾਏ ਹਨ, ਉਸ ਵਿਚ ਬਖ਼ਸ਼ਿਸ਼ ਕੀਤੀ ਹੈ ਕਿ ਭਾਈ ! ਸਤਿਗੁਰੂ ਦੀ ਕੀਤੀ ਹੋਈ ਸੇਵਾ ਫਲ ਸਹਿਤ ਹੈ, ਪਰ ਸ਼ਰਤ ਹੈ ਕਿ ਜੇ ਕੋਈ ਇਨਸਾਨ ਆਪਣੇ ਅੰਦਰ ਨੂੰ ਟਿਕਾਅ ਕੇ, ਚਿੱਤ ਲਾ ਕੇ ਸਮਰੱਥ ਸਤਿਗੁਰੂ ਦੀ ਸੇਵਾ ਕਰੇ। ਐਸਾ ਕਰਨ ਨਾਲ ਹੀ :

ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥[1]

ਸਤਿਗੁਰੂ ਦੀ ਸੇਵਾ ਦੇ ਨਾਲ ਅੰਦਰ ਦੇ ਜਿਤਨੇ ਵੀ ਮਨ ਇੱਛਤ ਫੁਰਨੇ ਹਨ, ਸਤਿਗੁਰੂ ਉਹ ਮਨ ਭਾਵਨਾ ਨੂੰ ਦੇਖਕੇ ਫਲ ਲਾਉਂਦੇ ਹਨ ਤੇ ਸੇਵਾ ਕਰਨ ਵਾਲੇ ਦੇ ਅੰਦਰੋਂ ਹਉਮੈ ਆਪਣੇ ਆਪ ਹੀ ਬਿਨਸ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਵਾਰ ਵਾਰ ਸਾਨੂੰ ਸੇਵਾ ਕਰਨ ਦੀ ਭਾਵਨਾ ਨਾਲ ਸੇਵਾ ਕਰਨ ਦੀ ਤਾਕੀਦ ਕੀਤੀ ਗਈ ਹੈ। ਸਾਨੂੰ ਪ੍ਰੇਰਨਾ ਦਿੱਤੀ ਹੈ ਕਿ ਸੰਸਾਰ ਵਿਚ ਵਿਚਰਦਿਆਂ ਆਮ ਮਨੁੱਖ ਜੋ ਵੀ ਕਰਮ ਕਰਦਾ ਹੈ, ਉਹ ਤਕਰੀਬਨ ਹਉਮੈ ਦੇ ਯੁਕਤ ਹੁੰਦਾ ਹੈ। ਇਥੇ ਖ਼ਿਆਲ ਉਪਜਦਾ ਹੈ ਕਿ ਸੇਵਾ ਤਾਂ ਆਪਾਂ ਹਚਦਰਡਤਸ ਤੌਰ 'ਤੇ ਆਪਣੇ ਹੱਥਾਂ ਨਾਲ ਕਰਦੇ ਹਾਂ। ਅਸੀਂ ਝਾੜੂ ਆਪਣੇ ਹੱਥਾਂ ਨਾਲ ਦੇਂਦੇ ਹਾਂ, ਚਿੱਤ ਦਾ ਉਥੇ ਕੀ ਕੰਮ ? ਜੇ ਅਸੀਂ ਗੁਰੂ ਕੇ ਲੰਗਰ ਵਿਚ ਭਾਂਡੇ ਮਾਂਜਦੇ ਹਾਂ ਤਾਂ ਭਾਂਡੇ ਹੱਥਾਂ ਨਾਲ ਮਾਂਜਦੇ ਪਏ ਹਾਂ ਉਥੇ ਚਿਤ ਨਾਮ ਦਾ ਕੀ ਭਾਵ ? ਜੇ ਆਪਾਂ ਸਤਿਗੁਰੂ ਦੇ ਘਰ ਵਿਚ ਤੱਪੜ ਝਾੜਦੇ ਹਾਂ ਤਾਂ ਉਥੇ ਵੀ ਅਸੀਂ ਆਪਣੇ ਹੱਥਾਂ ਨਾਲ ਇਹ ਕਰਮ ਕਰਦੇ ਹਾਂ। ਪ੍ਰਸ਼ਨ ਇਹ ਹੈ ਚਿੱਤ ਲਾ ਕੇ ਸੇਵਾ ਦਾ ਅਰਥ ਕੀ ਹੈ ? ਕੀ ਉਸ ਵੇਲੇ ਝਾੜੂ ਲਾਉਂਦਿਆਂ ਚਿੱਤ ਝਾੜੂ ਵਿਚ ਰੱਖੀਏ ? ਕੀ ਆਪਾਂ ਗੁਰੂ ਜੀ ਦੇ ਘਰ ਦੇ ਵਿਚ ਸਫ਼ਾਈ ਸੇਵਾ ਕਰਦਿਆਂ ਕੋਈ ਵੀ ਸੇਵਾ ਕਰੀਏ ਤਾਂ ਕੀ ਉਸ ਸੇਵਾ ਵਿਚ ਆਪਣੇ ਇੰਦਰਿਆਂ ਨੂੰ ਆਪਣੇ ਚਿੱਤ ਨੂੰ ਟਿਕਾਈਏ ? ਉੱਤਰ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਦੋ ਤਰ੍ਹਾਂ ਦੀ ਸੇਵਾ ਪ੍ਰਵਾਨ ਕੀਤੀ ਹੈ– ਇਕ ਬਾਹਰੀ ਸੇਵਾ, ਦੂਜੀ ਅੰਦਰੂਨੀ ਸੇਵਾ। ਬਾਹਰੀ ਸੇਵਾ ਤਾਂ ਕਈ ਵਾਰੀ ਸਾਨੂੰ ਨਜ਼ਰ ਆ ਜਾਂਦੀ ਹੈ, ਪਰ ਅੰਦਰ ਦੀ ਸੇਵਾ ਕੇਵਲ ਉਹ ਕਰਦੇ ਹਨ ਜਿਨ੍ਹਾਂ ਨੂੰ ਦਾਤਾਰ ਨੇ ਅੰਦਰ ਦੀ ਭਾਵਨਾ ਦੀ ਬਖ਼ਸ਼ਿਸ਼ ਕੀਤੀ ਹੈ। ਮਨ ਹੱਠ ਕਰਕੇ ਨਹੀਂ। ਬੱਧਾ ਚੱਟੀ ਉਹ ਸੇਵਾ ਨਹੀਂ ਕਰਦੇ। ਬਾਹਰ ਦੀ ਸੇਵਾ ਅਸੀਂ ਸਰੀਰ ਦੇ ਅੰਗਾਂ ਨਾਲ ਕਰਦੇ ਹਾਂ ਤੇ ਅੰਦਰ ਦੀ ਸੇਵਾ ਤੋਂ ਭਾਵ ਹੈ ਕਿ ਹੱਥੀ ਸੇਵਾ ਕਰਦਿਆਂ

---

*ਗੁਰਮਤਿ ਦੇ ਵਿਸ਼ਵ ਪ੍ਰਸਿੱਧ ਵਿਆਖਿਆਕਾਰ, ਲੁਧਿਆਣਾ।

ਹੋਇਆਂ ਆਪਣੇ ਅੰਦਰ ਨੂੰ ਖਿਨ ਖਿਨ ਗੁਰੂ ਦੇ ਸ਼ਬਦ ਵਿਚ ਜੋੜਨਾ ਹੈ। ਇਹ ਹੈ ਚਿੱਤ ਲਾ ਕੇ ਸੇਵਾ ਕਰਨੀ। ਆਪਣੇ ਚਿੱਤ ਨੂੰ ਬੱਧਾ-ਚੱਟੀ ਨਹੀਂ। ਜੋ ਗੁਰੂ ਕਹਿੰਦੇ ਹਨ, ਉਸਨੂੰ ਖਿੜੇ ਮੱਥੇ ਪ੍ਰਵਾਨ ਕਰਨਾ ਹੈ। ਸੇਵਾ ਕਰਦਿਆਂ ਕੋਈ ਵੀ ਪਲ ਐਸਾ ਨਾ ਨਿਕਲੇ ਕਿ ਜਦੋਂ ਸਾਡੇ ਅੰਦਰ ਵਾਲਾ ਚਿੱਤ ਗੁਰੂ ਦੇ ਸ਼ਬਦ ਤੋਂ ਦੂਰ ਹੋਵੇ। ਸਤਿਗੁਰੂ ਨੇ ਬਾਣੀ ਵਿਚ ਸੇਵਾ, ਸੇਵਾਦਾਰ ਤੇ ਸੇਵਾ ਕਰਕੇ ਮਿਲਦੀਆਂ ਹੋਈ ਦਾਤਾਂ ਤਿੰਨਾਂ ਦਾ ਜ਼ਿਕਰ ਕੀਤਾ ਹੈ। ਚਿੱਤ ਲਾ ਕੇ ਸੇਵਾ ਆਪਾਂ ਕਿਵੇਂ ਕਰੀਏ ਅਤੇ ਸੇਵਾਦਾਰ ਦਾ ਜੀਵਨ ਕੈਸਾ ਹੈ ? ਇਸ ਪ੍ਰਸੰਗ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਦਾਤਾਰ ਨੇ ਦੋ ਉਦਹਾਰਣਾਂ ਦਿੱਤੀਆਂ ਹਨ। ਇਕ ਤਾਂ ਉਹ ਹਨ ਸੇਵਾ ਕਰਨ ਵਾਲੇ ਜਿਹੜੇ ਮਾਨੋ ਚਾਕਰ ਦੀ ਤਰ੍ਹਾਂ ਆਉਂਦੇ ਹਨ ਤੇ ਗੁਰੂ ਚਰਨਾਂ ਵਿਚ ਆਪਣੀ ਚਾਕਰੀ ਦੇ ਢੰਗ ਨਾਲ ਸੇਵਾ ਕਰਦੇ ਹਨ ਤੇ ਦੂਸਰੇ ਉਹ ਹਨ ਜਿਹੜੇ ਚਾਕਰ ਬਣਕੇ ਨਹੀਂ, ਨੌਕਰ ਬਣਕੇ ਨਹੀਂ ਸਤਿਗੁਰੂ ਨਹੀਂ, ਸਤਿਗੁਰੂ ਦੇ ਦਰ ਦੇ ਲਾਲੇ ਗੋਲੇ ਬਣ ਕੇ ਆਉਂਦੇ ਹਨ ਤੇ ਸੇਵਾ ਕਰਕੇ ਵੀ ਅਰਦਾਸ ਕਰਦੇ ਹਨ- ਦਾਤਾ ਜੀ ! ਕ੍ਰਿਪਾ ਕਰਕੇ ਬਖ਼ਸ਼ ਦੇਈਂ। ਜਿਤਨੀ ਭਾਵਨਾ ਨਾਲ ਸੇਵਾ ਕਰਨੀ ਸੀ, ਤੇਰੇ ਘਰ ਦਾ ਲੂਣ ਖਾ ਕੇ ਹਰਾਮ ਕਰ ਗਿਆ। ਕ੍ਰਿਪਾ ਕਰ, ਮੈਨੂੰ ਚਿੱਤ ਲਾ ਕੇ ਸੇਵਾ ਕਰਨ ਦੀ ਦਾਤ ਬਖ਼ਸ਼। ਦੇਖੋ ਦੋ ਪ੍ਰਮਾਣ ਹਨ ਹਜ਼ੂਰ ਦੀ ਬਾਣੀ ਵਿਚ। ਇਕ ਤਾਂ ਆਸਾ ਦੀ ਵਾਰ ਵਿਚ ਹੀ ਅੰਮ੍ਰਿਤ ਬਚਨ ਰੋਜ਼ਾਨਾ ਆਪਾਂ ਸੁਣਦੇ ਹਾਂ। ਸਾਹਿਬ ਕਹਿੰਦੇ ਹਨ ਕਿ ਜੇਕਰ ਕੋਈ ਨੌਕਰ ਕਿਸੇ ਮਾਲਕ ਦੇ ਘਰ ਦੀ ਨੌਕਰੀ ਚਾਕਰੀ ਕਰਦਾ ਹੈ ਤਾਂ ਚਾਕਰ ਚਿੱਤ ਲਾ ਕੇ ਚਾਕਰੀ ਕਰੇ ਤਾਂ ਮਾਲਕ ਖ਼ੁਸ਼ ਹੋ ਕੇ ਜਿਤਨੀ ਉਸਦੀ ਰੋਜ਼ਾਨਾ ਦੀ ਦਿਹਾੜੀ ਹੈ ਜਾਂ ਜਿਤਨੀ ਉਸਦੀ ਤਨਖ਼ਾਹ ਬਣਦੀ ਹੈ, ਉਸਦੀ ਮਿਹਨਤ ਤੋਂ ਵੀ ਕਈ ਗੁਣਾ ਵੱਧ ਉਸਦੀ ਝੋਲੀ ਵਿਚ ਦਾਤ ਪਾ ਦਿੰਦਾ ਹੈ। ਪਰੰਤੂ ਜੇ ਕੋਈ ਚਾਕਰ ਆਪਣੇ ਨਾਲ ਸ਼ਬਦ ਤਾਂ ਲਾਏ ਮੈਂ ਮਾਲਕ ਦੀ ਚਾਕਰੀ ਕਰਦਾ ਹਾਂ, ਪਰ ਮਾਲਕ ਦੇ ਸਾਹਮਣੇ ਹੋ ਕੇ ਉਸਦੀ ਬਰਾਬਰਤਾ ਕਰਕੇ ਉਸਦੇ ਸਾਹਮਣੇ ਬੋਲੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ਕਿ ਤੈਨੂੰ ਦਾਤ ਤਾਂ ਕੀ ਮਿਲਣੀ ਹੈ, ਤੇਰੇ ਅੰਦਰ ਦੀ ਹਉਮੈ ਕਰਕੇ ਅਤੇ ਤੇਰੀ ਮਤ ਥੋੜ੍ਹੀ ਹੋਣ ਕਰਕੇ ਕੀਤੀ ਹੋਈ ਚਾਕਰੀ ਵੀ ਵਿਅਰਥ ਜਾ ਸਕਦੀ ਹੈ। ਸਤਿਗੁਰੂ ਜੀ ਫ਼ਰਮਾਉਂਦੇ ਹਨ:

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥[2]

ਖਸਮ ਦੇ ਹੁਕਮ ਵਿਚ, ਖਸਮ ਦੀ ਰਜ਼ਾ ਵਿਚ ਤੇ ਖਸਮ ਦੇ ਭਾਣੇ ਵਿਚ ਤੁਰੇ।

ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥[3]

ਜੇ ਭਾਵਨਾ ਨਾਲ ਚਾਕਰੀ ਕਰੇ ਤਾਂ ਉਸਦੀ ਤਨਖ਼ਾਹ ਤੋਂ ਕਈ ਗੁਣਾਂ ਵੱਧ ਉਸਨੂੰ ਦੌਲਤ ਮਿਲ ਗਈ। ਪਰ ਨਾਲ ਬਚਨ ਕੀਤਾ-

ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥
ਵਜੁਹ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ॥[4]

ਜਿਸਨੂੰ ਇੰਨਾ ਇਨਾਮ, ਇੰਨੀ ਇੱਜ਼ਤ ਮਿਲਣੀ ਸੀ ਤੇ ਉਹ ਸੇਵਾ ਕਰਨ ਵਾਲਾ, ਚਾਕਰੀ ਕਰਨ ਵਾਲਾ, ਆਪਣੇ ਆਪ ਨੂੰ ਗੁਰੂ ਦਾ ਨੌਕਰ ਕਹਾਉਣ ਵਾਲਾ ਜਦੋਂ ਖਸਮ ਦੀ ਚਾਕਰੀ ਚਿੱਤ ਲਾ ਕੇ ਨਹੀਂ ਕਰਦਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਉਸਦੇ

ਮੂੰਹ 'ਤੇ ਚੋਟਾਂ ਪੈਂਦੀਆਂ ਹਨ। ਉਸਨੂੰ ਅਸੀਸਾਂ ਨਹੀਂ ਮਿਲਦੀਆਂ। ਪਰ ਨਾਲ ਮੇਹਰ ਕਰਕੇ ਬਚਨ ਕਹੇ ਹਨ:

ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥

ਚਾਕਰੀ ਵੀ ਕਰੇ ਤੇ ਮਾਲਕ ਦੇ ਸਾਹਮਣੇ ਖਲੋ ਕੇ ਅਹੰਕਾਰ ਦੇ ਬੋਲ ਵੀ ਬੋਲੇ।

ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥

ਚਿੱਤ ਲਾ ਕੇ ਚਾਕਰੀ ਸੇਵਾ ਕੀ ਹੈ ? ਸਾਹਿਬ ਕਹਿੰਦੇ ਹਨ:

ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥[5]

ਜਿਹੜਾ ਹਉਮੈ ਨੂੰ ਗਵਾ ਦੇਵੇ, ਆਪਣੀ ਅੰਦਰ ਦੀ ਮਮਤਾ ਨੂੰ ਬਿਲਕੁਲ ਤਿਆਗ ਦੇਵੇ ਤਾਂ ਇਹੋ ਜਿਹੇ ਸੇਵਾ ਕਰਨ ਵਾਲੇ ਚਾਕਰ ਨੂੰ ਗੁਰੂ ਦੇ ਘਰ ਵਿਚ ਮਾਣ ਮਿਲਦਾ ਹੈ, ਇੱਜ਼ਤ ਮਿਲਦੀ ਹੈ। ਕੌਣ ਹੈ ਸਫਲ ਸੇਵਕ ? ਕਿਵੇਂ ਉਸਨੇ ਮਾਲਕ ਦੀ ਸੇਵਾ ਕੀਤੀ ਤੇ ਉਸ ਸਫਲ ਸੇਵਕ ਦਾ ਜੀਵਨ ਕੀ ਹੈ:

ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥

ਜਿਸਨੇ ਸੱਚੇ ਪਰਮਾਤਮਾ ਵਾਹਿਗੁਰੂ ਜੀ ਨੂੰ ਧਿਆਇਆ, ਜਿਸਨੇ ਸਿਮਰਨ ਕੀਤਾ, ਮੇਰੇ ਮਾਲਕ ਨੇ ਕ੍ਰਿਪਾ ਕਰਕੇ ਸਿਮਰਨ ਕਰਨ ਵਾਲੇ ਦੇ ਅੰਦਰ ਸੰਤੋਖ ਭਰ ਦਿੱਤਾ। ਇਹ ਇਕ ਅਟਲ ਸਚਾਈ ਹੈ ਕਿ ਜਦੋਂ ਸੰਤੋਖੀ ਬੰਦਾ ਸੇਵਾ ਕਰਦਾ ਹੈ ਤਾਂ ਉਸ ਦਾ ਅੰਦਰ ਇੰਨਾ ਟਿੱਕ ਜਾਂਦਾ ਹੈ ਕਿ ਕਿਸੇ ਵੀ ਤਰ੍ਹਾ ਦੀ ਤਮ੍ਹਾ ਦਾ, ਹਉਮੈ ਦਾ, ਲਾਲਚ ਦਾ ਉਸਦੇ ਮਨ ਅੰਦਰ ਫੁਰਨਾ ਵੀ ਨਹੀਂ ਉਠਦਾ:

ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥

ਸਫਲ ਸੇਵਕ ਕਦੀ ਵੀ ਮੰਦੇ ਰਸਤੇ 'ਤੇ ਨਹੀਂ ਤੁਰਦਾ। ਉਹ ਚੰਗੀ ਕਿਰਤ ਕਰਦਾ ਹੈ ਤੇ ਆਪਣੀ ਜ਼ਿੰਦਗੀ ਵਿਚ ਧਰਮ ਨੂੰ ਕਮਾਉਂਦਾ ਹੈ।

ਸੇਵਾ ਕਰਨ ਵਾਲਾ ਤਾਂ ਸੰਸਾਰ ਦੇ ਬੰਧਨ ਤੋੜ ਦਿੰਦਾ ਹੈ। ਉਸਨੂੰ ਨਾ ਤਾਂ ਸੰਸਾਰ ਤੋਂ ਕੋਈ ਜਕੜ ਤੇ ਨਾ ਕੋਈ ਸੰਸਾਰ ਦੀ ਪਕੜ ਹੁੰਦੀ ਹੈ। ਸੇਵਾ ਕਰਨ ਵਾਲੇ ਦਾ ਮਕਸਦ ਤਾਂ ਕੇਵਲ ਆਪਣੇ ਗੁਰੂ ਨੂੰ, ਆਪਣੇ ਪਿਆਰੇ ਨੂੰ ਰੀਝਾਣਾ ਹੈ-

ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥

ਸੇਵਾਦਾਰ ਦਾ ਅਜਿਹਾ ਜੀਵਨ ਹੈ ਕਿ ਉਹ ਕੇਵਲ ਜ਼ਬਾਨ ਦੇ ਰਸ ਹੀ ਨਹੀਂ, ਕੇਵਲ ਆਪਣੇ ਉਦਰ (ਪੇਟ) ਨੂੰ ਭਰਨ ਵਾਸਤੇ ਨਹੀਂ, ਸੇਵਾ ਕਰਨ ਵਾਲਾ ਮੰਦੇ ਰਸਤੇ 'ਤੇ ਨਹੀਂ ਤੁਰਦਾ। ਉਹ ਸੰਸਾਰ ਦੇ ਬੰਧਨਾਂ ਤੋਂ ਮੁਕਤ ਹੁੰਦਾ ਹੈ ਕਿਉਂਕਿ ਉਹ ਸੰਸਾਰ ਵਿਚ ਕੇਵਲ ਖਾਣ ਵਾਸਤੇ ਨਹੀਂ ਜਿਉਂਦਾ।

ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥

ਤੇ ਸੇਵਾ ਕਰਦਿਆਂ ਕਰਦਿਆਂ ਹੀ ਇਕ ਦਿਨ

ਵਡਿਆਈ ਵਡਾ ਪਾਇਆ ॥[6]

ਸੇਵਾਦਾਰ ਹੱਥੀਂ ਸੇਵਾ ਕਰਦਾ ਹੈ ਚਿੱਤ ਨਾਲ ਤੇ ਆਪਣੇ ਗੁਰੂ ਦੇ ਸ਼ਬਦ ਨੂੰ ਕਮਾਉਂਦਾ ਹੈ। ਵਡਿਆਈ ਕਰਦਾ ਇਕ ਦਿਨ ਉਹ ਵੱਡੇ ਵਿਚ ਸਮਾ ਜਾਂਦਾ ਹੈ। ਸੇਵਾਦਾਰ ਇਕ

ਦਿਨ ਸੁਆਮੀ ਵਿਚ ਅਭੇਦ ਹੋ ਜਾਂਦਾ ਹੈ। ਦਰਅਸਲ ਸਤਿਗੁਰੂ ਦੀ ਸੇਵਾ ਨਿਸਫਲ ਨਹੀਂ ਹੁੰਦੀ। ਹਾਂ, ਥੋੜ੍ਹੀਆਂ ਜਿਹੀਆਂ ਗੱਲਾਂ ਜ਼ਰੂਰ ਚੇਤੇ ਰੱਖਣ ਵਾਲੀਆਂ ਹਨ, ਜੋ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸਾਨੂੰ ਦਰਸਾਈਆਂ ਗਈਆਂ ਹਨ। ਜਦੋਂ ਅਸੀਂ ਰੋਗ ਦੂਰ ਕਰਨ ਲਈ ਕੋਈ ਵੀ ਦਵਾਈ ਖਾਂਦੇ ਹਾਂ ਤਾਂ ਕਿਸੇ ਵੀ ਡਾਕਟਰ, ਵੈਦ ਜਾਂ ਹਕੀਮ ਕੋਲ ਜਾਈਏ ਤਾਂ ਉਹ ਦਵਾਈ ਖਾਣ ਵਾਸਤੇ ਤਾਕੀਦ ਕਰੇਗਾ। ਦਵਾਈ ਦਾ ਢੰਗ ਤਰੀਕਾ ਵੀ ਦੱਸੇਗਾ, ਪਰ ਜਿਥੇ ਦਵਾਈ ਵਿਚ ਤਾਕਤ ਤੇ ਸਮਰਥਾ ਹੈ, ਉਥੇ ਡਾਕਟਰ ਨਾਲ ਇਹ ਗੱਲ ਵੀ ਕਹੇਗਾ ਕਿ ਦਵਾਈ ਤੇਰੇ 'ਤੇ ਅਸਰ ਜ਼ਰੂਰ ਕਰੇਗੀ ਪਰ ਦਵਾਈ ਦੇ ਨਾਲ-ਨਾਲ ਇਹਨਾਂ ਚੀਜ਼ਾਂ ਦਾ ਪ੍ਰਹੇਜ਼ ਜ਼ਰੂਰ ਰੱਖ ਲਵੀਂ। ਜੇਕਰ ਵੈਦ ਕੋਲੋਂ ਦਵਾਈ ਲੈ ਵੀ ਲਈ, ਨੇਮ ਨਾਲ ਉਹ ਦਾਵਈ ਖਾ ਵੀ ਲਈ, ਪਰ ਜਿਹੜੀਆਂ ਚੀਜ਼ਾਂ ਦਾ ਉਸਨੇ ਪ੍ਰਹੇਜ਼ ਤੇ ਸੰਜਮ ਕਰਨ ਲਈ ਸਾਨੂੰ ਕਿਹਾ ਸੀ, ਆਪਾਂ ਉਹ ਸੰਜਮ ਤੇ ਪ੍ਰਹੇਜ਼ ਨਹੀਂ ਕੀਤਾ ਤਾਂ ਪਰਤ ਕੇ ਅਸੀਂ ਇਹ ਨਾ ਕਹੀਏ ਕਿ ਵੈਦ ਦੀ ਦਵਾਈ ਦਾ ਅਸਰ ਨਹੀਂ ਤੇ ਸਿਆਣੇ ਕਹਿਣਗੇ ਕਿ ਵੈਦ ਦੀ ਦਵਾਈ ਤਾਂ ਅਸਰ ਜ਼ਰੂਰ ਕਰਦੀ ਹੈ, ਪਰ ਜਿਹੜੀਆਂ ਚੀਜ਼ਾਂ ਦਾ ਉਸ ਮਰੀਜ਼ ਨੂੰ ਪ੍ਰਹੇਜ਼ ਕਰਨ ਲਈ ਕਿਹਾ ਸੀ, ਕੀ ਉਸਨੇ ਉਹਨਾਂ ਦਾ ਪ੍ਰਹੇਜ਼ ਕੀਤਾ ਹੈ ? ਏਹੋ ਕਾਰਨ ਹੈ ਕਈ ਕਈ ਸਾਲ ਸੇਵਾ ਕਰਦਿਆਂ, ਅੰਦਰ ਤਬਦੀਲੀ ਹੁੰਦੀ ਹੀ ਨਹੀਂ ? ਪਹਿਲੇ ਕਥਨ ਕਿ ਸੇਵਾ ਦੋ ਤਰੀਕਿਆਂ ਨਾਲ ਹੈ-ਇਕ ਬਾਹਰੀ ਸੇਵਾ ਤੇ ਦੂਜੀ ਸਰੀਰ ਦੀ ਸੇਵਾ। ਇਕ ਚਿੱਤ ਹੋ ਕੇ ਆਪਣੇ ਅੰਦਰ ਨੂੰ ਸ਼ਬਦ ਦੀ ਕਮਾਈ ਵਿਚ ਜੋੜਨਾ ਹੈ। ਜੇ ਅਸੀਂ ਕਹੀਏ ਕਿ ਇਕੱਲਾ ਬਾਹਰ ਦੀ ਸਰੀਰਕ ਸੇਵਾ ਨਾਲ ਸਾਨੂੰ ਕੁਝ ਪ੍ਰਾਪਤ ਹੋ ਜਾਵੇ ਤਾਂ ਖਿਮਾ ਕਰਿਉ, ਜਿਹੜਾ ਝਾੜੂ ਆਪਾਂ ਗੁਰੂ ਘਰ ਦੇਂਦੇ ਹਾਂ, ਤੁਸੀਂ ਦੇਖਦੇ ਹੋ ਕੁਝ ਲੋਕ ਐਸੇ ਹਨ, ਜਿਹੜੇ ਸਵੇਰੇ ਉੱਠਦਿਆਂ ਸਾਰ ਸ਼ਹਿਰ ਦੀਆਂ ਸੜਕਾਂ ਨੂੰ ਝਾੜੂਆਂ ਨਾਲ ਸਾਫ਼ ਕਰਦੇ ਹਨ। ਕੀ ਉਹ ਝਾੜੂ ਲਾਉਣ ਵਾਲੇ ਸਾਰੇ ਬ੍ਰਹਮ ਗਿਆਨੀ ਬਣ ਗਏ ? ਅਸੀਂ ਦੇਖਦੇ ਹਾਂ ਕਿ ਕਈ ਬੰਦੇ ਐਸੇ ਹਨ ਕਿ ਉਹ ਲੋਕਾਂ ਦੇ ਘਰਾਂ ਵਿਚ ਜਾ ਕੇ ਭਾਂਡੇ ਮਾਂਜਦੇ ਹਨ ਤਾਂ ਏਨਾ ਸਮਾਂ ਭਾਂਡੇ ਮਾਂਜਣ ਤੋਂ ਬਾਅਦ ਕੀ ਉਹਨਾਂ ਦੇ ਅੰਦਰ ਪਵਿੱਤਰ ਹੋ ਗਏ ? ਉਹ ਪਾਰਬ੍ਰਹਮ ਤੱਕ ਪਹੁੰਚ ਗਏ ? ਕੁਝ ਲੋਕ ਐਸੇ ਹਨ ਜਿਹੜੇ ਮਜ਼ਦੂਰੀ ਕਰਦੇ ਹਨ ਤੇ ਸਿਰ 'ਤੇ ਲੋਕਾਂ ਦਾ ਕੂੜਾ ਚੁੱਕ ਕੇ ਟੋਕਰੀ ਵਿਚ ਪਾ ਕੇ ਬਾਹਰ ਸੁੱਟਦੇ ਹਨ। ਕੀ ਉਹਨਾਂ ਟੋਕਰੀਆਂ ਢੋਹਣ ਵਾਲਿਆਂ ਦੇ ਅੰਦਰ ਨਾਮ ਦਾ ਪ੍ਰਕਾਸ਼ ਹੋ ਗਿਆ ? ਇਸ ਲਈ ਸੇਵਾ ਤਾਂ ਸਫਲ ਹੈ ਜੇਕਰ ਚਿੱਤ ਲਾ ਕੇ ਕੀਤੀ। ਝਾੜੂ ਤਾਂ ਸੈਂਕੜੇ ਲੋਕ ਸੜਕਾਂ 'ਤੇ ਲਾਉਂਦੇ ਹਨ ਪਰ ਗੁਰੂ ਘਰ ਵਿਚ ਝਾੜੂ ਲਾਉਣ ਵਾਲਾ ਤੇ ਜੋ ਬਾਹਰ ਝਾੜੂ ਪਕੜ ਕੇ ਖਲੋਤਾ ਹੈ ਉਸਦੇ ਵਿਚ ਬੜਾ ਅੰਤਰ ਹੈ। ਝਾੜੂ ਲਾਉਣ ਵਾਲਾ ਜਿਹੜਾ ਗੁਰੂ ਘਰ ਟਿੱਕਿਆ ਹੈ ਉਸਦੇ ਅੰਦਰ ਗੁਰੂ ਦਾ ਸ਼ਬਦ ਚੱਲਦਾ ਹੈ ਤੇ ਉਸਦਾ ਝਾੜੂ ਲਾਇਆ ਉਸਦੇ ਅੰਦਰ ਦੀ ਸਫ਼ਾਈ ਵੀ ਕਰਦਾ ਹੈ। ਬਾਹਰ ਝਾੜੂ ਲਾਣ ਵਾਲਾ ਕੇਵਲ ਮਿੱਟੀ ਹੂੰਝ ਕੇ ਸੁੱਟਦਾ ਹੈ ਤੇ ਜਿਹੜਾ ਸ਼ਬਦ ਦੀ ਕਮਾਈ ਕਰਦਾ ਹੈ। ਸ਼ਬਦ ਦਾ ਝਾੜੂ ਉਸ ਬੰਦੇ ਦੇ ਅੰਦਰ ਦੀ ਸਫ਼ਾਈ ਵੀ ਕਰਦਾ ਹੈ। ਜਦੋਂ ਕੋਈ ਇਨਸਾਨ ਬਾਹਰੋਂ ਹੱਥਾਂ ਨਾਲ ਗੁਰੂ ਦੇ ਭਾਂਡੇ ਮਾਂਜਦਾ ਹੈ ਤੇ ਨਾਲ-ਨਾਲ ਜਦੋਂ ਉਹ ਨਾਮ ਜੱਪਦਾ ਹੈ, ਬਾਣੀ ਪੜ੍ਹਦਾ ਹੈ ਤਾਂ ਬਾਹਰ ਦੇ ਭਾਂਡੇ ਧੁਪਦੇ ਹਨ ਹੱਥਾਂ ਨਾਲ ਤੇ

ਅੰਦਰ ਦੇ ਭਾਂਡੇ ਧੁਪਦੇ ਹਨ ਗੁਰੂ ਦੇ ਸ਼ਬਦ ਵਿਚ ਚਿੱਤ ਲਾਉਣ ਨਾਲ। ਬਾਹਰ ਉਹ ਟੋਕਰੀ ਚੁੱਕਦਾ ਹੈ, ਸਿਰ 'ਤੇ ਕੂੜਾ ਮਿੱਟੀ ਚੁੱਕ ਕੇ ਬਾਹਰ ਸੁੱਟਦਾ ਹੈ। ਬਾਹਰ ਦੀ ਮਿੱਟੀ ਸੁੱਟੀ ਜਾਂਦੀ ਹੈ ਸਿਰ 'ਤੇ ਟੋਕਰੀ ਚੁੱਕ ਕੇ ਅਤੇ ਅੰਦਰ ਦੇ ਕੂੜੇ ਸੁੱਟੇ ਜਾਂਦੇ ਹਨ ਗੁਰੂ ਦੇ ਸ਼ਬਦ ਵਿਚ ਚਿੱਤ ਲਾ ਕੇ। ਇਸ ਤਰ੍ਹਾਂ ਸੇਵਾ ਵਿਚ ਕੋਈ ਘਾਟ ਨਹੀਂ, ਗੁਰੂ ਦੇ ਸ਼ਬਦ ਵਿਚ ਕੋਈ ਘਾਟ ਨਹੀਂ, ਗੁਰੂ ਦੇ ਸ਼ਬਦ ਦਵਾਈ ਵਿਚ ਕੋਈ ਘਾਟ ਨਹੀਂ। ਮਨੁੱਖ ਨੂੰ ਸੋਚਣਾ ਪਵੇਗਾ ਕਿ ਕੀ ਕਾਰਨ ਹੈ ਕਿ ਇੰਨੀ ਸੇਵਾ ਕਰਨ ਦੇ ਬਾਅਦ ਵੀ ਮੇਰਾ ਅੰਦਰ ਰੁੱਖਾ ਕਿਉਂ ? ਇੰਨੀ ਸੇਵਾ ਕਰਨ ਦੇ ਬਾਅਦ ਮੇਰਾ ਅੰਦਰ ਸੁੱਕਾ ਕਿਉਂ ? ਇਸ ਸੰਦਰਭ ਵਿਚ ਭਗਤ ਪਰਮਾਨੰਦ ਜੀ ਦੇ ਬਾਣੀ ਅੰਦਰ ਕੀਤਾ ਕਥਨ ਬੜਾ ਮੁਲਵਾਨ ਤੇ ਪ੍ਰਸੰਗਕ ਹੈ। ਭਗਤ ਪਰਮਾਨੰਦ ਜੀ ਕਹਿੰਦੇ ਹਨ ਕਿ ਬੰਦਿਆਂ! ਤੂੰ ਧਰਮ ਗ੍ਰੰਥ ਦੇ ਵਖਿਆਨ ਵੀ ਸੁਣੇ, ਤੂੰ ਧਰਮ ਗ੍ਰੰਥ ਆਪ ਪੜ੍ਹੇ ਤੇ ਪੜਚੋਲੇ ਵੀ। ਫਿਰ ਕਹਿੰਦੇ ਹਨ- ਤੂੰ ਆਪਣੇ ਹੱਥੀਂ ਸੇਵਾ ਕਰਨ ਵੀ ਤੁਰਿਉਂ, ਪਰ ਚੇਤੇ ਰੱਖੀਂ ਤੇਰੇ ਪੜ੍ਹੇ ਹੋਏ ਤੇ ਪੜਚੋਲੇ ਹੋਏ ਵਖਿਆਨ ਕਿਸ ਅਰਥ, ਜੇ ਇੰਨਾ ਕੁਝ ਕਹਿ ਕੇ ਵੀ ਕਾਮ ਤੇ ਵਾਸ਼ਨਾ ਮੁੱਕੀ ਨਹੀਂ। ਤੇਰੇ ਬਾਹਰ ਦੀ ਸੇਵਾ ਕੀਤੀ ਹੋਈ ਕਿਸ ਅਰਥ ਜੇ ਅੰਦਰ ਦੇ ਕ੍ਰੋਧ ਨੇ ਅਜੇ ਖਹਿੜਾ ਨਹੀਂ ਛੱਡਿਆ ਤੇ ਤੀਸਰਾ ਜਿਹੜਾ ਉਹਨਾਂ ਬਚਨ ਕਿਹਾ ਕਿ ਸੇਵਾ ਸਫਲ ਹੈ, ਪਰ ਨਿਹਫਲ ਤਾਂ ਹੁੰਦੀ ਹੈ ਜੇ ਸੇਵਾ ਕਰਦਿਆਂ ਵੀ ਲੋਕਾਂ ਦੀ ਨਿੰਦਿਆ ਕਰੀ ਜਾਏ। ਇਸ ਤਰ੍ਹਾਂ ਕੀਤੀ ਹੋਈ ਸੇਵਾ ਨਿਹਫਲ ਹੋ ਜਾਂਦੀ ਹੈ। ਗੁਰੂ ਦੀ ਸੇਵਾ ਤਾਂ ਸਫਲ ਹੈ ਜੇ ਕੋਈ ਚਿੱਤ ਲਾ ਕੇ ਕਰੇ। ਸਤਿਗੁਰ ਦਾ ਅੰਮ੍ਰਿਤ ਬਚਨ ਹੈ-

> ਤੈ ਨਰਿ ਕਿਆ ਪੁਰਾਨੁ ਸੁਨਿ ਕੀਨਾ ॥
> ਅਨਪਾਵਨੀ ਭਗਤਿ ਨਹੀ ਉਪਜੀ ਭੂਖੇ ਦਾਨੁ ਨ ਦੀਨਾ ॥ਰਹਾਉ॥
> ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥
> ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥੧॥[7]

ਸੇਵਾ ਸਫਲ ਹੈ, ਪਰ ਜਦੋਂ ਮਨੁੱਖ ਸੇਵਾ ਕਰਕੇ ਆਪਣੀ ਜ਼ੁਬਾਨ ਤੋਂ ਪਰਾਈ ਨਿੰਦਿਆ ਕਰਦਾ ਹੈਂ ਤਾਂ ਉਸਦੀ ਕੀਤੀ ਹੋਈ ਸੇਵਾ ਵੀ ਕਈ ਵਾਰੀ ਨਿਹਫਲ ਹੋ ਕੇ ਚਲੀ ਜਾਂਦੀ ਹੈ। ਇਸ ਲਈ ਮਨੁੱਖ ਨੇ ਚਾਕਰ ਬਣ ਕੇ ਸੇਵਾ ਕਰਨੀ ਹੈ ਪਰ ਚਾਕਰ ਦੀ ਸੇਵਾ ਤਾਂ ਪ੍ਰਵਾਨ ਹੈ ਜੇ ਖਸਮ ਦੇ ਭਾਣੇ ਵਿਚ ਤੁਰੇ ਤੇ ਜੇ ਚਾਕਰ ਬਣ ਕੇ ਖਸਮ ਦੇ ਸਾਹਮਣੇ ਬੋਲਦਾ ਹੈ ਤਾਂ ਉਹ ਸੇਵਾ ਮਾਲਕ ਦੀ ਖ਼ੁਸ਼ੀ ਲੈਣ ਦੀ ਥਾਂ ਕਈ ਵਾਰੀ ਮਾਲਕ ਉਸਦੇ ਕਰਮ ਦੇਖ ਕੇ ਉਸਦੇ ਕੋਲੋਂ ਨਾਰਾਜ਼ ਹੋ ਜਾਂਦਾ ਹੈ। ਦੂਸਰਾ ਤਰੀਕਾ ਜੋ ਸੇਵਾ ਕਰਨ ਦਾ ਹੈ ਉਸ ਅਨੁਸਾਰ ਉਥੇ ਚਾਕਰੀ ਨਹੀਂ, ਉਥੇ ਹੈ ਗ਼ੁਲਾਮ ਬਣ ਕੇ ਸੇਵਾ ਕਰਨੀ, ਲਾਲੇ ਗੋਲੇ ਬਣਕੇ ਸੇਵਾ ਕਰਨੀ। ਨੌਕਰ ਵਿਚ ਤੇ ਗ਼ੁਲਾਮ ਵਿਚ ਥੋੜਾ ਜਿਹਾ ਅੰਤਰ ਹੈ।

ਨੌਕਰ ਹਰ ਮਹੀਨੇ ਤਨਖ਼ਾਹ ਲੈਂਦਾ ਹੈ। ਨੌਕਰ ਦਾ ਕੰਮ ਹੈ ਕਿ ਜੇ ਇਕ ਮਹੀਨਾ ਉਸਨੇ ਕੰਮ ਕੀਤਾ ਹੈ ਤਾਂ ਮਹੀਨੇ ਬਾਅਦ ਉਸਨੂੰ ਤਨਖ਼ਾਹ ਮਿਲਣੀ ਹੈ। ਕਈ ਵਾਰੀ ਹਫ਼ਤੇ ਬਾਅਦ ਨੌਕਰ ਨੂੰ ਤਨਖ਼ਾਹ ਮਿਲਦੀ ਹੈ। ਕਈ ਐਸੇ ਨੌਕਰ ਰੱਖੇ ਜਾਂਦੇ ਹਨ ਜੋ ਸਵੇਰੇ ਕੰਮ ਕਰਦੇ ਹਨ ਤੇ ਸ਼ਾਮ ਨੂੰ ਉਹਨਾਂ ਨੂੰ ਦਿਹਾੜੀ ਜਿੰਨਾ ਉਹਨਾਂ ਕੰਮ ਕੀਤਾ, ਉਸਦੇ

ਪੈਸੇ ਦਿੱਤੇ ਜਾਂਦੇ ਹਨ। ਨੌਕਰ ਦੀ ਮਰਜ਼ੀ ਹੈ ਕਿ ਅੱਜ ਕੰਮ ਕਰਨ ਆਇਆ ਹੈ ਤੇ ਕੱਲ੍ਹ ਨੂੰ ਸਵੇਰੇ ਕਹਿ ਦੇਵੇ ਮਾਲਕ ਨੂੰ ਕਿ ਆਪਣਾ ਪ੍ਰਬੰਧ ਕਰ ਲਈਂ, ਕਿਉਂਕਿ ਮੈਂ ਕੁਝ ਦਿਨਾਂ ਬਾਅਦ ਤੇਰੀ ਨੌਕਰੀ ਛੱਡ ਕੇ ਚੱਲਾ ਜਾਣਾ ਹੈ। ਜੇ ਨੌਕਰ ਨੌਕਰੀ ਛੱਡਣੀ ਚਾਹੇ ਤਾਂ ਮਾਲਕ ਉਸਨੂੰ ਜ਼ੋਰ ਨਾਲ ਆਪਣੇ ਘਰ ਰੱਖ ਨਹੀਂ ਸਕਦਾ, ਪਰ ਗ਼ੁਲਾਮ ਕਦੀ ਵੀ ਜਵਾਬ ਦੇ ਕੇ ਜਾਂਦੇ ਨਹੀਂ। ਗ਼ੁਲਾਮ ਇਕ ਵਾਰੀ ਖ਼ਰੀਦੇ ਜਾਂਦੇ ਹਨ ਤੇ ਜਿਹੜੇ ਮਾਲਕ ਦੇ ਦਰ 'ਤੇ ਖ਼ਰੀਦੇ ਜਾਣ, ਉਹ ਆਪਣੀ ਮਰਜ਼ੀ ਨਹੀਂ ਕਰਦੇ। ਉਹ ਮਰਦੇ ਦਮ ਤੱਕ ਮਾਲਕ ਦੇ ਹੀ ਬਣ ਕੇ ਰਹਿੰਦੇ ਹਨ। ਏਸੇ ਲਈ ਗੁਰਬਾਣੀ ਦਾ ਕਥਨ ਹੈ ਚਿੱਤ ਲਾ ਕੇ ਸੇਵਾ ਕਰ, ਗ਼ੁਲਾਮ ਬਣ ਕੇ ਸੇਵਾ ਕਰ। ਨੌਕਰ ਛੱਡ ਕੇ ਜਾਂਦੇ ਹਨ, ਪਰ ਗ਼ੁਲਾਮ ਦੀ ਤਾਂ ਹੋਰ ਥਾਂ ਹੀ ਕੋਈ ਨਹੀਂ। ਉਸਨੇ ਕਿਹੜੀ ਜਗ੍ਹਾ 'ਤੇ ਜਾਣਾ ਹੈ।

ਏਸੇ ਲਈ ਉਹ ਬੇਨਤੀ ਕਰਦਾ ਹੈ ਕਿ ਹੇ ਦਾਤਾ ਜੀ ! ਮੈਂ ਨੌਕਰ ਬਣ ਕੇ ਨਹੀਂ, ਮੈਂ ਆਪ ਜੀ ਦੇ ਦਰ 'ਤੇ ਆਪ ਜੀ ਦਾ ਖ਼ਰੀਦਿਆ ਹੋਇਆ ਗ਼ੁਲਾਮ ਬਣ ਕੇ ਆਇਆ ਹਾਂ। ਆਮ ਤੌਰ 'ਤੇ ਬੰਦਾ ਕਿਸੇ ਦਾ ਗ਼ੁਲਾਮ ਬਣੇ ਤੇ ਲੋਕ ਕਹਿੰਦੇ ਹਨ ਇਸ ਗ਼ੁਲਾਮੀ ਨਾਲੋਂ ਤਾਂ ਮਰ ਜਾਣਾ ਚੰਗਾ ਹੈ, ਪਰ ਕੋਈ ਜਦੋਂ ਗੁਰੂ ਦਾ ਗ਼ੁਲਾਮ ਬਣਦਾ ਹੈ ਤਾਂ ਉਹ ਇਹ ਨਹੀਂ ਕਹਿੰਦਾ ਕਿ ਇਸ ਗ਼ੁਲਾਮੀ ਨਾਲੋਂ ਮਰਨਾ ਚੰਗਾ ਹੈ। ਉਹ ਕਹਿੰਦਾ ਹੈ ਦਾਤਾਰ ! ਤੇਰਾ ਕੋਟਾਨ ਕੋਟ ਸ਼ੁਕਰ ਹੈ। ਮੇਰੇ ਕਿੰਨੇ ਚੰਗੇ ਭਾਗ ਹਨ ਕਿ ਮੈਂ ਤੇਰਾ ਗ਼ੁਲਾਮ ਬਣ ਗਿਆ।

ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥੧॥

ਗੁਰੂ ਦੇ ਬਚਨਾਂ ਨਾਲ ਗੁਰੂ ਦੀ ਹੱਟੀ 'ਤੇ ਵਿੱਕ ਗਿਆ ਤੇ ਸੱਚ ਹੈ, ਜਿਹੜੇ ਵਿੱਕਦੇ ਹਨ, ਬਚਨ ਵੀ ਉਹਨਾਂ ਦੇ ਅੰਦਰ ਹੀ ਟਿੱਕਦੇ ਹਨ। ਜਿਹੜੇ ਵਿੱਕਦੇ ਹਨ, ਸ਼ਬਦ ਵੀ ਉਹਨਾਂ ਅੰਦਰ ਹੀ ਟਿੱਕਦਾ ਹੈ।

ਤੇਰੇ ਲਾਲੇ ਕਿਆ ਚਤੁਰਾਈ ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥

ਕਾਹਦੀ ਅਕਲ ਹੈ, ਮੈਂ ਤੁਹਾਡੇ ਹੁਕਮ ਨੂੰ ਵੀ ਮੰਨ ਨਹੀਂ ਸਕਿਆ। ਫਿਰ ਬਚਨ ਕੀਤਾ-ਮਾ ਲਾਲੀ-ਮਾ ਦਾ ਅੱਖਰੀ ਅਰਥ ਹੈ, ਮੇਰੀ ਮੱਤ ਦਾਤਾ ਮੇਰੀ ਗ਼ੁਲਾਮ ਹੈ। ਪਿਉ ਲਾਲਾ ਮੇਰਾ-ਪਿਉ ਦਾ ਅਰਥ ਹੈ ਸੰਤੋਖ। ਮੇਰੇ ਅੰਦਰ ਦਾ ਸੰਤੋਖ ਵੀ ਤੇਰਾ ਗ਼ੁਲਾਮ ਹੈ।

ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥
ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥੨॥

ਦਾਤਾ ! ਜਦੋਂ ਤੁਸੀਂ ਕ੍ਰਿਪਾ ਕਰਦੇ ਹੋ ਗ਼ੁਲਾਮ 'ਤੇ ਤਾਂ ਮੇਰੀ ਮੱਤ ਕਿਸੇ ਰੱਸ ਵਿਚ ਚੱਲੀ ਜਾਂਦੀ ਹੈ। ਮੇਰੇ ਅੰਦਰ ਦਾ ਸੰਤੋਖ ਤੇਰੇ ਸ਼ੁਕਰ ਵਿਚ ਜੁੜ ਜਾਂਦਾ ਹੈ। ਹੁਣ ਅੱਗੇ ਵੇਖੋ ਸੇਵਾ ਕੈਸੀ ਕਹਿੰਦੇ ਹਨ। ਮੈਂ ਆਪ ਜੀ ਦੇ ਦਰ ਖਲੋਤਾ ਹਾਂ। ਗ਼ੁਲਾਮ ਨੂੰ ਹੁਕਮ ਕਰੋ ਜੇਕਰ ਪਿਆਸ ਲੱਗੀ ਹੈ ਤਾਂ ਮੈਂ ਪਾਣੀ ਲੈ ਕੇ ਆਵਾ। ਜੇ ਪ੍ਰਸ਼ਾਦਾ ਛੱਕਣਾ ਹੈ ਤਾਂ ਮੈਂ ਤਾਜ਼ਾ ਆਟਾ ਪੀਹ ਕੇ ਲਿਆਵਾਂ। ਸਾਹਿਬ ਨੇ ਬਚਨ ਕੀਤਾ:

ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥
ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥੩॥

ਹੁਣ ਇਥੇ ਸਫਲ ਸੇਵਕ ਦਾ ਜੀਵਨ ਦੱਸਿਆ ਹੈ ਪਰੰਤੂ ਕਈ ਵਾਰੀ ਬਿਰਤੀ ਇਹ ਵੀ ਪ੍ਰਬਲ ਹੁੰਦੀ ਹੈ-ਸੇਵਾ ਥੋੜੀ ਮਾਗਨ ਬਹੁਤਾ। ਸੇਵਾ ਹੁੰਦੀ ਹੈ ਥੋੜੀ ਤੇ ਲਿਸਟ ਗੁਰੂ ਸਾਹਮਣੇ ਇੰਨੀ ਵੱਡੀ ਕਿ ਇਹ ਵੀ ਮੈਨੂੰ ਮਿਲੇ, ਇਹ ਵੀ ਮੈਨੂੰ ਮਿਲੇ। ਨਹੀਂ, ਹੁਣ ਸੇਵਕ ਦਾ ਜੀਵਨ ਕੀ ਹੈ ? ਸਤਿਗੁਰੂ ਮਿਹਰ ਕਰਦੇ ਹਨ, ਇੰਨੀ ਸੇਵਾ ਕਰਕੇ ਕਹਿੰਦੇ ਹਨ-

ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥[8]

ਦਾਤਾ ਜੀ ਕ੍ਰਿਪਾ ਕਰੋ, ਮੈਂ ਤੇਰੇ ਘਰ ਦਾ ਲੂਣ ਖਾ ਕੇ ਹਰਾਮ ਕੀਤਾ ਹੈ। ਜੇ ਬਖ਼ਸ਼ ਸਕਦਾ ਹੈਂ ਤਾਂ ਇਸ ਗ਼ੁਲਾਮ 'ਤੇ ਕ੍ਰਿਪਾ ਕਰਕੇ ਬਖ਼ਸ਼ ਦੇ। ਸੇਵਾ ਕਰਕੇ ਅਪਣਤ ਨਹੀਂ, ਸੇਵਾ ਕਰਕੇ ਆਪਣਾ ਦਿਖਾਵਾ ਨਹੀਂ, ਸੇਵਾ ਕਰਕੇ ਲੋਕਾਂ ਵਿਚ ਪ੍ਰਸਾਰਨ ਦੀ ਲੋੜ ਨਹੀਂ। ਜੇਕਰ ਭਾਵਨਾ ਨਾਲ ਸੇਵਾ ਕਰੀਏ ਤਾਂ ਗੁਰੂ ਸਾਡੇ ਅੰਦਰ ਦੀ ਸੇਵਾ ਨੂੰ ਜਾਣਦੇ ਹਨ। ਫਿਰ ਸੇਵਾਦਾਰ ਜਿਹੜਾ ਚਿੱਤ ਲਾ ਕੇ ਸੇਵਾ ਕਰਦਾ ਹੈ, ਉਹ ਖੱਬੇ ਤੇ ਸੱਜੇ ਕਦੀ ਕਿਸੇ ਵੱਲ ਦੇਖਦਾ ਨਹੀਂ। ਖੱਬੇ ਸੱਜੇ ਦਾ ਅਰਥ ਜੇ ਕੋਈ ਚਾਰ ਬੰਦੇ ਨਿੰਦਿਆ ਕਰਨ ਤਾਂ ਸੇਵਾਦਾਰ ਨੂੰ ਪ੍ਰਵਾਹ ਕੋਈ ਨਹੀਂ। ਜੇ ਚਾਰ ਬੰਦੇ ਵਾਹ ਵਾਹ ਕਰਨ ਤਾਂ ਉਸਦੇ ਰਸ਼ਤੇ ਵਿਚ ਰੁਕਾਵਟ ਕੋਈ ਨਹੀਂ। ਗੁਰੂ ਰਾਮਦਾਸ ਜੀ ਦਾ ਜੀਵਨ ਕਮਾਲ ਹੈ। ਗੁਰੂ ਰਾਮਦਾਸ ਜੀ ਨੇ ਆਪਣੇ ਆਪ ਨੂੰ ਗੁਰੂ ਦੇ ਚਰਨਾਂ ਵਿਚ ਸਮਰਪਿਤ ਕਰ ਦਿੱਤਾ। ਸਿਰਫ ਦੋ ਪ੍ਰਮਾਣ ਹਨ। ਭਾਵੇਂ ਇਤਿਹਾਸ, ਸਾਖੀਆਂ, ਤਵਾਰੀਖ ਦੇ ਪੰਨੇ ਅਨੇਕਾਂ ਵਾਰੀ ਬਹੁਤਿਆਂ ਨੇ ਪੜ੍ਹੇ ਸੁਣੇ, ਪਰ ਗੁਰੂ ਦਾ ਬਚਨ ਜਦੋਂ ਭਾਵਨਾ ਨਾਲ ਕੀਤਾ ਜਾਏ ਤਾਂ ਨਾ ਸਾਖੀ ਪੁਰਾਣੀ ਹੈ ਤੇ ਨਾ ਗੁਰੂ ਦਾ ਸ਼ਬਦ ਪੁਰਾਣਾ ਹੈ। ਗੁਰੂ ਤਾਂ ਨਿੱਤ ਨਵਾਂ ਹੈ। ਗੁਰੂ ਅਮਰਦਾਸ ਜੀ ਨੇ ਬਹੁਤ ਸੇਵਾ ਕੀਤੀ। ਇੰਨੀ ਸੇਵਾ ਕੀਤੀ ਕਿ ਸੰਸਾਰਕ ਕੁੜਮਾਚਾਰੀ ਦਾ ਰਿਸ਼ਤਾ ਹੋਣ ਦੇ ਬਾਵਜੂਦ ਬਿਲਕੁਲ ਪ੍ਰਵਾਹ ਨਹੀਂ ਕੀਤੀ। ਦਿਨ ਰਾਤ ਇੰਨੀ ਕੁ ਸੇਵਾ ਵਿਚ ਤਤੱਪਰ ਰਹੇ ਕਿ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਜੀ ਨੂੰ ਉਥੋਂ ਦੇ ਲੋਕਾਂ ਨੇ ਨਿਥਾਵੇਂ ਸ਼ਬਦ ਤੱਕ ਕਹੇ। ਅੱਗੋਂ ਉਹਨਾਂ ਬਸ ਇਕੋ ਹੀ ਗੱਲ ਕਹੀ ਸੀ ਕਿ ਮੈਨੂੰ ਜੋ ਮਰਜ਼ੀ ਕਹਿ ਲਵੋ, ਪਰ ਕਦੀ ਮੈਨੂੰ ਨਿਥਾਵਾਂ ਨਾ ਕਹਿਣਾ। ਕਿਉਂਕਿ ਜਿਸਨੂੰ ਗੁਰੂ ਨਾਨਕ ਆਪਣੇ ਚਰਨਾਂ ਵਿਚ ਥਾਂ ਦੇਵੇ, ਉਹ ਕਦੀ ਵੀ ਨਿਥਾਵਾਂ ਨਹੀਂ ਹੁੰਦਾ। ਕੈਸੀ ਭਾਵਨਾ ਨਾਲ ਸੇਵਾ ਕੀਤੀ। ਹਾਲਾਂਕਿ ਗੁਰੂ ਨਾਨਕ ਦੀ ਸੇਵਾ ਬਾਬੇ ਲਹਿਣੇ ਨੇ ਵੀ ਕੀਤੀ, ਪਰ ਦੁਨੀਆਂ ਦਾ ਕੋਈ ਰਿਸ਼ਤਾ ਨਹੀਂ ਬਾਬੇ ਲਹਿਣੇ ਨਾਲ ਤੇ ਗੁਰੂ ਸਾਹਿਬ ਦਾ ਆਪਸੀ ਪਿਆਰ ਗੁਰੂ ਤੇ ਸਿੱਖ ਦਾ ਹੈ। ਬਾਬੇ ਲਹਿਣੇ ਦਾ ਤੇ ਬਾਬੇ ਨਾਨਕ ਦਾ ਕੋਈ ਖ਼ੂਨ ਦਾ ਰਿਸ਼ਤਾ, ਕੋਈ ਦੁਨਿਆਵੀ ਰਿਸ਼ਤਾ ਨਹੀਂ, ਪਰ ਇਹ ਪਹਿਲਾਂ ਸਮਾਂ ਸੀ ਜਦੋਂ ਗੁਰੂ ਅੰਗਦ ਸਾਹਿਬ ਨਾਲ ਗੁਰੂ ਅਮਰਦਾਸ ਜੀ ਦਾ ਇਕ ਦੁਨਿਆਵੀ ਰਿਸ਼ਤਾ ਵੀ ਹੈ, ਕੁੜਮਾਚਾਰੀ ਤੋਂ ਉਪਰ ਉੱਠ ਕੇ ਸੇਵਾ ਕੀਤੀ, ਪਰ ਜਦੋਂ ਵਕਤ ਆਉਂਦਾ ਹੈ ਗੁਰੂ ਰਾਮਦਾਸ ਜੀ ਦਾ ! ਤਾਂ ਇਥੇ ਵੀ ਇਕ ਅੰਦਰ ਦਾ ਰਿਸ਼ਤਾ ਸੀ। ਉਹ ਰਿਸ਼ਤਾ ਇੰਨਾ ਨਜ਼ਦੀਕ ਦਾ ਸੀ ਕਿ ਇਥੇ ਗੁਰੂ ਅਮਰਦਾਸ ਦੁਨਿਆਵੀ ਰਿਸ਼ਤੇ ਵਿਚ ਸੁਹਰੇ ਹਨ ਤੇ ਭਾਈ ਜੇਠਾ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਤੀਸਰੇ ਗੁਰਦੇਵ ਗੁਰੂ ਅਮਰਦਾਸ ਜੀ ਦੇ ਜਵਾਈ ਹਨ। ਆਪਾਂ ਧੀਆਂ ਵਿਆਹੁੰਦੇ ਹਾਂ, ਭੈਣਾਂ ਵਿਆਹੁੰਦੇ ਹਾਂ, ਪਰ ਆਮ ਤੌਰ 'ਤੇ ਜਵਾਈ-ਭਾਈ ਦਾਮਾਦ ਰਿਸ਼ਤੇ ਦੀ ਕਦਰ ਭੁੱਲ ਜਾਂਦੇ ਹਨ। ਉਹ

ਇਸ ਤਰ੍ਹਾਂ ਸਮਝਦੇ ਹਨ ਜਿਵੇਂ ਇਸ ਘਰ ਨੂੰ ਅਸੀਂ ਇਕ ਚੱਕਰਵਰਤੀ ਸਮਰਾਟ ਦੀ ਤਰ੍ਹਾਂ ਜਿੱਤ ਕੇ ਲਿਜਾਣਾ ਹੈ। ਬੰਸਾਵਲੀ ਨਾਮਾ ਗ੍ਰੰਥ ਵਿਚ ਕੇਸਰ ਸਿੰਘ ਛਿੱਬਰ ਨੇ ਗੁਰੂ ਅਰਜਨ ਸਾਹਿਬ ਜੀ ਤੱਕ ਬਹੁਤ ਸੋਹਣੇ ਪ੍ਰਮਾਣ ਦੇ ਕੇ ਇਕ ਨਾਮ ਦੀ ਵਿਆਖਿਆ ਕੀਤੀ ਹੈ ਕਿ ਕਿਹੜੇ ਗੁਰੂ ਨੇ ਕਿਸ ਸ਼ਬਦ ਨੂੰ ਸਫਲ ਕਰ ਦਿੱਤਾ। ਉਹਨਾਂ ਪਹਿਲਾ ਬਚਨ ਕਿਹਾ ਕਿ ਗੁਰੂ ਅੰਗਦ ਜਿਹਾ ਸ਼ਾਇਦ ਕੋਈ ਗੁਰੂ ਮਿਲੇ। ਸਿੱਖ ਗੁਰੂ ਅੰਗਦ ਸਾਹਿਬ ਜਿਹਾ ਕੋਈ ਨਹੀਂ ਤੇ ਸੇਵਾਦਾਰ ਗੁਰੂ ਅਮਰਦਾਸ ਜੈਸਾ ਕੋਈ ਨਹੀਂ। ਕਹਿੰਦੇ ਹਨ ਜਿਹਨਾਂ ਨੇ ਰਿਸ਼ਤੇ ਦੀਆਂ ਕਦਰਾਂ ਕੀਮਤਾਂ ਨੂੰ ਸਮਝਣਾ ਹੈ ਤਾ ਗੁਰੂ ਰਾਮਦਾਸ ਜੀ ਨੂੰ ਪੁੱਛੋ। ਉਸਦੇ ਵਰਗਾ ਸਾਕ ਵੀ ਕੋਈ ਨਹੀਂ। ਜੇ ਪੁੱਤਰ ਦਾ ਰਿਸ਼ਤਾ ਸਮਝਣਾ ਹੈ ਤਾਂ ਗੁਰੂ ਅਰਜਨ ਦੇਵ ਜੀ ਵਰਗਾ ਆਗਿਆਕਾਰੀ ਪੁੱਤਰ ਸ਼ਾਇਦ ਹੀ ਕਿਤੇ ਹੋਰ ਮਿਲੇ। ਇਸ ਲਈ ਚਿੱਤ ਲਾ ਕੇ ਸੇਵਾ ਕਰੋ। ਲੋਕ ਕੀ ਕਹਿੰਦੇ ਹਨ, ਇਹ ਨਾ ਸੁਣੋ। ਤੁਹਾਡੇ ਬਾਰੇ ਲੋਕਾਂ ਦੇ ਕੀ ਵਿਚਾਰ ਹਨ, ਇਹ ਨਾ ਸੁਣੋ। ਚਿੱਤ ਲਾ ਕੇ ਸੇਵਾ ਦਾ ਅਰਥ ਹੈ ਸਿਰਫ਼ ਤੂੰ ਤਿਆਰ ਰਹੀਂ। ਤੇਰੀ ਸੇਵਾ ਤਾਂ ਤੇਰਾ ਗੁਰੂ ਹੀ ਜਾਣਦਾ ਹੈ। ਗੁਰੂ ਰਾਮਦਾਸ ਜੀ ਨੇ ਭਾਈ ਜੇਠੇ ਦੇ ਰੂਪ ਵਿਚ ਸੇਵਾ ਕੀਤੀ। ਸਿਰਫ਼ ਦੋ ਘਟਨਾਵਾਂ ਸੰਬੰਧਤ ਹਨ ਸੇਵਾ ਨਾਲ। ਪਹਿਲੀ ਘਟਨਾ ਹੈ ਕਿ ਜਦੋਂ ਬਾਉਲੀ ਸਾਹਿਬ ਦੀ ਸੇਵਾ ਹੁੰਦੀ ਹੈ, ਜਦੋਂ ਗੋਇੰਦਵਾਲ ਸਾਹਿਬ ਦੀ ਉਸਾਰੀ ਹੁੰਦੀ ਹੈ ਤਾਂ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਭਾਈ ਜੇਠਾ ਜੀ ਆਪਣੇ ਸਿਰ ਉੱਤੇ ਮਿੱਟੀ ਦੀ ਟੋਕਰੀ ਭਰ ਕੇ ਬਾਹਰ ਸੁੱਟਣ ਵਾਸਤੇ ਜਾਂਦੇ ਹਨ। ਤਨ ਦੇ ਸਾਰੇ ਕਪੜੇ ਮਿੱਟੀ ਨਾਲ ਭਰੇ ਹਨ। ਸਿਰ ਉੱਤੇ ਟੋਕਰੀ ਹੈ ਤੇ ਹਿਰਦੇ ਵਿਚ ਗੁਰੂ ਦਾ ਸ਼ਬਦ ਹੈ। ਹਿਰਦੇ ਅੰਦਰ ਗੁਰੂ ਦਾ ਨਾਮ ਚੱਲਦਾ ਪਿਆ ਹੈ ਤੇ ਲਾਹੌਰ ਦੇ ਵਸਨੀਕ ਜੋ ਗੁਰੂ ਰਾਮਦਾਸ ਜੀ ਨਾਲ ਕੁਝ ਰਿਸ਼ਤੇ ਦੀ ਸਾਂਝ ਰੱਖਦੇ ਹਨ, ਉਹ ਆਏ ਹਨ ਤੀਰਥ ਰਟਨ ਵਾਸਤੇ, ਤੀਰਥ ਯਾਤਰਾ ਲਈ। ਜਦੋਂ ਗੋਇੰਦਵਾਲ ਸਾਹਿਬ ਦੇ ਘਾਟ 'ਤੇ ਆਏ ਤਾਂ ਬਿਆਸ ਦਰਿਆ ਨੂੰ ਪਾਰ ਕਰਦੇ ਸਮੇਂ ਸ਼ਾਮਾਂ ਪੈ ਗਈਆਂ। ਲਾਹੌਰੋਂ ਆਏ ਹੋਏ ਇਕ ਸੱਜਣ ਨੇ ਕਿਹਾ ਕਿ ਇਹ ਗੋਇੰਦਵਾਲ ਗੁਰੂ ਅਮਰਦਾਸ ਜੀ ਨੇ ਵਸਾਇਆ ਹੈ ਤੇ ਆਪਣਾ ਜੇਠਾ ਸੁਣਿਆ ਹੈ ਇਹਨਾਂ ਦੇ ਘਰ ਵਿਆਹਿਆ ਹੈ। ਇਹਨਾਂ ਦਾ ਦਾਮਾਦ ਹੈ ਤੇ ਅੱਜ ਦੀ ਰਾਤ ਆਪਾਂ ਗੋਇੰਦਵਾਲ ਕਿਉਂ ਨਾ ਰਹੀਏ। ਇਹ ਸਾਰੇ ਰਿਸ਼ਤੇਦਾਰ ਆ ਗਏ। ਇੰਨੀ ਦੇਰ ਨੂੰ ਕੀ ਦੇਖਿਆ ਕਿ ਦੂਰੋਂ ਇਕ ਨੌਜਵਾਨ ਆਪਣੇ ਸਿਰ 'ਤੇ ਮਿੱਟੀ ਦੀ ਗਾਰ ਦੀ ਟੋਕਰੀ ਚੁੱਕ ਕੇ ਤੁਰਿਆ ਆਉਂਦਾ ਹੈ। ਮਿੱਟੀ ਦੀ ਟੋਕਰੀ ਸਿਰ 'ਤੇ ਚੁੱਕੀ ਬਾਹਰ ਆ ਕੇ ਜਦੋਂ ਸੁੱਟੀ ਤਾਂ ਉਹਨਾਂ ਨੇ ਪਹਿਚਾਣ ਲਿਆ। ਕੱਪੜੇ ਸਾਰੇ ਮਿੱਟੀ ਨਾਲ ਭਰੇ ਸਨ। ਅਸਲ ਵਿਚ ਦੁਨੀਆਂ ਦੀ ਨਜ਼ਰ ਵਿਚ ਉਹ ਮਿੱਟੀ ਨਾਲ ਭਰੇ ਹਨ, ਪਰ ਜਦੋਂ ਬਾਬੇ ਨਾਨਕ ਦੇ ਘਰ ਦੀ ਸੇਵਾ ਚਿੱਤ ਲਾ ਕੇ ਕੋਈ ਕਰਦਾ ਹੈ ਤਾਂ ਸਹੀ ਅਰਥਾਂ ਵਿਚ ਉਹ ਮਿੱਟੀ ਨਹੀਂ, ਉਹ ਲੱਗੀ ਹੋਈ ਮਿੱਟੀ ਤਾਂ ਅੰਦਰ ਦਾ ਸ਼ਿੰਗਾਰ ਹੈ। ਤਾਂ ਹੀ ਸਾਹਿਬ ਨੇ ਕਿਹਾ-

ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥[9]
ਧੂੜੀ ਵਿਚ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥੨॥

ਐਵੇਂ ਨਹੀਂ ਮਾਤਾ ਸੁਲੱਖਣੀ ਨੇ ਕਿਹਾ ਕਿ ਕੱਪੜੇ ਚਿੱਕੜ ਨਾਲ ਭਰ ਗਏ ਹਨ।

ਮੇਰੇ ਬਾਬੇ ਨੇ ਕਿਹਾ ਪਰਮੇਸ਼ਰ ਕੀਏ, ਗੁਰੂ ਘਰ ਵਿਚ ਚਿੱਕੜ ਨਹੀਂ ਹੁੰਦਾ। ਗੁਰੂ ਕ੍ਰਿਪਾ ਕਰੇ, ਕਿਤੇ ਇਕ ਅੱਧਾ ਗੁਣ ਹੀ ਸਿੱਖੀ ਦਾ ਸਾਡੇ ਅੰਦਰ ਵੱਸ ਜਾਏ। ਇਕ ਰਿਸ਼ਤੇਦਾਰ ਨੇ ਪੁੱਛਿਆ ਕਿ ਤੂੰ ਇਹ ਕੀ ਕਰਦਾ ਹੈਂ? ਭਾਈ ਜੇਠੇ ਨੇ ਸਤਿਕਾਰ ਕੀਤਾ। ਕਹਿਣ ਲੱਗੇ ਕਿ ਟੋਕਰੀਆਂ ਢੋਂਦਾ ਹੈ ਤੇ ਉਹ ਵੀ ਸੁਹਰੇ ਦੇ ਘਰ ਵਿਚ? ਤਾਂ ਅੱਗੋਂ ਉੱਤਰ ਦਿੱਤਾ ਕਿ ਟੋਕਰੀਆਂ ਨਹੀਂ, ਇਹ ਗੁਰੂ ਨਾਨਕ ਸਾਹਿਬ ਦੇ ਘਰ ਦੀ ਰਹਿਮਤ ਹੈ। ਇਤਿਹਾਸ ਕਹਿੰਦਾ ਹੈ ਕਿ ਗੁਰੂ ਅਮਰਦਾਸ ਜੀ ਨੂੰ ਸਾਹਮਣੇ ਵੇਖਕੇ ਉਹ ਰਿਸ਼ਤੇਦਾਰ ਝੁਕੇ ਨਹੀਂ। ਆਉਂਦਿਆਂ ਸਾਰ ਉਹਨਾਂ ਕਬੋਲ ਬੋਲਦਿਆਂ ਕਿਹਾ ਕਿ ਜੇ ਇਸਨੇ ਆਪਣੇ ਸਿਰ 'ਤੇ- ਜੇ ਇਸਨੇ ਆਪਣੇ ਸਿਰ 'ਤੇ ਮਿੱਟੀ ਪਾ ਲਈ ਹੈ ਤਾਂ ਤੁਸੀ ਤਾਂ ਖ਼ਿਆਲ ਕਰਦੇ। ਧੰਨ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਮਿੱਟੀ ਕਾਹਦੀ ਪਾਈ ਹੈ? ਕਹਿੰਦੇ ਹਨ ਕਿ ਦਾਮਾਦ ਬਣਾਇਆ ਹੈ, ਆਪਣਾ ਜਵਾਈ ਬਣਾਇਆ ਹੈ ਤੇ ਸਿਰ 'ਤੇ ਮਿੱਟੀ ਦੀਆਂ ਟੋਕਰੀਆਂ ਚੁਕਾਉਂਦੇ ਪਏ ਹੋ। ਇੰਨੀ ਦੇਰ ਨੂੰ ਬਾਬਾ ਬੁੱਢਾ ਸਾਹਿਬ ਆਏ ਕੋਲ ਤਾਂ ਸੱਚੇ ਪਾਤਿਸ਼ਾਹ ਮੁਸਕਰਾ ਕੇ ਕਹਿੰਦੇ ਹਨ ਕਿ ਬਾਬਾ ਜੀ, ਇਹਨਾਂ ਨੂੰ ਕੀ ਪਤਾ ਹੈ ਇਸ ਟੋਕਰੀ ਦਾ। ਇਹ ਮਿੱਟੀ ਦੀ ਟੋਕਰੀ ਨਹੀਂ। ਤੁਹਾਡੇ ਕੋਲ ਵੇਖਣ ਵਾਲੇ ਨੇਤਰ ਨਹੀਂ। ਇਹ ਤਾਂ ਭਾਈ ਜੇਠਾ ਜੀ ਦੇ ਸਿਰ 'ਤੇ ਦੀਨ ਦੁਨੀਆਂ ਦਾ ਛੱਤਰ ਪਿਆ ਝੁਲਦਾ ਹੈ ਤੇ ਨਾਲ ਇਕ ਬਚਨ ਕਹੇ-ਤੁਸੀ ਕਹਿੰਦੇ ਹੋ ਅਸਾਂ ਸਿਰ 'ਤੇ ਮਿੱਟੀ ਪਾ ਦਿੱਤੀ ਹੈ ਪਰ ਚੇਤੇ ਰੱਖਿਉ, ਜੇ ਭਾਈ ਜੇਠਾ ਸੋਢੀਆਂ ਦੇ ਘਰ ਵਿਚ ਨਾ ਹੁੰਦਾ ਤਾਂ ਸ਼ਾਇਦ ਤੁਹਾਡੇ ਨਾਮ ਨੂੰ ਵੀ ਕੋਈ ਨਾ ਜਾਣਦਾ। ਇਸ ਭਾਈ ਜੇਠੇ ਕਰਕੇ ਰਹਿੰਦੀ ਦੁਨੀਆਂ ਤੱਕ ਤੁਹਾਡਾ ਨਾਮ ਰੌਸ਼ਨ ਰਹੇਗਾ। ਕਹਿੰਦੇ ਹਨ ਕਿ ਗੁਰੂ ਰਾਮਾਦਸ ਸੱਚੇ ਪਾਤਿਸ਼ਾਹ ਜ਼ਾਰੋ ਜ਼ਾਰ ਰੋ ਪਏ। ਹੇ ਸਤਿਗੁਰੂ! ਮੈਂ ਟੋਕਰੀ ਚੁੱਕੀ ਤੇ ਮੇਰੀ ਖ਼ਾਤਰ ਲੋਕ ਤੁਹਾਨੂੰ ਵੀ ਆ ਕੇ ਕਠੋਰ ਬੋਲ ਬੋਲਣ ਲੱਗੇ। ਉਸ ਵੇਲੇ ਚਰਨ ਪਕੜ ਕੇ ਕਿਹਾ-ਦਾਤਾ, ਆਪ ਬਖ਼ਸ਼ਿੰਦ ਹੋ। ਇਹਨਾਂ ਨੂੰ ਸਮਝ ਕੋਈ ਨਹੀਂ ਤੇਰੇ ਘਰ ਦੀ। ਕ੍ਰਿਪਾ ਕਰੀਂ ਇਹਨਾਂ ਨੂੰ ਬਖ਼ਸ਼ ਦੇਈਂ। ਸੂਰਜ ਪ੍ਰਕਾਸ਼ ਵਿਚ ਇਹ ਬਚਨ ਲਿਖੇ ਹਨ ਕਿ ਜਦੋਂ ਗੁਰੂ ਸਾਹਿਬ ਦੀ ਟੋਕਰੀ ਵੇਖੀ। ਇਹੀ ਕਾਰਨ ਹੈ ਕਿ ਅਸੀਂ ਸ਼ਬਦ ਵਰਤਦੇ ਹਾਂ ਕਾਰ ਸੇਵਾ। ਕਾਰ ਸੇਵਾ ਦਾ ਅਰਥ ਕੀ ਹੈ? ਆਮ ਤੌਰ 'ਤੇ ਮਹਾਂਪੁਰਸ਼ ਸੇਵਾ ਕ਼ਰਦੇ ਹਨ। ਉਹਨਾਂ ਦੀ ਹਰ ਗੱਡੀ 'ਤੇ ਇਹ ਲਿਖਿਆ ਹੁੰਦਾ ਹੈ-ਕਾਰ ਸੇਵਾ। ਕਾਰ ਦਾ ਅੱਖਰੀ ਅਰਥ ਹੈ ਕੰਮ। ਵੈਸੇ ਕੰਮ ਕਾਰ ਤਾਂ ਸਾਰੀ ਦੁਨੀਆਂ ਕਰਦੀ ਹੈ ਅਤੇ ਕਾਰ ਦੀ ਮਜ਼ਦੂਰੀ ਵੀ ਲੋਕ ਲੈਂਦੇ ਹਨ, ਪਰ ਕੰਮ ਨੂੰ ਸੇਵਾ ਜਾਣ ਕੇ ਕਰਨਾ ਕੇਵਲ ਬਾਬੇ ਨਾਨਕ ਦਾ ਸਿੱਖ ਕਰਦਾ ਹੈ ਤਾਂ ਹੀ ਇਹ ਕਾਰ ਸੇਵਾ ਹੈ। ਇਹ ਕੰਮ ਬੱਧਾ ਚੱਟੀ ਨਹੀਂ। ਸੂਰਜ ਪ੍ਰਕਾਸ਼ ਵਿਚ ਬਚਨ ਹਨ। ਪਰਿਵਾਰ ਦੇ ਲੋਕਾਂ ਕਿਹਾ ਕਿ ਸਾਡੀ ਕੁਲ ਵਿਚ ਕਿਉਂ ਪੈਦਾ ਹੋ ਗਿਆ ਇਹ ਭਾਈ ਜੇਠਾ। ਇਸਨੇ ਤਾਂ ਸਾਰੀ ਸ਼ਰਮ ਹੀ ਲਾਹ ਦਿੱਤੀ ਹੈ। ਪਿਤਾ ਦੀ ਮੌਤ ਹੋਈ ਤਾਂ ਲਾਹੌਰ ਛੱਡ ਕੇ ਆ ਗਿਆ ਤੇ ਇਸ ਮੰਦ ਭਾਗੇ ਨੇ ਸੁਹਰਿਆਂ ਦੇ ਘਰ ਵਿਚ ਆਪਣਾ ਟਿਕਾਣਾ ਬਣਾ ਲਿਆ ਹੈ। ਗੁਰੂ ਅਮਰਦਾਸ ਨੇ ਉੱਤਰ ਦਿੱਤਾ ਕਿ ਜੇ ਇਹ ਤੁਹਾਡੇ ਘਰ ਨਾ ਜੰਮਦਾ ਤਾਂ ਤੁਹਾਡੇ ਪਿੱਤਰਾਂ ਨੂੰ ਤਾਰਨਾ ਕਿਸ ਨੇ ਸੀ। ਇਸਦੀ ਕਮਾਈ ਕਰਕੇ ਤਾਂ ਤੁਹਾਡੀਆਂ ਕੁਲਾਂ ਤਰਨੀਆਂ ਹਨ। ਇਹ ਹੈ ਸੇਵਾ

ਚਿੱਤ ਲਾ ਕੇ ਕਰਨੀ ਤੇ ਜਦੋਂ ਸਤਿਗੁਰੂ ਜੀ ਦੇ ਸਾਹਮਣੇ ਕੋਈ ਇਹ ਆਣ ਕੇ ਕਹਿੰਦਾ ਹੈ ਕਿ ਸੇਵਾ ਕਰਦਿਆਂ ਨੂੰ ਫਲਾਨਾ ਸਾਨੂੰ ਟੋਕਦਾ ਹੈ। ਫਲਾਨਾ ਗੱਲਾਂ ਕਰਦਾ ਹੈ। ਦੇਖੋ ਸਾਡਾ ਇਕ ਸੁਭਅ ਹੈ ਕਿ ਅਸੀਂ ਜਦੋਂ ਸੇਵਾ ਕਰਦੇ ਹਾਂ ਤਾਂ ਸਾਡਾ ਭਾਂਡਿਆਂ ਵੱਲ ਧਿਆਨ ਘੱਟ ਹੁੰਦਾ ਹੈ, ਅਸੀਂ ਦੇਖਾਂਗੇ ਕਿ ਇਹ ਫਲਾਨਾ ਪ੍ਰਬੰਧਕ, ਇਹ ਫਲਾਨਾ ਸੇਵਾਦਾਰ। ਆਪਾਂ ਮਿੱਟੀ ਲਾਹੁਣ ਆਏ ਹਾਂ ਕਿ ਪੰਡਾਂ ਚੁੱਕਣ ਵਾਸਤੇ ਆਏ ਹਾਂ। ਜੇ ਸੇਵਾ ਕਰਨੀ ਹੈ ਤਾਂ ਗੁਰੂ ਰਾਮਦਾਸ ਕਹਿੰਦੇ ਹਨ ਸੱਜੇ ਖੱਬੇ ਨਾ ਦੇਖ। ਇਕੋ ਬੇਨਤੀ ਕਰ:

ਅਬ ਹਮ ਚਲੀ ਠਾਕੁਰ ਪਹਿ ਹਾਰਿ ॥
ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰ ॥

ਆਪ ਹੀ ਚਿੱਤ ਲਾਉਂਦਾ ਹੈ। ਤੇ ਮਹਾਰਾਜ! ਲੋਕ ਬਹੁਤ ਕੁਝ ਕਹਿੰਦੇ ਹਨ, ਕਹਿੰਦੇ ਹਨ ਘਰ ਵਿਚ ਅੱਗ ਨਹੀਂ ਬਾਲਦਾ। ਮਹਾਰਾਜ ਬਾਲਦਾ ਹਾਂ। ਕਹਿਣ ਲੱਗੇ ਘਰ ਵਿਚ ਲੱਕੜਾਂ ਫੂਕਦਾ ਹੈ, ਕੋਲੇ ਫੂਕਦਾ ਹੈ। ਕਮਾਈ ਕਰ। ਇਹ ਜੋ ਕੁਝ ਲੋਕ ਕਹਿੰਦੇ ਹਨ, ਇਹਨਾਂ ਨੂੰ ਅੱਗ ਵਿਚ ਫੂਕ ਕੇ ਸੁਆਹ ਕਰ ਦੇ।

ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥
ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨ ਦੀਓ ਹੈ ਢਾਰਿ ॥੧॥[10]

ਢਾਰਿ ਦਾ ਅੱਖਰੀ ਅਰਥ ਹੁੰਦਾ ਹੈ ਭੇਟਾ ਕਰ ਦੇਣਾ। ਕਹਿੰਦੇ ਹਨ ਜਦੋਂ ਤਨ ਭੇਟਾ ਕਰ ਦਿੱਤਾ ਤਾਂ ਮੱਥਾ ਟੇਕ ਕੇ ਰੱਖੀ ਹੋਈ ਚੀਜ਼ ਚੁੱਕੀਦੀ ਨਹੀਂ। ਇਕ ਵਾਰੀ ਮੱਥਾ ਟੇਕ ਦਿੱਤਾ ਤਾਂ ਹੁਣ ਪਰਤ ਕੇ ਮੱਥਾ ਨਹੀਂ ਚੁੱਕਣਾ। ਦੇਖੋ ਅਸੀ ਤਾਂ ਰੋਜ਼ ਮੱਥਾ ਟੇਕ ਵੀ ਲੈਂਦੇ ਹਾਂ ਤੇ ਚੁੱਕ ਵੀ ਲਿਜਾਂਦੇ ਹਾਂ। ਕਿਹੋ ਜਿਹੀ ਖੇਡ ਹੈ।

ਜਿਹੜੀ ਚੀਜ਼ ਭੇਟਾ ਦਿੱਤੀ ਜਾਵੇ, ਪਰਤ ਕੇ ਮੰਗੀ ਨਹੀਂ ਜਾਂਦੀ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਬੜਾ ਪਿਆਰਾ ਇਕ ਬਚਨ ਕਿਹਾ ਹੈ। ਕਹਿੰਦੇ ਹਨ ਕਿ ਸੇਵਾ ਕਰਨ ਵਾਲੇ ਇਕ ਦਿਨ ਗੁਰੂ ਦੀ ਹਜ਼ੂਰੀ ਵਿਚ ਸਦਾ ਵੱਸ ਜਾਂਦੇ ਹਨ, ਹਜ਼ੂਰੀ ਦੀ ਦਾਤ ਮੰਗੀਏ ਗੁਰੂ ਜੀ ਤੋਂ। ਭਾਈ ਸਾਹਿਬ ਕਹਿਣ ਲੱਗੇ ਕਿ ਸੇਵਾ ਕਰਨ ਵਾਲਾ ਗੁਯੂ ਜੀ ਦੇ ਚਰਨਾਂ ਵਿਚ ਡਿੱਗ ਪਿਆ। ਜਿਹੜਾ ਗੁਰੂ ਦੇ ਚਰਨਾਂ ਵਿਚ ਢਹਿ ਪਿਆ, ਉਸਨੇ ਵਡਿਆਈ ਨੂੰ ਮੈਲ ਦੀ ਤਰ੍ਹਾਂ ਆਪਣੇ ਘਰੋਂ ਬਾਹਰ ਕੱਢ ਦਿੱਤਾ। ਭਾਈ ਸਾਹਿਬ ਨੇ ਅਗਲਾ ਬਚਨ ਕੀਤਾ ਪੱਖਾ ਪਾਣੀ। ਇਹ ਦੋ ਸ਼ਬਦ ਆਪਣੀ ਜ਼ਿੰਦਗੀ ਵਿਚ ਉਸਨੇ ਧਾਰਨ ਕੀਤੇ। ਪਾਣੀ ਢੋਂਦਾ ਹੈ ਤੇ ਪੱਖਾ ਫੇਰਦਾ ਹੈ। ਰੋਜ਼ ਉਹ ਚੱਕੀ ਪੀਂਹਦਾ ਹੈ। ਅੱਗੇ ਕਹਿਣ ਲੱਗੇ- ਮੁਰਦੇ ਵਾਂਗ ਮੁਰੀਦ ਹੋਇ ਕਰਿ ਸਿਦਕ ਸਬੂਰੀ-ਇਸ ਬਚਨ ਨੂੰ ਸਮਝਿਉ ਚਿੱਤ ਲਾ ਕੇ ਸੇਵਾ ਹੀ ਮੁਰਦੇ ਵਾਂਗ ਮੁਰੀਦ ਹੋ ਗਿਆ। ਜਿਉਂਦੇ ਅਸੀਂ ਕਹਿੰਦੇ ਹਾਂ ਮੈਨੂੰ ਪਿਆਸ ਲੱਗੀ ਪਾਣੀ ਪਿਲਾਉ, ਮਰੇ ਹੋਏ ਜਿੰਨੇ ਦਿਨ ਮਰਜ਼ੀ ਪਹੇ ਰਹੀਏ, ਕਦੀ ਵੀ ਪਾਣੀ ਨਹੀਂ ਮੰਗਦੇ। ਜਿਉਂਦੇ ਅਸੀਂ ਕਹਿੰਦੇ ਹਾਂ ਸਰਦੀ ਆ ਗਈ ਹੈ, ਮੇਰੇ ਕੱਪੜਿਆਂ ਦਾ ਪ੍ਰਬੰਧ ਕਰੋ। ਮਰੇ ਹੋਏ ਕਦੀ ਨਹੀਂ ਕਹਿੰਦੇ ਕਿ ਸਾਡੇ 'ਤੇ ਦੁਸ਼ਾਲੇ ਪਾਉ। ਕਹਿੰਦੇ ਹਨ ਇਹ ਤਾਂ ਮਾਲਕ ਦੀ ਮਰਜ਼ੀ ਹੈ, ਪਾਏ ਨਾ ਪਾਏ। ਮਰਿਆਂ ਹੋਇਆਂ ਦੀ ਤਾ ਮਰਜ਼ੀ ਵੀ ਕੋਈ ਨਹੀਂ। ਮੁਰਦਾ ਨਾ ਖਾਣ ਨੂੰ ਮੰਗਦਾ ਹੈ, ਨਾ ਪਾਣ ਨੂੰ ਮੰਗਦਾ ਹੈ, ਨਾ ਉਡਣ ਨੂੰ ਮੰਗਦਾ ਹੈ, ਉਹ ਤਾਂ

ਘਰ ਦਾ ਥਾਂ ਵੀ ਨਹੀਂ ਮੰਗਦਾ। ਉਹ ਕਹਿੰਦਾ ਹੈ ਮੈਨੂੰ ਉਥੇ ਛੱਡ ਦਿਉ, ਜਿਥੇ ਹਜ਼ਾਰਾਂ ਸਮਾਏ ਹੋਏ ਹਨ। ਆਪਾਂ ਘਰ ਬਣਾਉਂਦੇ ਹਾਂ। ਕਹਿੰਦੇ ਹਾਂ ਇਹ ਕਮਰਾ ਮੇਰਾ ਹੈ। ਇਹ ਮੇਰੇ ਬੱਚਿਆਂ ਦਾ, ਇਹ ਬਜ਼ੁਰਗਾਂ ਦਾ, ਪਰ ਕਦੀ ਸ਼ਮਸ਼ਾਨ ਘਾਟ ਦੇਖਿਉ। ਆਪਣੇ ਘਰ ਵਿਚ ਕੋਈ ਰਿਸ਼ਤੇਦਾਰ ਆ ਜਾਵੇ ਤਾਂ ਨਿਆਣੇ ਕਈ ਵਾਰੀ ਬੋਲਦੇ ਨਹੀਂ, ਪਰ ਅੰਦਰੋਂ ਅੰਦਰ ਕਹਿੰਦੇ ਹਨ ਕਿ ਮੇਰਾ ਕਮਰਾ ਕਿਉਂ ਮੱਲ ਲਿਆ ? ਸ਼ਮਸ਼ਾਨ ਘਾਟ ਦੇ ਛੱਜੇ ਥੱਲੇ ਜਾ ਕੇ ਪੁੱਛਿਉ ਕਿ ਜਿੰਨਿਆਂ ਦੀਆਂ ਇਥੇ ਅਰਥੀਆਂ ਆਈਆਂ ਹਨ, ਕਿਸੇ ਨੇ ਝਗੜਾ ਕਰ ਕੇ ਕਿਹਾ ਕਿ ਇਹ ਮੇਰੀ ਥਾਂ ਹੈ। ਅਸੀਂ ਇਕ ਕਮਰੇ ਵਿੱਚ ੭੦ ਸਾਲ ਇਕੱਲੇ ਨਹੀਂ ਸਮਾ ਸਕਦੇ ਤੇ ਸਦੀਆਂ ਹੋ ਗਈਆਂ ਇਕ ਛੱਜ ਥੱਲੇ ਹਜ਼ਾਰਾਂ ਫੂਕੇ ਗਏ। ਕਦੀ ਕਿਸੇ ਨੇ ਆਪਣਾ ਕਬਜ਼ਾ ਹੀ ਨਹੀਂ ਕੀਤਾ। ਉਹ ਕਹਿੰਦਾ ਹੈ ਮੇਰੀ ਸੁਆਹ ਚੁੱਕੋ ਤੇ ਦੂਜਾ ਲੈ ਆਉ। ਇਹ ਹਨ ਮੁਰਦੇ ਵਾਂਗ ਮੁਰੀਦ ਹੋਏ ਅਪਣਤ ਛੱਡ ਗਏ। ਇਕ ਸ਼ੈੱਡ ਹੇਠ ਹਜ਼ਾਰਾਂ ਸੌਂ ਸਕਦੇ ਹਨ, ਪਰ ਚੇਤੇ ਰੱਖਿਉ, ਇਕ ਕਮਰੇ ਵਿਚ ਇਕ ਘਰ ਦਾ ਜੀਅ ਬੜਾ ਔਖਾ ਰਹਿੰਦਾ ਹੈ। ਭਾਈ ਸਾਹਿਬ ਜੀ ! ਇੰਨੀ ਸੇਵਾ ਕਰਨ ਵਾਲੇ ਨੂੰ ਫੇਰ ਅੰਦਰੋਂ ਕੀ ਮਿਲਦਾ ਹੈ ? ਕਹਿਣ ਲੱਗੇ ਕਿ ਜਿਸ ਦੇ ਅੰਦਰ ਸੁਗੰਧੀ ਨਹੀਂ ਸੀ, ਮੇਰੇ ਗੁਰੂ ਦੇ ਸ਼ਬਦ ਨੇ ਕਿਰਪਾ ਕੀਤੀ ਤੇ ਸੇਵਾ ਕਰਨ ਵਾਲੇ ਵਿਚੋਂ ਨਾਮ ਦੀ ਸੁਗੰਧੀ ਆਉਣ ਲੱਗ ਪਈ। ਚਿੱਤ ਨਾਲ ਕੀਤੀ ਸੇਵਾ ਕਾਰਨ ਉਸਨੂੰ ਹਜ਼ੂਰੀ ਦਾ ਵਾਸ ਮਿਲਦਾ ਹੈ। ਹਜ਼ੂਰੀ ਦੀ ਦਾਤ ਮਿਲਦੀ ਹੈ। ਪੁਰਾਣੇ ਗੁਰਮੁਖ ਜਦੋਂ ਨਿਤਨੇਮ ਸ਼ੁਰੂ ਕਰਦੇ ਸਨ ਤਾਂ ਇਕ ਬੇਨਤੀ ਕਰਦੇ ਸਨ–ਦਾਤਾ ! ਕ੍ਰਿਪਾ ਕਰੀਂ, ਆਪਣੀ ਹਜ਼ੂਰੀ ਦਾ ਨੇਮ ਬਖ਼ਸ਼ੀ, ਕਿਉਂਕਿ ਕਈ ਵਾਰੀ ਮਨ ਹਜ਼ੂਰ ਵਿਚ ਰਹਿੰਦਾ ਨਹੀਂ। ਹਜ਼ੂਰੀ ਵਿਚ ਨਹੀਂ ਟਿੱਕਦਾ। ਤਨ ਗੁਰੂ ਦੇ ਹਜ਼ੂਰ ਬੈਠਾ ਹੈ, ਮਨ ਤਾਂ ਲੋਕਾਂ ਦੀਆਂ ਹਾਜ਼ਰੀਆਂ ਭਰਦਾ ਪਿਆ ਹੈ। ਸਤਿਗੁਰੂ ਹਜ਼ੂਰੀ ਦਾ ਨੇਮ ਬਖ਼ਸ਼ੀਂ ਤੇ ਜਿਹੜੇ ਸੇਵਾ ਕਰਦੇ ਹਨ, ਉਨ੍ਹਾਂ ਬਾਰੇ ਗੁਰੂ ਅਮਰਾਦਸ ਨੇ ਪਹਿਲਾ ਬਚਨ ਕਿਹਾ ਤੇ ਮੋਹਰ ਲਾ ਦਿੱਤੀ ਕਿ ਸੇਵਾ ਕੀਤਿਆਂ ਕਿਹੜੀਆਂ ਦਾਤਾਂ ਮਿਲਦੀਆਂ ਹਨ। ਪਹਿਲਾ ਬਚਨ ਆਪ ਜੀ ਫਿਰ ਸਰਵਨ ਕਰੋ ਕਿ ਧੰਨ ਗੁਰੂ ਅਮਰਾਦਸ ਦੀ ਸਾਡੇ 'ਤੇ ਬਖ਼ਸ਼ਿਸ਼ ਕਰਦੇ ਹਨ :

ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥[11]

ਕਿਵੇਂ ਚਿੱਤ ਲਾ ਕੇ ਸੇਵਾ ਕਰੇ ? ਗੁਰੁ ਅਮਰਦਾਸ ਜੀ ਦੱਸਦੇ ਹਨ ਕਿ ਇਸ ਤਰ੍ਹਾਂ :

ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥
ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥[12]

ਜਦੋਂ ਵੀ ਸੇਵਾ ਕਰੀਏ ਤਾਂ ਯਤਨ ਕਰੀਏ ਕਿ ਤਨ ਕਰਕੇ ਸੱਚੀ-ਮੁੱਚੀ ਚਿੱਤ ਲਾ ਕੇ ਸੇਵਾ ਕਰੀਏ। ਗੁਰੂ ਅਮਰਦਾਸ ਜੀ ਅਨੁਸਾਰ ਇਸਦਾ ਮਨਚਿੰਦਿਆ ਫਲ ਮਿਲਦਾ ਹੈ।

ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥[13]

ਸੇਵਾ ਕਰਨ ਵਾਲਾ ਗੁਰਮੁਖ ਜੋ ਮਨ ਵਿਚ ਇੱਛੇਗਾ, ਜੋ ਉਸਦੇ ਮਨ ਦੇ ਫੁਰਨੇ ਬਣਨਗੇ, ਸਤਿਗੁਰੂ ਉਸਦੇ ਫੁਰਨਿਆਂ ਨੂੰ ਭਾਗ ਜ਼ਰੂਰ ਲਾਉਂਦੇ ਹਨ ਤੇ ਸਭ ਤੋਂ ਵੱਡੀ ਕ੍ਰਿਪਾ ਇਹ ਹੈ ਕਿ ਸੇਵਾ ਕਰਨ ਵਾਲੇ ਦੇ ਅੰਦਰੋਂ ਹੌਲੀ-ਹੌਲੀ ਹਉਮੈ ਆਪ ਹੀ ਗ਼ਾਇਬ

ਹੋ ਜਾਂਦੀ ਹੈ। ਗੁਰੂ ਅਰਜਨ ਸਾਹਿਬ ਜੀ ਨੇ ਸੇਵਾ ਕਰਕੇ ਮਿਲੀਆਂ ਹੋਈਆਂ ਦਾਤਾਂ ਦਾ ਸਲੋਕ ਸੰਸਕ੍ਰਿਤੀ ਵਿਚ ਜ਼ਿਕਰ ਕੀਤਾ ਹੈ। ਸਾਹਿਬ ਫ਼ੁਰਮਾਉਂਦੇ ਹਨ ਕਿ ਸੇਵਾ ਕਰਨ ਵਾਲਿਆਂ! ਭਾਵਨਾ ਵਾਲਿਆਂ! ਅੱਜ ਤੂੰ ਸਭ ਤੋਂ ਪਿੱਛੇ ਤੁਰਦਾ ਹੈਂ। ਤੈਨੂੰ ਕੋਈ ਨਹੀਂ ਜਾਣਦਾ। ਤੂੰ ਸੇਵਾ ਕਰੀਂ। ਹੋ ਸਕਦਾ ਹੈ ਗੁਰੂ ਤੇਰੇ 'ਤੇ ਮਿਹਰ ਕਰੇ। ਅਸਲੀਅਤ ਹੈ ਕਿ ਅਚਨਚੇਤ ਸੇਵਾ ਕਰਨ ਵਾਲਿਆ, ਤੂੰ ਸਭ ਦਾ ਆਗੂ ਬਣ ਜਾ। ਨਿਰਾਸ਼ ਫਿਰਨ ਵਾਲਿਆ, ਤੈਨੂੰ ਕੋਈ ਸਹਾਰਾ ਨਹੀਂ ਦਿੰਦਾ। ਤੂੰ ਸੇਵਾ ਕਰੀ ਜਾ, ਇਥੇ ਸਭ ਦੀ ਆਸ ਪੂਰੀ ਹੁੰਦੀ ਹੈ। ਸੇਵਾ ਕਰਨ ਨਾਲ ਰੋਗੀਆਂ ਦੇ ਰੋਗ ਖੰਡਨ ਹੁੰਦੇ ਹਨ। ਤੂੰ ਟੱਕੇ-ਟੱਕੇ ਦੀ ਖ਼ਾਤਰ ਤੜਫਦਾ ਹੈਂ। ਸੇਵਾ ਕਰੀਂ, ਸੇਵਾ ਕਰਨ ਵਾਲੇ ਸਮਰਾਟ ਬਣ ਜਾਂਦੇ ਹਨ। ਇਥੇ ਬਸ ਨਹੀਂ, ਜੇ ਤੂੰ ਭਗਤੀ ਦੀ ਦਾਤ ਮੰਗਣੀ ਹੈ ਤਾਂ ਸੇਵਾ ਕਰੀਂ, ਤੈਨੂੰ ਭਗਤੀ ਦੀ ਦਾਤ ਮਿਲੇਗੀ। ਜੇ ਤੇਰਾ ਗਲਾ ਨਹੀਂ ਚਲਦਾ ਤਾਂ ਤੂੰ ਭਾਵਨਾ ਨਾਲ ਸੇਵਾ ਕਰ, ਤੇਰਾ ਗਲਾ ਕੀਤਰਨ ਕਰਨ ਲੱਗ ਪਏਗਾ। ਸਾਹਿਬ ਦੇ ਬਚਨ ਹਨ-

ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ ॥
ਨਿਰਧਨ ਭਯੰ ਧਨਵੰਤਹ ਰੋਗੀਅੰ ਰੋਗ ਖੰਡਨਹ ॥
ਭਗਤ੍ਯੰ ਭਗਤਿ ਦਾਨੰ ਰਾਮ ਨਾਮ ਗੁਣ ਕੀਤਰਨਹ ॥
ਪਾਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭ੍ਯਤੇ ॥[14]

ਸੇਵਾ ਕਰਨ ਵਾਲੇ ਸੇਵਾਦਾਰਾਂ ਦੇ ਬੰਧਨ ਗੁਰੂ ਕ੍ਰਿਪਾ ਕਰਕੇ ਤੋੜ ਦਿੰਦੇ ਹਨ। ਕੁਝ ਬੰਧਨ ਐਸੇ ਹਨ ਜਿਹੜੇ ਕਈ ਜਨਮਾਂ ਤੋਂ ਪਏ ਹਨ ਤੇ ਕੁਝ ਬੰਧਨ ਐਸੇ ਹਨ ਜਿਹੜੇ ਅਸੀਂ ਜਨਮ ਲੈ ਕੇ ਆਪ ਹੀ ਪਾਈ ਜਾਂਦੇ ਹਾਂ, ਪਰ ਜਦੋਂ ਸਤਿਗੁਰੂ ਦੀ ਸੇਵਾ ਕੋਈ ਚਿੱਤ ਲਾ ਕੇ ਕਰਦਾ ਹੈ ਤਾਂ ਫਿਰ:

ਸਤਿਗੁਰੁ ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥[15]

## ਹਵਾਲੇ ਤੇ ਟਿੱਪਣੀਆਂ

1-15. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 649, 475, ਉਹੀ, 474, ਉਹੀ, 467, 1253, 991, 1425, 527-28, 649, 647, 649, 1355, 286.

# ਸੇਵਾ ਸੁਰਤਿ

ਸੰਤ ਤੇਜਾ ਸਿੰਘ*

ਅਧਿਆਤਮਕ ਦੁਨੀਆ ਵਿਚ ਸਾਧਕ ਦੀ ਮੰਜਿਲ ਪਰਮਾਤਮਾ ਦਾ ਮਿਲਾਪ ਹੈ। ਇਸ ਦੀ ਪ੍ਰਾਪਤੀ ਵਾਸਤੇ ਆਤਮਕ ਮੰਜਿਲਾਂ ਦੇ ਰਾਹੀ ਨੂੰ ਕਈ ਤਰ੍ਹਾਂ ਦੀਆਂ ਕਠਿਨਾਈਆਂ ਭਰੀ ਜਿੰਦਗੀ ਵਿਚੋਂ ਲੰਘਣਾ ਪੈਂਦਾ ਹੈ। ਇਹ ਮੰਜਿਲ ਬਹੁਫ਼ਤ ਗਾਖੜੀ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਰਾਹ ਦੇ ਪਾਧੀਆਂ ਨੂੰ ਮੰਜਿਲ ਤੇ ਪੁਹੰਚਣ ਲਈ ਬੜੇ ਸੁਗਮ ਤਰੀਕੇ ਗੁਰਬਾਣੀ ਵਿਚ ਬਿਆਨ ਕੀਤੇ ਹਨ। ਜਿਨ੍ਹਾਂ ਨੂੰ ਆਪਣੇ ਜੀਵਨਕਾਲ ਵਿਚ ਧਾਰਣ ਕਰਕੇ ਅਧਿਆਤਮਕ ਪਾਂਧੀ ਸੌਖੇ ਹੀ ਆਪਣੀ ਮੰਜਿਲ ਤੇ ਪਹੁੰਚ ਸਕਦਾ ਹੈ। ਪ੍ਰਭੂ ਮਿਲਾਪ ਅਤੇ ਮਨੁੱਖਾ ਜਨਮ ਦੀ ਸਫਲਤਾ ਕੇਵਲ ੮੪ ਲੱਖ ਜੂਨੀਆਂ ਜਾਂ ਇਵੇਂ ਕਿਹਾ ਜਾ ਸਕਦਾ ਹੈ ਕੇ ਚਾਰ ਪ੍ਰਕਾਰ ਦੀਆਂ ਜੂਨੀਆਂ ਵਿਚੋਂ ਇਹ (ਇਨਸਾਨ) ਮਨੁੱਖ ਨੂੰ ਹੀ ਪ੍ਰਾਪਤ ਹੋ ਸਕਦੀ ਹੈ। ਤੀਰਥ,ਬ੍ਰਤ ਨੇਮ,ਨਿਯਮ ਦਾ ਧਾਰਨੀ ਕੇਵਲ ਮਨੁੱਖ ਹੀ ਹੋ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਜਿੰਦਗੀ ਜਿਊਣ ਲਈ ਮੁੱਢਲੇ ਤਿੰਨ ਸਿਧਾਂਤ ਸ਼ੁਭ ਕਿਰਤ ਕਰਨੀ- ਉਸ ਨੂੰ ਵੰਡ ਕੇ ਛਕਣਾ-ਤੇ ਫਿਰ ਸਿਮਰਨ ਪ੍ਰਭੂ ਭਗਤੀ ਕਰਨੀ ਨਿਰਧਾਰਤ ਕੀਤੇ ਹਨ। ਜੇਕਰ ਇਹਨਾਂ ਤਿੰਨਾਂ ਨੂੰ ਠੀਕ ਢੰਗ ਨਾਲ ਸਮਝ ਲਿਆ ਜਾਵੇ ਤਾਂ ਮਨੁੱਖੀ ਜੀਵਨ ਸਫਲਾ ਹੋ ਸਕਦਾ ਹੈ। ਅਧਿਆਤਮਕ ਖੋਜੀ ਆਪਣੀ ਮੰਜਿਲ ਤੇ ਸੌਖਾ ਹੀ ਪਹੁੰਚ ਸਕਦਾ ਹੈ। ਜਿਵੇਂ ਪੰਜਵੀਂ ਨਾਨਕ ਜੋਤਿ ਨੇ ਇਸ ਸਿਧਾਂਤ ਦੀ ਪ੍ਰੋੜਤਾ ਕਰਦਿਆਂ ਕਿਹਾ ਹੈ ਕਿ

ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥[1]

ਕੇਵਲ ਨਿਸ਼ਕਾਮ-ਨਿਰਇੱਛਤ-ਇਛਾਵਾਂ ਤੋਂ ਰਹਿਤ ਹੋ ਕੇ ਕੀਤੀ ਸੇਵਾ ਦੁਆਰਾ ਮਨੁੱਖ ਪਰਮਾਤਮਾ ਦੀ ਪ੍ਰਾਪਤੀ ਕਰ ਸਕਦਾ ਹੈ ।ਉਹ ਸੇਵਾ ਪ੍ਰਭੂ ਨੂੰ ਭਾਉਂਦੀ ਹੈ।ਇਸ ਵਿਚ ਹੀ ਆਤਮਕ ਖੋਜੀ ਦੀ ਮੰਜਿਲ ਹੈ ।

ਸਾ ਸੇਵਾ ਕੀਤੀ ਸਫਲ ਹੈ ਜਾ ਸਤਿਗੁਰ ਕਾ ਮਨ ਮੰਨੇ॥[2]

ਗੁਰਮਤਿ ਵਿਚ ਭਾਂਜਵਾਦ ਨਹੀਂ ਜਿਵੇਂ ਪੁਰਾਣੇ ਵਿਚਾਰਾਂ ਅਨੁਸਾਰ ਮਨੁੱਖ ਘਰ ਦਾ ਤਿਆਗ, ਪੁੱਤਰ ਪਤਨੀ ਦਾ ਤਿਆਗ, ਦੁਨੀਆ ਦੇ ਅਹੁਦਿਆਂ ਮਾਣ ਵਡਿਆਈ, ਮਾਤਾ ਪਿਤਾ ਸਾਰਿਆਂ ਦਾ ਤਿਆਗ ਕਰਕੇ ਦੂਰ ਦੁਰਾਡੇ ਪਹਾੜਾਂ ਦੀਆਂ ਕੰਦਰਾਂ ਜਾਂ ਤੀਰਥਾਂ ਤੇ ਜਾ ਕੇ ਪ੍ਰਭੂ ਭਗਤੀ ਕਰਕੇ ਮੁਕਤੀ ਦੀ ਪ੍ਰਾਪਤੀ ਕਰਨ ਬਾਰੇ ਕਹਿੰਦੇ ਸਨ। ਪਰ ਗੁਰੂ ਨਾਨਕ ਦੇਵ ਜੀ ਨੇ ਜਗਿਆਸੂਆਂ ਨੂੰ ਆਪਣੇ ਫਰਜ਼ਾਂ ਦੀ ਪਾਲਣਾ ਕਰਦਿਆਂ, ਮਾਤਾ ਪਿਤਾ ਦੀ ਸੇਵਾ ਕਰਦਿਆਂ, ਪਰਿਵਾਰ ਵਿਚ ਰਹਿੰਦਿਆਂ, ਜ਼ਿੰਮੇਵਾਰੀਆਂ ਨੂੰ ਨਿਭਾਉਂਦਿਆਂ

---

*ਆਯੁਰਵੈਦ ਅਚਾਰੀਆ, ਗੁਰੂਸਰ ਸਾਹਿਬ, ਖੁਡਾ (ਟਾਂਡਾ)

ਪਰਮਾਤਮਾ ਦਾ ਸਿਮਰਨ ਕਰਕੇ ਜੀਵਨ ਸਫਲਾ ਤੇ ਅਧਿਆਤਮਕ ਮੰਜਿਲ ਦੀ ਪ੍ਰਾਪਤੀ ਕਰਨ ਬਾਰੇ ਬਹੁਤ ਹੀ ਨੇੜੇ ਦਾ ਤੇ ਸੌਖਾ ਤਰੀਕਾ ਦੱਸਿਆ ਹੈ। ਭਗਤੀ ਮਾਰਗ ਵਾਲਿਆਂ ਨੇ ਪ੍ਰਭੂ ਪ੍ਰਾਪਤੀ ਲਈ ੯ ਪ੍ਰਕਾਰ ਦੀ ਭਗਤੀ ਦਾ ਜਿਕਰ ਕੀਤਾ ਹੈ। ਇਹਨਾਂ ਵਿਚੋਂ ਗੁਰਮਤਿ ਵਿਚ ਸਿਮਰਨ ਭਗਤੀ, ਕੀਰਤਨ ਭਗਤੀ ਤੇ ਸ੍ਵਣ ਭਗਤੀ ਨੂੰ ਵਧੇਰੇ ਤਰਜੀਹ ਦਿੱਤੀ ਗਈ ਹੈ। ਇਕ ਚੌਥੀ ਭਗਤੀ ਹੈ ਪ੍ਰੇਮਾ ਭਗਤੀ ਜਿਹੜਾ ਸਭ ਤੋਂ ਨੇੜੇ ਦਾ ਰਸਤਾ ਪ੍ਰਭੂ ਪ੍ਰਾਪਤੀ ਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਸੁੰਦਰ ਬਚਨ ਹੈ:

ਸਾਚ ਕਹੂੰ ਸੁਨ ਲੇਹੋ ਸਭੈ ਜਿਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ॥

ਇਹ ਸੌਖਾ ਮਾਰਗ ਹੈ-ਮਨ ਕਰਕੇ ਪਾਪ ਤੋਂ ਮੁਕਤੀ-ਸਰੀਰ ਕਰਕੇ ਤੇ ਬਾਣੀ ਕਰਕੇ ਪਾਪ ਤੋਂ ਮਨੁੱਖ ਮੁਕਤ ਹੋ ਜਾਵੇ ਤਾਂ ਭੀ ਅਧਿਆਤਮਕ ਖੋਜੀ ਆਪਣੀ ਮੰਜਿਲ ਨੂੰ ਸੌਖਾ ਹੀ ਪ੍ਰਾਪਤ ਕਰ ਲੈਂਦਾ ਹੈ।

- ਖੋਜੀ ਲਧਮ ਲਾਲ ਮੱਥੇ ਹੀ ਪਰਗਟ ਥਿਆ॥
- ਇਕ ਫਿੱਕਾ ਨਾ ਗਲਾਇ ਸਭਨਾ ਮਹਿ ਸਚਾ ਧਣੀ॥
  ਜੇ ਤਉ ਪਿਰੀਆ ਦੀ ਸਿਕ ਹਿਆਓ ਨਾ ਠਾਹਿ ਕਹੀਦਾ॥

ਸੱਚੇ ਮਨ ਨਾਲ ਆਪਣੀ ਸੁਰਤਿ ਟਿਕਾ ਕੇ ਕੀਤੀ ਸੇਵਾ ਸਫਲ ਹੁੰਦੀ ਹੈ। ਮਾਣ ਵਡਿਆਈ, ਆਪਾ ਭਾਵ ਅਹੰ ਵਿਰਤੀ ਤਿਆਗ ਕੇ ਜਦੋਂ ਸੇਵਾ ਕੀਤੀ ਜਾਵੇ ਤਾਂ ਸਫਲਤਾ ਛੇਤੀ ਪ੍ਰਾਪਤ ਹੁੰਦੀ ਹੈ। ਗੁਰਮਤਿ ਵਿਚ ਗੁਰੂ ਪ੍ਰਣਾਲੀ ਇਸੇ ਤਰ੍ਹਾਂ ਦੀ ਸੇਵਾ ਨਾਲ ਭਰਪੂਰ ਹੈ। ਭਾਈ ਲਹਿਣਾ ਜੀ ਨੇ ਸੇਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਜੂਰ ਕੀਤੀ ਪ੍ਰਾਪਤੀ-ਦੂਸਰਾ ਨਾਨਕ ਸ੍ਰੀ ਗੁਰੂ ਅੰਗਦ ਦੇਵ ਜੀ। ਗੁਰੂ ਅਮਰ ਦਾਸ ਜੀ ਨੇ ਸਰੀਰ-ਮਨ-ਬਾਣੀ ਕਰਕੇ ਗੁਰੂ ਅੰਗਦ ਦੇਵ ਜੀ ਦੀ ਅਨਿੰਨ ਸੇਵਾ ਕੀਤੀ ਪ੍ਰਾਪਤੀ ਤੀਸਰਾ ਨਾਨਕ ਗੁਰੂ ਅਮਰਦਾਸ ਜੀ ਦੇ ਰੂਪ ਵਿਚ ਹੋਈ।ਇਸ ਤਰ੍ਹਾਂ ਭਾਈ ਜੇਠਾ ਜੀ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ

ਤਨ ਮਨ ਧਨ ਸਭ ਸਉਪ ਗੁਰ ਕੌ ਹੁਕਮ ਮੰਨਿਆ ਪਾਈਐ॥

ਭਾਈ ਜੇਠਾ ਜੀ ਨੂੰ ਸ੍ਰੀ ਗੁਰੂ ਰਾਮਦਾਸ ਜੀ ਹੋ ਕੇ ਉਹਨਾਂ ਦਾ ਸਰੂਪ ਹੀ ਹੋ ਗਏ।

ਨਾਨਕ ਤੂੰ ਲਹਿਣਾ ਤੂੰ ਗੁਰ ਅਮਰ ਤੂੰ ਵੀਚਾਰਿਆ॥

ਸੱਤੇ ਵਲਵੰਡੇ ਨੇ ਇਸ ਸੇਵਾ ਦੁਆਰਾ ਪ੍ਰਾਪਤ ਕੀਤੀ ਮੰਜਿਲ ਭਾਈ ਜੇਠਾ ਜੀ ਨੂੰ ਇਸੇ ਤਰ੍ਹਾਂ ਬਾਣੀ ਵਿਚ ਬਿਆਨ ਕੀਤੀ ਹੈ। ਗੁਰੂ ਆਗਿਆ ਤੇ ਮਾਤਾ ਪਿਤਾ ਦੀ ਆਗਿਆ ਦਾ ਪਾਲਣ ਕਰਨਾ ਭੀ ਬੜੀ ਸੇਵਾ ਹੈ। ਇਸ ਰਾਹੀਂ ਭੀ ਗੁਰਮਤਿ ਰਾਹੀਂ ਬ੍ਰਹਮ ਨੂੰ ਪਛਾਣਿਆ ਜਾ ਸਕਦਾ ਹੈ।

ਗੁਰੂ ਅਰਜਨ ਦੇਵ ਜੀ ਨੇ ਸਤਿਗੁਰੂ ਰਾਮਦਾਸ ਜੀ ਦੀ ਆਗਿਆ ਵਿਚ ਰਹਿ ਕੇ, ਪਿਤਾ ਦੀ ਸੇਵਾ ਭਗਤੀ ਕਰਕੇ, ਗੁਰਮਤਿ ਰਾਹੀ ਬ੍ਰਹਮ ਨੂੰ ਪਛਾਣਿਆ।

ਤੈ ਤਾ ਜਨਮਤ ਗੁਰਮਤਿ ਬ੍ਰਹਮ ਪਛਾਣਿਆ॥ (ਸਵੈਯੇ)

ਗੁਰੂ ਘਰ ਵਿਚ ਇਕ ਸੇਵਾ ਦਾ ਵਿਧਾਨ ਹੈ।ਗੁਰਬਾਣੀ ਵਿਚ ਵਾਰ ਵਾਰ ਉਪਦੇਸ ਆਉਂਦਾ ਹੈ, ਜਿਵੇਂ:

ਪੱਖਾ ਫੇਰੀ ਪਾਣੀ ਢੋਵਾਂ ਜੋ ਦੇਵੇ ਸੋ ਖਾਈ॥

ਸਾਧ ਸੰਗਤ ਵਿਚ ਜਦੋਂ ਸੰਗਤ ਕੀਰਤਨ-ਸਿਮਰਨ ਸ੍ਰਵਣ ਵਿਚ ਜੁੜੀ ਹੋਵੇ ਤਾਂ ਸੰਗਤ ਨੂੰ ਪੱਖਾ ਝੱਲਣਾ, ਪਾਣੀ ਪਿਲਾਉਣਾ, ਜੋੜਿਆਂ ਦੀ ਸੇਵਾ ਕਰਨੀ, ਲੰਗਰ ਲਈ ਬਾਲਣ ਲੈ ਕੇ ਆਉਣਾ,ਲੰਗਰ ਵਰਤਾਉਣਾ, ਜੂਠੇ ਬਰਤਨ ਸਾਫ ਕਰਨੇ, ਗੁਰੂ ਘਰ ਵਿਚ ਝਾੜੂ ਮਾਟਨਾ, ਲੋਕ ਸੇਵਾ ਲਈ ਪਸ਼ੂ ਪੰਛੀਆ ਦੀ ਸੇਵਾ ਕਰਨੀ। ਆਪਣੀ ਕਮਾਈ ਵਿਚੋਂ ਐਸੀ ਸੇਵਾ ਲਈ ਅਰਪਣ ਕਰਨਾ ਭੀ ਬੜੀ ਵੱਡੀ ਭਗਤੀ ਹੈ।

ਘਾਲਿ ਖਾਇ ਕਿਛ ਹਥਹੁ ਦੇ ਨਾਨਕ ਰਾਹੁ ਪਛਾਣਹਿ ਸੇ॥

ਭਾਵ ਇਸ ਤਰ੍ਹਾਂ ਸੇਵਾ ਕਰਨ ਨਾਲ ਮਨ ਪਵਿੱਤਰ ਹੋ ਜਾਵੇਗਾ। ਸੇਵਾ ਨਾਲ ਨਿਰਮਾਣਤਾ-ਹਲੇਮੀ ਆਉਂਦੀ ਹੈ। ਅੰਤਹਕਰਣ ਸੁੱਧ ਹੋ ਜਾਂਦਾ ਹੈ। ਇਹ ਸੁੱਧ ਹਿਰਦਾ ਹੀ ਸੁੱਧ ਸੁਰਤੀ ਹੈ। ਇਸ ਦੁਆਰਾ ਕੀਤੀ ਭਗਤੀ ਪਰਮਾਤਮਾ ਦੀ ਪ੍ਰਾਪਤੀ ਦਾ ਰਸਤਾ ਸੌਖਾ ਪ੍ਰਾਪਤ ਹੋ ਜਾਂਦਾ ਹੈ।

ਚਰਨ ਪਖਾਰ ਕਰਓ ਗੁਰ ਸੇਵਾ॥ ਨਿਸ ਬਾਸਰ ਦਰਸ ਪਾਵਉ॥

ਪੂਰੇ ਗੁਰੂ ਦੀ ਸਰਣ ਵਿਚ ਰਹਿਣਾ ਬਚਨਾਂ ਦੀ ਪਾਲਣਾ ਕਰਨੀ-ਹੱਥੀ ਬਸਤਰ ਧੋਣੇ-ਚਰਨ ਪਾਦ-ਸੇਵਾ ਕਰਨੀ ਇਕ ਮਨ ਚਿਤ ਹੋ ਕੇ ਅਰਾਧਨਾ ਕਰਨੀ। ਇਹ ਸੇਵਾ ਭੀ ਸਫਲ ਹੈ। ਹੁਕਮ ਮੰਨਣਾ ਸਭ ਤੋਂ ਕਠਿਨ ਹੈ। ਪਰ ਜੇਕਰ ਇਹ ਸੇਵਾ ਕਮਾ ਲਈ ਜਾਵੇ ਤਾਂ ਭੀ ਪਰਮਾਤਮਾ ਦੀ ਪ੍ਰਾਪਤੀ ਬਹੁਤ ਸੌਖੀ ਹੈ।

ਹੁਕਮ ਮੰਨੀਐ ਹੋਵੈ ਪਰਵਾਣ ਤਾਂ ਖਸਮੈ ਕਾ ਮਹਿਲ ਪਾਇਸੀ॥

ਇਸ ਸਾਇੰਸ ਦੇ ਯੁਗ ਵਿਚ ਕਈ ਸੇਵਾਵਾਂ ਦਾ ਅਭਾਵ ਹੋ ਗਿਆ ਹੈ ਜਿਵੇਂ ਪਾਣੀ ਢੋਣ ਦੀ ਸੇਵਾ ਖਤਮ ਹੈ ਅੱਗੇ ਖ਼ੂਹਾਂ ਤੋਂ, ਤਲਾਬਾਂ ਤੋਂ, ਚਸਮਿਆਂ ਤੋਂ ਪਾਣੀ ਲਿਆਉਣਾ ਪੈਂਦਾ ਸੀ ਪਰ ਅੱਜ ਪਾਣੀ ਟੈਂਕੀਆਂ ਰਾਹੀਂ ਤੇ ਟੂਟੀਆਂ ਰਾਹੀਂ ਮਿਲਦਾ ਹੈ। ਪੱਖਾ ਫੇਰਨ ਦੀ ਸੇਵਾ ਦਾ ਭੀ ਅਭਾਵ ਹੋ ਗਿਆ ਹੈ ਉਸ ਦੀ ਥਾਂ ਬਿਜਲੀ ਦੇ ਪੱਖੇ, ਕੂਲਰਾਂ ਤੇ ਏ.ਸੀ. ਆਦਿ ਨੇ ਲੈ ਲਈ ਹੈ। ਆਟਾ ਗੁੰਨਣਾ, ਰੋਟੀ ਪਕਾਉਣਾ ਸਾਰਾ ਕੁਝ ਬਿਜਲਈ ਮਸ਼ੀਨੀ ਸੇਵਾ ਹੋ ਗਈ ਹੈ। ਫਿਰ ਭੀ ਬਹੁਤ ਸੇਵਾਵਾਂ ਹਨ ਜਿਹੜੀਆਂ ਕਮਾਈਆਂ ਜਾ ਸਕਦੀਆਂ ਹਨ। ਜਿਵੇਂ : ਗਰੀਬ ਦੀ ਸੇਵਾ, ਰੋਗੀਆਂ ਦੀ ਸੇਵਾ, ਦਰਦ ਮੰਦਾਂ ਦੀ ਸੇਵਾ ਤਨ, ਮਨ, ਧਨ ਨਾਲ ਕੀਤੀ ਜਾ ਸਕਦੀ ਹੈ। ਭਗਤ ਪੂਰਨ ਸਿੰਘ ਜੀ ਇਸ ਸੇਵਾ ਨਾਲ ਹੀ ਮੁਕਤ ਹੋ ਗਏ ਹਨ।

ਜਿੱਥੇ ਗੁਰਬਾਣੀ ਵਿਚ ਤਨ-ਮਨ-ਧਨ ਨਾਲ ਸੇਵਾ ਦਾ ਜਿਕਰ ਵਾਰ ਵਾਰ ਆਇਆ ਹੈ ਉੱਥੇ ਚੌਥੀ ਸੇਵਾ ਸੁਰਤਿ ਦੁਆਰਾ ਕਰਨ ਦਾ ਭੀ ਆਦੇਸ਼ ਹੈ। ਇਹ ਸੇਵਾ ਵਿਲੱਖਣ ਹੈ ਦੂਜੀਆਂ ਸੇਵਾਵਾਂ ਸਰੀਰ ਕਰਕੇ-ਮਨ ਕਰਕੇ-ਬਾਣੀ ਕਰਕੇ-ਤਨ-ਮਨ-ਧਨ ਨਾਲ ਕੀਤੀਆਂ ਜਾਂਦੀਆਂ ਹਨ ਪਰ ਇਹ ਸੇਵਾ ਪਹਿਲੀਆਂ ਕਮਾਈਆਂ ਹੋਈਆਂ ਸੇਵਾਵਾਂ ਤੋਂ ਬਾਅਦ ਵਿਚ ਹੀ ਹੋਂਦ ਵਿਚ ਆਉਂਦੀ ਹੈ। ਜਿਉ ਜਿਉ ਜਗਿਆਸੂ ਸੇਵਾ ਸਿਮਰਨ ਪ੍ਰਭੂ ਪ੍ਰੇਮ ਵਿਚ ਪੂਰਾ ਉੱਤਰ ਜਾਂਦਾ ਹੈ ਫਿਰ ਉਸ ਦਾ ਅੰਤਹਕਰਣ ਸੁੱਧ ਹੋ ਜਾਂਦਾ ਹੈ। ਉਸ ਦੀ ਸੁਰਤਿ ਉੱਚੀ ਹੁੰਦੀ ਜਾਂਦੀ ਹੈ। ਫਿਰ ਦੂਜੀਆਂ ਸੇਵਾਵਾਂ ਉਸ ਦੀਆਂ ਰਹਿ ਜਾਂਦੀਆਂ

ਹਨ ਕੇਵਲ ਉਹ ਸੁਰਤਿ ਦੁਆਰਾ ਹੀ ਸੇਵਾ ਕਰਦਾ ਹੈ।

ਸੁਰਤਿ ਦੀ ਸੇਵਾ ਨੂੰ ਸਮਝਣ ਤੋਂ ਪਹਿਲਾਂ ਸੁਰਤਿ ਨੂੰ ਸਮਝਣਾ ਜ਼ਰੂਰੀ ਹੈ ।

**ਸੁਰਤਿ :** ਚਿੱਤ-ਅੰਤਹਕਰਣ ਦਾ ਉਹ ਭੇਦ ਜਿਸ ਦਾ ਕੰਮ ਚੇਤਾ ਹੈ। ਆਮ ਜੀਵਨ ਵਿਚ ਅਗਰ ਕੋਈ ਅਣਗਹਿਲੀ ਨਾਲ ਕੋਈ ਕੰਮ ਕਰੇ ਤਾਂ ਕਿਹਾ ਜਾਂਦਾ ਹੈ ਕਿ ਧਿਆਨ ਨਾਲ ਕੰਮ ਕਰ। ਸੁਰਤਿ ਟਿਕਾਣੇ ਰੱਖ ਤੇਰੀ ਸੁਰਤਿ ਠੀਕ ਨਹੀਂ ਧਿਆਨ-ਤਵੱਜੋ ਆਦਿ।

**ਸੁਰਤਿ :** ਚਿੱਤ ਅੰਤਹਕਰਣ ਦਾ ਉਹ ਭੇਦ ਜਿਸ ਦਾ ਕੰਮ ਚੇਤਾ ਹੈ। ਅੰਤਹਕਰਣ ਦਾ ਅਰਥ ਹੈ ਅੰਦਰਲੀਆਂ ਭਾਵਨਾਵਾਂ ਇੰਦ੍ਰੀਆਂ ਜਿਸ ਦੇ ਸਹਿਯੋਗ ਨਾਲ ਬਾਹਰਲੀਆਂ ਇੰਦਰੀਆਂ ਕਾਰਜ ਕਰਦੀਆਂ ਹਨ। ਇਸ ਦੇ ਚਾਰ ਭੇਦ ਹਨ।

1. ਮਨ : ਜਿਸ ਦੁਆਰਾ ਸੰਕਲਪ ਵਿਕਲਪ ਹੁੰਦੇ ਹਨ ।
2. ਬੁੱਧਿ : ਜਿਸ ਰਾਹੀ ਵਿਚਾਰ ਤੇ ਨਿਸਚਾ ਪੱਕਾ ਹੁੰਦਾ ਹੈ ।
3. ਚਿੱਤ : ਜਿਸ ਕਰਕੇ ਸਮਰਣ (ਚੇਤਾ) ਹੁੰਦਾ ਹੈ ।
4. ਅਹੰਕਾਰ : ਪਦਾਰਥਾਂ ਨਾਲ ਸਬੰਧ, ਮਮਤਾ-ਤੇ ਪ੍ਰਾਪਤੀ ਲਈ ਦ੍ਰਿੜ ਇਰਾਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਵਿਚ ਜਿਕਰ ਕੀਤਾ ਹੈ :

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥

ਭਾਈ ਕਾਹਨ ਸਿੰਘ ਨਾਭਾ ਨੇ ਸੁਰਤਿ ਦੇ ਅਰਥ ਇਸ ਤਰ੍ਹਾਂ ਕੀਤੇ ਹਨ :

1. ਚਿੱਤ 2. ਧਿਆਨ 3. ਉੱਤਮ ਪ੍ਰਤੀ ਸ੍ਰੇਸਟ ਰਤਿ 4. ਸ਼੍ਰਤਿ ਬੇਦ 5. ਸੁਣਨਾ 6. ਸ੍ਵਣ ਸ਼ਕਤੀ-ਕੰਨ ਸ਼ੋਤ੍ਰ 7. ਸੁਰ ਦਾ ਵਿਭਾਗ ਅਦਿ ਕੀਤੇ ਹਨ।

**ਸੁਰਤੀ ਦੇ ਅਰਥ :** 1. ਸੁਰਤਿ 2. ਜਿਸ ਵਿਚ ਸੁਰਤਿ ਜੋੜੀਏ (ਧਯੇਯ)।

3. ਸ਼੍ਰੋਤ੍ਰਿਯ : ਵੇਦ ਦਾ ਗਿਆਤਾ।

ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥

4. ਸ਼੍ਰਤਿ ਵੇਦ।

5. ਧਰਮ ਗਿਆਤਾ : ਕੇਤੀਆ ਸੁਰਤੀ ਸੇਵਕ ਕੇਤੇ॥

ਸ਼ੁਰਤ : ਹਿੰਦੀ ਸਬਦ ਸਾਗਰ ਕੋਸ਼ ਵਾਲੇ ਨੇ ਸੁਰਤਿ ਦੇ ਹੇਠ ਲਿਖੇ ਅਰਥ ਕੀਤੇ ਹਨ ।

੧. ਰਤੀ ਕ੍ਰੀੜਾ, ੨. ਮੈਥੁਨ ੩. ਸੂਰ ੪. ਧਿਆਨ ੫. ਯਾਦ ੬. ਸੁੱਧ-ਕਰਨਾ-ਦਿਲਾਨਾ-ਹੋਣਾ-ਲਗਣਾ।

ਕਿਸੇ ਵਿਚ ਧਿਆਨ ਟਿਕਾ ਲੈਣਾ-ਆਮ ਕਰਕੇ ਭੋਗੀ ਸੰਸਾਰ ਵਿਚ ਵਿਸ਼ਈ ਜੀਵ ਵਿਯੋਗ ਵਿਚ ਸੁਰਤ ਆਪਣੀ ਆਪਣੇ ਪਿਆਰੇ ਵਿਚ ਟਿਕਾਈ ਰੱਖਦਾ ਹੈ। ਖਾਣਾ ਪੀਣਾ ਵਿਸਾਰ ਕੇ ਹਰ ਸਮੇਂ ਇਕੋ ਪਾਸੇ ਧਿਆਨ ਰੱਖਣਾ ਪਰ ਜਦੋਂ ਇਹੀ ਸੁਰਤ ਪ੍ਰਭੂ ਪ੍ਰੀਤਮ ਵੱਲ ਮੁੜ ਜਾਏ-ਲੱਗ ਜਾਏ ਤਾਂ ਐਸੇ ਅਧਿਆਤਮਕ ਸੋਚ ਵਾਲੇ ਪੁਰਖ ਇਕ ਰਾਮ ਸਨੇਹੀ ਬਣ ਜਾਂਦੇ ਹਨ। ਫਿਰ ਉਹਨਾਂ ਦੀ ਹਾਲਤ ਭੀ ਐਸੀ ਹੋ ਜਾਂਦੀ ਹੈ।

ਰਾਮ ਬਿਓਗੀ ਨਾ ਜੀਐ ਜੀਐ ਤਾ ਬਾਉਰਾ ਹੋਇ॥

ਸੰਸਾਰੀ ਪੁਰਖ ਦੀ ਬਿਰਤੀ ਸੰਸਾਰ ਦੀਆ ਵਾਸ਼ਨਾਵਾਂ ਦੀ ਪੂਰਤੀ ਵੱਲ ਲੱਗੀ ਰਹਿੰਦੀ ਹੈ। ਦੂਸਰੇ ਪਾਸੇ ਪ੍ਰਭੂ ਦੇ ਵਿਯੋਗੀ ਦੀ ਬਿਰਤੀ ਕੇਵਲ ਪ੍ਰਭੂ ਦਾ ਮਿਲਾਪ ਹੀ ਹੁੰਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਬਚਪਨ ਸਮੇਂ ਉਹਨਾਂ ਦੀ ਪਰਮਾਤਮਾ ਪ੍ਰਤੀ ਬਿਰਤੀ ਨੂੰ ਰੋਗ ਸਮਝ ਕੇ ਮਾਤਾ ਪਿਤਾ ਨੇ ਵੈਦ ਬੁਲਾਇਆ। ਵੈਦ ਨੇ ਬਾਹ ਪਕੜ ਕੇ ਨਬਜ਼ ਦੇਖ ਕੇ ਰੋਗ ਦੀ ਤਸਖੀਸ਼ ਕਰਨੀ ਚਾਹੀ। ਗੁਰੂ ਨਾਨਕ ਦੇਵ ਜੀ ਦਾ ਬਚਨ ਸੀ:

ਵੈਦਾ ਵੈਦ ਸੋ ਵੈਦ ਤੂੰ ਪਹਿਲਾਂ ਰੋਗ ਪਛਾਣਿ॥
ਪਿਛੋ ਦਾਰੂ ਲੋੜ ਲਹੁ, ਜਿਤੁ ਵੰਞੈ ਰੋਗਾ ਘਾਣਿ॥

ਮਹਾਤਮਾ ਬੁੱਧ ਨੇ ਬਚਪਨ ਵਿਚ ਮੁਰਦਾ ਵੇਖਿਆ-ਬੁੱਢੇ ਆਦਮੀ ਦਾ ਬੁਢੇਪਾ ਵੇਖਿਆ ਜਿੰਦਗੀ ਤੋਂ ਮੌਤ ਤੋਂ ਭੈਅ ਪੈਦਾ ਹੋਇਆ। ਜੀਵਨ ਤੋਂ ਗਿਲਾਨੀ ਪੈਦਾ ਹੋਈ-ਫਿਰ ਸੱਚ ਦੀ ਭਾਲ ਸੁਰੂ ਕੀਤੀ। ਬਿਰਤੀ ਸੰਸਾਰ ਵੱਲੋਂ ਹੱਟ ਕੇ ਸਚ ਦੀ ਖੋਜ ਪਾਸੇ ਜੋੜ ਲਈ ਅਤੇ ਬੁੱਧ ਤਤਵ ਨੂੰ ਪ੍ਰਾਪਤ ਕਰ ਲਿਆ। ਜੋਰ ਨਾਲ ਗਿਆਨ ਭੀ ਪ੍ਰਾਪਤ ਨਹੀਂ ਹੋ ਸਕਦਾ-ਹਜਾਰਾਂ ਆਦਮੀਆਂ ਵਿਚ ਸਰੀਰਕ ਬਲ ਬਹੁਤ ਹੈ। ਬੁੱਧੀ ਬਲ ਵਿਦਿਆ ਬਲ ਭੀ ਬਹੁਤ ਹੈ ਪਰ ਸੁਰਤੀ ਦਾ ਟਿਕਾਉ ਨਹੀਂ। ਬਹੁਤ ਸੰਸਾਰਕ ਵਿਸ਼ਿਆਂ ਦਾ ਤਿਆਗ ਚਾਹੁੰਦੇ ਹਨ ਪਰ ਕਰ ਨਹੀਂ ਪਾਉਦੇ। ਇਹ ਸਭ ਕੁਝ-ਜੁਗਤੀ ਪੂਰਬਕ ਹੀ ਹੋ ਸਕਦਾ ਹੈ ਸੁਰਤੀ ਦੇ ਟਿਕਾਉ ਨਾਲ ਹੀ ਸ਼ਕਤੀ ਦੀ ਪ੍ਰਾਪਤੀ ਤੇ ਆਤਮਕ ਸੁੱਖ ਦੀ ਪ੍ਰਾਪਤੀ ਹੋ ਸਕਦੀ ਹੈ। ਜਗਿਆਸੂ ਪੁਰਸ਼ ਨੂੰ ਜਦੋਂ ਗੁਰੂ ਦਾ ਮਿਲਾਪ ਹੁੰਦਾ ਹੈ ਤਾਂ ਫਿਰ ਸੁਰਤੀ ਧਿਆਨ ਵਿਚ ਬਦਲ ਜਾਂਦੀ ਹੈ। ਗੁਰੂ ਤੋਂ ਬਿਨਾਂ ਇਹ ਪ੍ਰਾਪਤੀ ਮੁਸ਼ਕਿਲ ਹੈ। ਪੂਰਣ ਪੁਰਸ਼ ਦਾ ਮਿਲਾਪ ਆਕਾਲ ਪੁਰਖ ਨਾਲ ਸੁਰਤੀ ਜੋੜਦਾ ਹੈ।

ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ ਮਿਲਿ ਸੁਰਤੀ ਸੁਰਤਿ ਸਮਾਣੀ॥

ਬਹੁਤ ਸਾਰੇ ਲੋਕ ਗੁਰੂ ਦੁਆਰਾ ਵੀ ਅਪਣੇ ਆਪ ਭੀ ਪ੍ਰਭੂ ਵੱਲ ਸੁਰਤੀ ਟਿਕਾਉਣ ਦਾ ਯਤਨ ਕਰਦੇ ਹਨ ।ਪਰ ਇਹ ਕਠਿਨ ਰਸਤਾ ਛੇਤੀ ਤਹ ਕਰਨਾ ਔਖਾ ਹੈ। ਇਹਨਾਂ ਦੀ ਗਿਣਤੀ ਦਾ ਭੀ ਕੋਈ ਅੰਤ ਨਹੀਂ ਹੈ। ਲੱਖਾਂ ਦੀ ਗਿਣਤੀ ਵਿਚ ਲੋਕ ਪੁਰਾਣਾਂ-ਵੇਦਾਂ ਦਾ-ਸ਼ਾਸ਼ਤਰਾਂ ਦਾ ਪਾਠ ਕਰਦੇ ਹਨ। ਬੇਦਾਂ-ਸ਼ਾਸ਼ਤਰਾਂ ਦਾ ਗਿਆਨ ਭੀ ਲੱਖਾਂ ਪਾਸ ਹੈ ਪਰ ਪ੍ਰਭੂ ਕਿਰਪਾ ਤੋਂ ਬਿਨਾਂ ਪ੍ਰਾਪਤੀ ਮੁਸ਼ਕਿਲ ਹੈ।

ਜਿਨਿ ਕੀਤਾ ਮੂੜ ਤੇ ਬਦਕਾ॥ ਜਿਨਿ ਕੀਤਾ ਬੇਸੁਰਤ ਤੇ ਸੁਰਤਾ॥

ਸੁਰਤੀ ਦੇ ਟਿਕਾਉ ਨਾਲ ਅਸਲੀ ਜੋਤਿ ਨਿਜ ਸਰੂਪ ਨਾਲ ਮਿਲਾਪ ਹੋ ਸਕਦਾ ਹੈ। ਸੜਕ ਤੇ ਤੁਰਦਿਆਂ ਜਾਂ ਫਿਰ ਸਾਫ ਰਸਤੇ ਤੇ ਤੁਰਦਿਆਂ ਅਗਰ ਸੁਰਤ ਕਿਸੇ ਪਾਸੇ ਹੋਰ ਹੋਵੇ ਤਾਂ ਆਦਮੀ ਗਿਰ ਸਕਦਾ ਹੈ। ਸੜਕ ਤੇ ਤੁਰਦਿਆ ਸੁਰਤੀ ਤੋਂ ਬਿਨਾਂ ਦੁਰਘਟਨਾ ਹੋ ਸਕਦੀ ਹੈ। ਇਸ ਤਰ੍ਹਾਂ ਜੀਵਨ ਰੂਪੀ ਰਸਤਾ ਤਹ ਕਰਕੇ ਮੰਜਿਲ ਦੀ ਆਤਮ ਤਤਵ ਦੀ ਪ੍ਰਾਪਤੀ ਭੀ ਸੁਰਤੀ ਦੇ ਟਿਕਾਉ ਬਿਨਾਂ ਪ੍ਰਾਪਤੀ ਨਹੀਂ ਹੋ ਸਕਦੀ।

ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ॥ (ਸਿਰੀ ਰਾਗ ਅੰਕ ੨੧)

ਗੁਰਬਾਣੀ ਵਿਚ ਇਹ ਸਬਦ ਸੁਰਤੀ-ਸੁਰਤਿ-ਸੁਰਤਾ-ਸੁਰਤਰ ਆਦਿ ੨੬ ਵਾਰ ਆਇਆ ਹੈ।

ਸੁਰਤਿ ਦੁਆਰਾ ਸੇਵਾ ਵਿਚ ਕਿਵੇਂ ਪ੍ਰਵਿਰਤੀ ਹੋਏ?ਸਤਿਗਰ ਦੀ ਸੇਵਾ ਗੁਰਸਿੱਖ ਕਮਾਉਦਾ ਹੈ।

ਅਸਲ ਵਿਚ ਮੁੱਖ ਤੌਰ ਤੇ ਸੇਵਾ ਦਾ ਸੰਬੰਧ ਭੀ ਸੁਰਤ ਨਾਲ ਹੈ। ਸੁਰਤ ਨਾਲ ਹੀ ਕਮਾਈ ਸੇਵਾ ਨੇਪਰੇ ਚੜ੍ਹਦੀ ਹੈ। ਧੱਕੇ ਨਾਲ ਕਰਵਾਈ ਸੇਵਾ ਨਾ ਤਾਂ ਗੁਣ ਹੁੰਦਾ ਹੈ ਤੇ ਨਾ ਹੀ ਉਪਕਾਰ ਹੁੰਦਾ ਹੈ। ਬਾਬਾ ਅਮਰਦਾਸ ਜੀ ਵਡੇਰੀ ਉਮਰ ਵਿਚ ਸਤਿਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਆਏ। ਐਸੀ ਗੁਰੂ ਚਰਨਾਂ ਵਿਚ ਸੁਰਤੀ ਜੁੜੀ ਐਸੀ ਸੁਰਤੀ ਜੋੜ ਕੇ ਸੇਵਾ ਕਮਾਈ ਕਿ ਗੁਰੂ ਰੂਪ ਹੋ ਗਏ। ਗੁਰੂ ਅਮਰਦਾਸ ਜੀ ਦੀ ਪਦਵੀ ਪ੍ਰਾਪਤ ਹੋ ਗਈ। ਕਈ ਵਾਰ ਐਸਾ ਭੀ ਹੋਇਆ ਕਿ ਮਹਾਰਾਜ ਜੀ ਨੇ ਗੁਰਸਿੱਖ ਨੂੰ ਸੁੱਧ ਜਪੁਜੀ ਸਾਹਿਬ ਦਾ ਪਾਠ ਸੁਨਾਉਣ ਲਈ ਕਿਹਾ। ਸਾਖੀ ਅਨੁਸਾਰ ਸਿੱਖ ਸੁੱਧ ਪਾਠ ਕਰਦਾ ਗਿਆ। ਗੁਰੂ ਜੀ ਗੁਰੂ ਨਾਨਕ ਦੀ ਗੱਦੀ ਤੋਂ ਇਕ ਪਾਸੇ ਹੁੰਦੇ ਗਏ। ਗੱਦੀ ਦੇਣ ਨੂੰ ਤਿਆਰ ਹੋ ਗਏ ਪਰ ਆਖੀਰ ਵਿਚ ਸਿੱਖ ਦਾ ਖਿਆਲ ਘੋੜੇ ਵਿਚ ਆ ਗਿਆ। ਸੁਰਤੀ ਬਦਲ ਗਈ। ਗੱਦੀ ਨਹੀਂ ਘੋੜੇ ਦੀ ਪ੍ਰਾਪਤੀ ਹੋਈ।

ਗੁਰੂ ਦੇ ਹੁਕਮ ਦੀ ਪਾਲਣਾ ਕਰਨੀ-ਗੁਰੂ ਦੀ ਆਗਿਆ ਵਿਚ ਰਹਿਣਾ-ਜੀਵ ਤੇ ਦਇਆ ਕਰਨੀ-ਨਿਤਾਪ੍ਰਤੀ ਪਰਉਪਕਾਰੀ ਬਿਰਤੀ ਧਾਰਨ ਕਰਨੀ-ਅਹਿੰਸਾ ਦਾ ਪਾਲਣ ਕਰਨਾ। ਪ੍ਰਭੂ ਚਿੰਤਨ ਵਿਚ ਰਹਿਣਾ-ਪਾਪ ਕਰਮ ਨਾ ਕਰਨਾ ਸੁਰਤ ਦੁਆਰਾ ਸੇਵਾ ਹੈ।

ਸੁਰਤਿ : ਰਤੀ-ਅਰਥਾਤ ਸ੍ਰੇਸਟ ਪ੍ਰੇਮ : ਪਰਮਾਤਮਾ ਜਾਂ ਸਬਦ ਨਾਲ ਕੀਤੇ ਸੱਚੇ ਪ੍ਰੇਮ ਲਈ ਇਹ ਪਦ ਵਰਤਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਸਿਰੀਰਾਗ ਵਿਚ ਕਿਹਾ ਹੈ ਕਿ ਗੁਰੂ ਦੇ ਉਪਦੇਸ ਕਾਰਨ ਪਰਮਾਤਮਾ ਦੇ ਭੈ ਨਾਲ ਸਾਧਕ ਉਜਲੇ ਪ੍ਰੇਮ ਦੀ ਸਥਾਪਨਾ ਕਰਦਾ ਹੋਇਆ ਪ੍ਰਤਿਸਠਾ ਪ੍ਰਾਪਤ ਕਰਦਾ ਹੈ।

ਸੁਰਤਿ ਹੋਵੈ ਪਤਿ ਊਗਵੈ ਗੁਰ ਬਚਨੀ ਭਉ ਖਾਇ॥

(ਗੁਰੂ ਗ੍ਰੰਥ ਸਾਹਿਬ ਅੰਕ ੧੮)

ਇਸ ਸਾਧਨਾ ਨੂੰ ਗੁਰਬਾਣੀ ਵਿਚ ਸਬਦ ਸੁਰਤਿ ਯੋਗ ਕਿਹਾ ਗਿਆ ਹੈ ।ਇਹ ਸਬਦ ਕਿਤੇ ਕਿਤੇ ਧਿਆਨ ਦੇ ਅਰਥ ਵਿਚ ਵੀ ਵਰਤਿਆ ਮਿਲਦਾ ਹੈ।

ਗੁਰ ਸਿੱਖ ਜਦੋਂ ਸਬਦ ਨਾਲ ਜੁੜਦਾ ਹੈ ਤਾਂ ਸੁਰਤਿ ਧਿਆਨ ਵਿਚ ਚਲੀ ਜਾਂਦੀ ਹੈ। ਧਿਆਨ ਟਿਕਾਉ ਵਿਚ ਜਿੱਥੇ ਸਿੱਖ ਆਤਮਕ ਸੁੱਖ ਪ੍ਰਾਪਤ ਕਰਦਾ ਹੈ ਉੱਥੇ ਗੁਰੂ ਚਰਨਾ ਵਿਚ ਸੁਰਤੀ ਜੋੜ ਕੇ ਅਰਦਾਸ ਜਰੀਏ ਆਪਣੇ ਕੰਮਕਾਰਾਂ ਵਿਚ ਭੀ ਸਫਲਤਾ ਪ੍ਰਾਪਤ ਕਰ ਲੈਂਦਾ ਹੈ।

ਮੱਖਣ ਸ਼ਾਹ ਲੁਬਾਣੇ ਦਾ ਬੇੜਾ ਸਮੁੰਦਰ ਵਿਚ ਡੁੱਬ ਰਿਹਾ ਸੀ ਗੁਰੂ ਚਰਨਾਂ ਵਿਚ ਸੁਰਤਿ ਟਿਕਾਈ ਅਰਦਾਸ ਕੀਤੀ ਫਿਰ ਗੁਰੂ ਨੇ ਬੇੜਾ ਟਿਕਾਣੇ ਲਗਾ ਦਿੱਤਾ। ਇਸੇ ਤਰ੍ਹਾਂ ਗੁਰ ਸਿੱਖ ਜਦੋਂ ਗੁਰੂ ਚਰਨਾਂ ਵਿਚ ਨਿੱਤਾਪ੍ਰਤੀ ਧਿਆਨ ਧਰਦਾ ਹੈ ਤਾਂ ਉਹ ਜਨਮ ਮਰਨ ਤੋਂ ਛੁਟਕਾਰਾ ਪਾ ਲੈਦਾ ਹੈ।

ਬਾਬਾ ਫਰੀਦ ਜੀ ਆਪਣੇ ਮੁਰਸ਼ਦ ਦਾ ਹਮੇਸ਼ਾ ਧਿਆਨ ਧਰਦੇ ਸਨ। ਗੁਰੂ ਦੀ ਸੇਵਾ ਵਿਚ ਸੁਰਤੀ ਲਗਾਈ ਰੱਖਦੇ ਸਨ। ਗੁਰੂ ਨੇ ਇਸ਼ਨਾਨ ਲਈ ਗਰਮ ਪਾਣੀ ਦਾ ਸੰਕਲਪ ਕੀਤਾ ਫਰੀਦ ਅਗਨੀ ਜਲਾਉਣ ਲਈ ਅੱਗ ਬਾਹਰੋਂ ਲੈਣ ਗਿਆ। ਬੇਸਵਾ ਦੇ ਚੁਬਾਰੇ ਵਿਚ ਦੀਵਾ ਬਲਦਾ ਵੇਖ ਕੇ ਅੱਗ ਲੈਣ ਗਿਆ। ਬੇਸਵਾ ਨੇ ਅੱਗ ਦੇਣ ਬਦਲੇ ਅੱਖ ਮੰਗੀ।

ਫਰੀਦ ਨੇ ਅੱਖ ਦੇ ਦਿੱਤੀ ਪਰ ਸੁਰਤ ਗੁਰੂ ਮੁਰਸ਼ਦ ਨਾਲ ਜੋੜੀ ਸੀ। ਪਾਣੀ ਗਰਮ ਕਰਕੇ ਇਸ ਨਾਲ ਨਹਾਇਆ। ਅੱਖ ਤੇ ਪੱਟੀ ਬੱਝੀ ਦੇਖ ਕੇ ਮੁਰਸ਼ਦ ਨੇ ਪੁੱਛਿਆ ਅੱਖ ਤੇ ਕੀ ਹੋਇਆ ।ਫਰੀਦ ਨੇ ਕਿਹਾ ਕਿ ਅੱਖ ਆਈ ਹੋਈ ਹੈ ਭਾਵ ਦੁੱਖ ਰਹੀ ਹੈ ।ਮੁਰਸਦ ਨੇ ਕਿਹਾ ਅੱਖ ਆਈ ਤਾਂ ਹੈ ਪਰ ਛੋਟੀ ਆਈ ਹੈ ।

1. ਮਨ ਮੇਰੇ ਸਤਿਗੁਰ ਸੇਵਾ ਸਾਰੁ॥ (ਸਿਰੀ ਰਾਗ ਮ:੫ ਅੰਕ ੪੮)

2. ਸਤਿਗੁਰ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਤਾਪੁ॥

(ਸਿਰੀ ਰਾਗ ਮ: ੫ ਅੰਕ ੪੫)

ਸਹੀ ਸੇਵਾ ਸੁਰਤ ਲਗਾ ਕੇ ਹੀ ਕੀਤੀ ਜਾ ਸਕਦੀ ਹੈ॥

ਸੇਵਾ ਸੁਰਤਿ ਸਬਦਿ ਚਿਤ ਲਾਏ॥

ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਪ੍ਰਭੂ ਭਗਤੀ ਤੇ ਪ੍ਰਭੂ ਵਡਿਆਈ ਕਰਨ ਲਈ ਭੀ ਸਾਵਧਾਨ ਹੋ ਕੇ ਅਤੇ ਚਿੱਤ ਨੂੰ ਇਕਾਗਰ ਕਰਕੇ ਭਾਵ ਸੁਰਤਿ ਨੂੰ ਟਿਕਾ ਕੇ ਕਰਨ ਦਾ ਉਪਦੇਸ਼ ਦਿੱਤਾ ਹੈ। ਜਿੱਥੇ ਕਿਥੇ ਮਨ ਟਿਕਿਆ ਸੁਰਤੀ ਟਿਕੀ ਹੈ ਉਸੇ ਕੰਮ ਵਿਚ ਪ੍ਰਵਿਰਤ ਹੈ। ਜਿਵੇਂ ਅਮਲੀ ਆਦਮੀ ਅਮਲ ਨਾਲ ਪਿਆਰ ਕਰਦਾ ਹੈ ।ਹਲ ਵਾਹਕ ਭੂਮੀ ਨੂੰ ਪਿਆਰ ਕਰਦਾ ਹੈ ।ਜੂਆ ਖੇਡਣ ਵਾਲਾ ਕੌਡੀ ਸੁਟਦਾ ਉਸ ਦੀ ਸੁਰਤੀ ਉਸ ਕੌਡੀ ਵਿਚ ਟਿਕੀ ਹੈ। ਵਿਖਈ ਪੁਰਖ ਪਰਾਈ ਔਰਤ ਵਿਚ ਆਪਣੀ ਸੁਰਤੀ ਟਿਕਾ ਕੇ ਰੱਖਦਾ ਹੈ। ਹਰੀ ਦਾ ਜਨ ਹਰੀ ਵਿਚ ਸੁਰਤਿ ਟਿਕਾ ਕੇ ਰੱਖਦਾ ਹੈ ।ਉਸ ਦਾ ਧਿਆਨ ਹਰ ਵੇਲੇ ਪ੍ਰਭੂ ਚਰਨਾਂ ਵਿਚ ਰਹਿੰਦਾ ਹੈ। ਧਿਆਨ ਕਰਨ ਲਈ ਮਨ ਦੀ ਇਕਾਗਰਤਾ ਸੁਰਤੀ ਦਾ ਟਿਕਾਓ ਜਰੂਰੀ ਹੈ। ਸਤਿਗੁਰੂ ਜੀ ਦਾ ਬਚਨ ਹੈ:

ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥ ਸਾਵਧਾਨ ਏਕਾਗਰ ਚੀਤ॥

(ਸੁਖਮਨੀ ਸਾਹਿਬ ਅੰਕ ੨੯੫)

ਸੈਦਾ ਮਲਾਹ ਆਪਣੀ ਸੁਰਤਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਟਿਕਾਈ ਬੈਠਾ ਸੀ ।ਗੁਰੂ ਜੀ ਸੈਦੇ ਮਲਾਹ ਪਾਸ ਜਾ ਕੇ ਆਵਾਜ਼ ਦਿੰਦੇ ਹਨ ਕਿ ਅਸੀਂ ਜਮਨਾ ਤੋਂ ਪਾਰ ਜਾਣਾ ਹੈ,ਪਰ ਸੈਦਾ ਅਪਣੇ ਧਿਆਨ ਵਿਚ ਮਸਤ ਬੈਠਾ ਹੈ ।ਗੁਰੂ ਜੀ ਦੇ ਵਾਰ ਵਾਰ ਆਵਾਜ਼ ਦੇਣ ਤੇ ਸੈਦੇ ਮਲਾਹ ਦੀ ਸੁਰਤ ਗੁਰੂ ਚਰਨਾਂ ਨਾਲੋਂ ਟੁੱਟੀ ਤਾਂ ਸਾਹਮਣੇ ਸਾਖਿਆਤ ਗੁਰੂ ਜੀ ਨੂੰ ਵੇਖਿਆ ਤਾਂ ਗੱਦ ਗੱਦ ਹੋ ਗਿਆ ।ਫਿਰ ਸਿੱਖਾਂ ਸਮੇਤ ਗੁਰੂ ਜੀ ਨੂੰ ਬੇੜੀ ਵਿਚ ਬਿਠਾ ਕੇ ਤੇ ਸੁਰਤੀ ਚਰਨਾਂ ਵਿਚ ਟਿਕਾ ਕੇ ਕਈ ਸਮਾਂ ਦਰਿਆ ਵਿਚ ਹੀ ਬੇੜੀ ਚਲਾਉਦਾ ਰਿਹਾ ।ਫਿਰ ਗੁਰੂ ਜੀ ਦੇ ਕਹਿਣ ਤੇ ਬੇੜੀ ਕਿਨਾਰੇ ਤੇ ਲਾਈ ।ਮਜਦੂਰੀ ਨਹੀਂ ਲਈ ਬਲਕਿ ਆਪਣੀ ਸੁਰਤਿ ਗੁਰੂ ਚਰਨਾਂ ਨਾਲ ਜੁੜੀ ਰਹੇ ਇਹ ਮੰਗ ਰੱਖੀ ।

ਰਾਜ ਨ ਚਾਹੋ ਮੁਕਤਿ ਨਾ ਚਾਹੋਂ॥ ਮਨ ਪ੍ਰੀਤੀ ਚਰਨ ਕਮਲਾਰੇ॥

ਸੁਰਤਿ ਨਾਲ ਕੀਤੀ ਸੇਵਾ ਨਾਲ ਮਨ ਵਿਚੋਂ ਹੰਕਾਰ ਦੂਰ ਹੋ ਜਾਂਦਾ ਹੈ। ਇਹ ਹੀ ਗੁਰੂ ਜੀ ਦੀ ਸੱਚੀ ਭਗਤੀ ਹੈ। ਸੇਵਾ ਤੇ ਸੁਰਤਿ ਦਾ ਮੇਲ ਹੀ ਗੁਰਮਤਿ ਅਨੁਸਾਰ ਸ੍ਰੇਸ਼ਟ ਭਗਤੀ ਹੈ। ਇਸ ਦੇ ਨਾਲ ਆਪਾ ਭਾਵ ਮਿਟ ਜਾਂਦਾ ਹੈ। ਉੱਤਮ ਪਦਵੀ ਪ੍ਰਾਪਤ ਹੁੰਦੀ ਹੈ।

ਸੇਵਾ ਸੁਰਤਿ ਭਗਤਿ ਇਹ ਸਾਚੀ ਵਿਚਹੁ ਆਪੁ ਗਵਾਈਐ॥

(ਗਉੜੀ ਮ: ੩ ਅੰਕ ੨੪੬)

ਜਪੁਜੀ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ ਦਾ ਬਚਨ ਹੈ ਕਿ ਮਨਨ ਦੇ ਨਾਲ ਮਨ ਤੇ ਬੁੱਧੀ ਵਿਚ ਸੁਰਤ ਟਿਕਦੀ ਹੈ। ਜਦੋਂ ਮਨ ਵਿਕਾਰਾਂ ਤੋਂ ਹਟੇਗਾ। ਸੰਕਲਪਾਂ ਵਿਕਲਪਾਂ ਤੋਂ ਰਹਿਤ ਹੋ ਜਾਵੇਗਾ ਉਸ ਮੌਨ ਦੀ ਹਾਲਤ ਵਿਚ ਸਾਂਤ ਅਵਸਥਾ ਵਿਚ ਸੁਰਤਿ ਟਿਕਦੀ ਹੈ। ਜੇਕਰ ਮਨੁੱਖ ਜੀਵਨ ਦੀ ਹਰ ਕਿਰਿਆ ਨੂੰ ਬੁੱਧੀ ਨਾਲ ਹੋਸ਼ ਨਾਲ ਕਰੇ ਤਾਂ ਫਿਰ ਸਾਂਤ ਮਹੌਲ ਪੈਦਾ ਹੋ ਜਾਵੇਗਾ। ਸਾਂਤੀ ਹੋਵੇਗੀ ਸੁਰਤੀ ਵਿਚ ਟਿਕਾ ਆਵੇਗਾ। ਫਿਰ ਆਤਮਕ ਅਨੰਦ ਦੀ ਪ੍ਰਾਪਤੀ ਹੋਵੇਗੀ। ਦੁਨੀਆਂ ਵਿਚ ਜੀਵ ਹਰ ਸਮੇਂ ਗੁਆਚਾ ਰਹਿੰਦਾ ਹੈ। ਸੁਰਤੀ ਦੀ ਇਕਾਰਤਾ ਵਿਚ ਹੀ ਮਨੁੱਖ ਆਪਣੇ ਆਪ ਨਾਲ ਜੁੜ ਸਕੇਗਾ, ਫਿਰ ਆਤਮਕ ਅਨੰਦ ਦੀ ਮੰਜਿਲ ਸੁਰੂ ਹੋਵੇਗੀ ਫਿਰ ਜੀਵਨ ਵਿਚ ਜਿੰਨਾਂ ਮਰਜੀ ਦੁੱਖ ਸੁੱਖ-ਲਾਭ-ਹਾਨੀ ਸੰਯੋਗ ਵਿਯੋਗ-ਆਸਾ ਨਿਰਾਸ਼ਾ ਉਤਰਾ-ਚੜਾਅ ਆਵੇ ਉਹ ਸਾਂਤ ਵਿਰਤੀ ਵਾਲਾ ਮਨੁੱਖ ਅਡੋਲ ਰਹੇਗਾ। ਉਸਦੀ ਸੁਰਤਿ ਤੇ ਬੁੱਧ ਅਚਲ ਹੋ ਜਾਣਗੀਆਂ।

ਪੰਜ ਇੰਦਰੀਆਂ ਦਾ ਕੇਂਦਰ ਧਿਆਨ ਹੈ। ਧਿਆਨ ਵਿਚ ਹੀ ਪੰਜ ਇੰਦਰੀਆਂ ਜੁੜਦੀਆਂ ਹਨ ।ਹਰ ਇੰਦਰੀ ਦਾ ਆਪਣਾ ਆਪਣਾ ਵਿਸ਼ਾ ਹੈ। ਸ਼ਬਦ-ਕੰਨਾਂ ਦਾ,ਰੂਪ-ਅੱਖਾਂ ਦਾ, ਰਸ-ਜਿਹਬਾ ਦਾ ਵਿਸ਼ਾ ਹੈ। ਗੰਧ ਨਾਸਿਕਾ ਦਾ ਵਿਸ਼ਾ ਹੈ। ਸਪਰਸ਼ ਚਮੜੀ ਦਾ ਵਿਸ਼ਾ ਹੈ। ਮਨ ਇਹਨਾਂ ਪੰਜਾਂ ਵਿਚ ਹੀ ਵਿਖਰਿਆ ਰਹਿੰਦਾ ਹੈ ਤਾਂ ਹੀ ਜੀਵ ਭਟਕਿਆ ਹੋਇਆ ਹੈ। ਜੇਕਰ ਪੰਜਾਂ ਵਿਚ ਵਿਖਰੇ ਮਨ ਨੂੰ ਧਿਆਨ ਵਿਚ ਸਮੇਟ ਲਿਆ ਜਾਵੇ ਤਾਂ ਆਤਮ ਤਤਵ ਨੂੰ ਪ੍ਰਾਪਤ ਕਰਨਾ ਸੌਖਾ ਹੋ ਜਾਵੇਗਾ। ਪੰਜੇ ਜਿੱਥੇ ਕੇਂਦਰਤ ਹਨ ਉਹ ਕੇਂਦਰ ਬਿੰਦੂ ਧਿਆਨ ਹੈ। ਧਿਆਨ ਸੁਰਤੀ ਕਰਕੇ ਹੀ ਟਿਕੇਗਾ।

1. ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥
2. ਆਤਮੁ ਚੀਨਿ ਪਰਮ ਪਦੁ ਪਾਇਆ ਸੇਵਾ ਸੁਰਤਿ ਸਮਾਈ ਹੇ॥

ਸੁਰਤਿ ਦਾ ਟਿਕਾਉ ਸੇਵਾ ਵਿਚ ਹੋਵੇਗਾ ਫਿਰ ਟਿਕੀ ਸੁਰਤੀ ਨਾਲ ਆਤਮਾ ਦੀ ਪਹਿਛਾਣ ਬਣੇਗੀ ਤੇ ਪਰਮ ਪਦ ਦੀ ਪ੍ਰਾਪਤੀ ਹੋਵੇਗੀ।

ਭਗਤ ਦਾ ਵਿਸਵਾਸ ਗੁਰੂ ਤੇ ਹੈ। ਨਾ ਮੈਂ ਸੇਵਾ ਹੀ ਕਰਦਾ ਹਾਂ ਤੇ ਨਾ ਹੀ ਮੇਰੀ ਸੁਰਤਿ ਦੀ ਟਿਕਾਈ ਹੈ। ਪ੍ਰਭੂ ਤੁਸੀਂ ਦਇਆ ਦੇ ਸਮੁੰਦਰ ਹੋ ਮੇਰੇ ਕਿਰਮ ਉਪਰ ਭੀ ਦਇਆ ਕਰੋ। ਜਦੋਂ ਹਿਰਦੇ ਵਿਚ ਪ੍ਰਭੂ ਦੀ ਪ੍ਰਤੀਤ ਬਣ ਜਾਂਦੀ ਹੈ ਤਾਂ ਸੁਰਤ ਵਿਚ ਸੇਵਾ ਕਰਕੇ ਟਿਕਾਉ ਬਣਦਾ ਹੈ।

# ਗੁਰਮਤਿ ਵਿਚ ਸੇਵਾ ਸਭਿਆਚਾਰ

ਡਾ. ਮਹਿੰਦਰ ਕੌਰ ਗਿੱਲ*

ਗੁਰੂ ਘਰ ਵਿਚ 'ਸੇਵਾ' ਦਾ ਬੜਾ ਉੱਚਾ ਮਰਾਤਬਾ ਹੈ। ਹਰ ਮਜ਼ਹਬ ਆਪਣੇ ਨਾਲ ਇਕ ਵਿਸ਼ੇਸ਼ ਸਭਿਆਚਾਰ ਨੂੰ ਜਨਮ ਦੇਂਦਾ ਹੈ ਜਿਸ ਵਿਚ ਮਜ਼ਹਬ ਵਿਸ਼ੇਸ਼ ਦਾ ਦਰਸ਼ਨ, ਰਹਿਤ-ਮਰਿਆਦਾ, ਧਰਮ ਦਾ ਇਤਿਹਾਸ ਤੇ ਸ਼ਰੁਤੀ ਇਤਿਹਾਸ ਆਪੋ ਆਪਣਾ ਸੀਰ ਪਾਉਂਦੇ ਹਨ। ਮਜ਼ਹਬ ਵਿਸ਼ੇਸ਼ ਦੇ ਪੈਰੋਕਾਰ ਜਿਥੇ ਮਜ਼ਹਬ ਵਿਸ਼ੇਸ਼ ਦੇ ਅਸੂਲਾਂ ਉੱਤੇ ਚਲ ਕੇ ਨਿੱਜੀ ਜੀਵਨ ਨੂੰ ਸੰਵਾਰਦੇ ਹਨ ਉਥੇ ਕੁਝ ਅਜਿਹੀਆਂ ਕਦਰਾਂ-ਕੀਮਤਾਂ ਦਾ ਵਿਸਤਾਰ ਵੀ ਕਰਦੇ ਹਨ ਜਿਹਨਾਂ ਦੀ ਯਾਤਰਾਂ ਨਿੱਜ ਤੋਂ ਪਰ ਤਕ ਹੁੰਦੀ ਹੈ। ਗੁਰਮਤਿ ਵਿਚ ਸੇਵਾ ਅਜਿਹੇ ਮੂਲ ਮਹੱਤਵ ਵਾਲਾ ਨੁਕਤਾ ਹੈ ਜਿਸ ਨੂੰ ਜਾਣੇ ਬਿਨਾਂ, ਜੀਉਣ ਬਿਨਾਂ, ਸਿੱਖ ਦਾ ਜੀਵਨ ਵੀ ਅਧੂਰਾ ਹੁੰਦਾ ਹੈ ਤੇ ਸਿੱਖ ਸਭਿਆਚਾਰ ਦਾ ਗਿਆਨ ਵੀ। ਹਰ ਸਿੱਖ ਇਸ ਦਾ ਅਨੁਭਵ ਜੀਵਨ ਦੇ ਕਿਸੇ ਨਾ ਕਿਸੇ ਮੋੜ 'ਤੇ, ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਕਰਦਾ ਹੈ। ਗੁਰਪੁਰਬਾਂ ਦੇ ਮੌਕਿਆਂ ਤੇ ਪ੍ਰਭਾਤ-ਫੇਰੀਆਂ ਸਮੇਂ ਚਾਹ-ਪਾਣੀ ਪਿਆਉਣ ਦੀ ਸੇਵਾ, ਕੱਚੀ ਲੱਸੀ ਪਿਆਉਣ ਦੀ ਸੇਵਾ, ਪੰਜ ਪਿਆਰਿਆਂ ਨੂੰ ਜਾਂ ਪੰਜ ਸਿੱਖਾਂ ਨੂੰ ਪ੍ਰਸ਼ਾਦਾ ਛਕਾਉਣ ਦੀ ਸੇਵਾ ਆਦਿ ਦੇ ਨਮੂਨੇ ਅੱਜ ਵੀ ਸਿੱਖ ਸਭਿਆਚਾਰ ਵਿਚ ਮੌਜੂਦ ਹਨ। ਗੁਰੂ ਘਰ ਵਿਚ ਲੰਗਰ ਦੀ ਸੇਵਾ ਨੂੰ ਅੱਜ ਵੀ ਪਰਮ ਧਰਮ ਮੰਨਿਆ ਜਾਂਦਾ ਹੈ। ਹੋਰ ਤਾਂ ਹੋਰ ਗੁਰੂ ਮਹਿਲਾਂ ਵਿਚੋਂ ਮਾਤਾ ਸੁੰਦਰੀ ਜੀ ਜਦੋਂ ਆਪਣੇ ਪਰਵਾਰ ਦੇ ਸਾਰੇ ਜੀਆਂ ਤੋਂ ਜੋ ਇਕ ਇਕ ਕਰਕੇ ਵਿਛੜ ਗਏ ਸਨ, ਤੇ ਦਿੱਲੀ ਵਿਚ ਇਕੱਲੇ ਮਾਤਾ ਸਾਹਿਬ ਦੇਵਾਂ ਦੇ ਸੰਗ-ਸਾਥ ਵਿਚ ਰਹਿ ਰਹੇ ਸਨ ਤਾਂ ਪਟਨੇ ਦੀ ਸੰਗਤ ਨੂੰ ਛੇ ਹੁਕਮਨਾਮੇ ਲਿਖੇ ਸਨ ਜਿਹਨਾਂ ਦਾ ਮਜ਼ਮੂਨ ਇਕੋ ਸੀ : "ਗੁਰੂ ਕੇ ਲੰਗਰ ਲਈ ਹੁੰਡੀ ਕਰਵਾਇ ਭੇਜੋ।" ਗੁਰੂ ਕਾ ਲੰਗਰ ਸਭ ਲਈ ਸਾਂਝਾ ਹੈ, ਆਪਣਾ ਜਾਂ ਬਿਗਾਨਾ ਉੱਚੀ ਜਾਂ ਨੀਵੀਂ ਜਾਤ ਵਾਲਾ, ਆਪਣਾ ਜਾਂ ਗੈਰ ਮਜ਼ਹਬ ਵਾਲਾ ਇਸ ਨੂੰ ਕਿਸੇ ਵਿਤਕਰੇ ਤੋਂ ਬਿਨਾਂ ਛੱਕ ਸਕਦਾ ਹੈ। ਇਸੇ ਲਈ ਇਹ ਸਰਬ ਸਾਂਝਾ ਹੈ ਤੇ ਇਸ ਦੀ ਸੇਵਾ ਲਈ ਕਿਸੇ ਨੂੰ ਵੀ ਸੁਆਲ ਪਾਇਆ ਜਾ ਸਕਦਾ ਹੈ।

'ਸੇਵਾ' ਸ਼ਬਦ ਦਾ ਘੇਰਾ ਕਾਫ਼ੀ ਵਿਆਪਕ ਹੈ। ਸੇਵਾ ਨੂੰ ਕਈ ਤਰ੍ਹਾਂ ਨਾਲ ਵੇਖਿਆ-ਵਿਚਾਰਿਆ ਜਾ ਸਕਦਾ ਹੈ। ਮਸਲਨ :

(ੳ) ਸੇਵਾ-ਸੰਕਲਪ

(ਅ) ਸੇਵਾ-ਪਰੰਪਰਾ

---

*ਸਾਬਕਾ ਪ੍ਰਿੰਸੀਪਲ, ਮਾਤਾ ਸੁੰਦਰੀ ਕਾਲਜ, ਦਿੱਲੀ।

(ੲ) ਸੇਵਾ ਦਾ ਸਮਾਜਿਕ ਮਹੱਤਵ

**ਸੇਵਾ-ਸੰਕਲਪ :**

ਸੇਵਾ-ਸੰਕਲਪ ਦੀ ਪਰਿਭਾਸ਼ਾ ਕਰਨੀ ਬਹੁਤ ਆਸਾਨ ਨਹੀਂ ਤੇ ਨਾ ਹੀ ਇਸ ਦਾ ਘੇਰਾ ਨਿਸਚਿਤ ਕੀਤਾ ਜਾ ਸਕਦਾ ਹੈ। ਆਪਣੇ ਘਰ ਵਿਚ ਵੱਡਿਆਂ ਬਜ਼ੁਰਗਾਂ ਦੀ ਖ਼ਿਦਮਤ ਕੀਤੀ ਜਾ ਸਕਦੀ ਹੈ। ਕਿਸੇ ਲਾਚਾਰ ਰੋਗੀ ਦੀ ਸਹਾਇਤਾ ਸੇਵਾ ਕੀਤੀ ਜਾ ਸਕਦੀ ਹੈ। ਕਿਸੇ ਅੰਨ੍ਹੇ ਲਾਚਾਰ ਬੰਦੇ ਦੇ ਕੰਮ ਆਇਆ ਜਾ ਸਕਦਾ ਹੈ। ਆਪਣੇ ਪੜੋਸੀ ਦਾ ਕਸ਼ਟ-ਨਿਵਾਰਣ ਕੀਤਾ ਜਾ ਸਕਦਾ ਹੈ। ਆਪਣੇ ਸਮਾਜ ਵਿਚ ਵਿਆਪਕ ਦੋਸ਼ਾਂ ਤੋਂ ਛੁਟਕਾਰਾ ਪਾਉਣ ਲਈ ਜਤਨ ਕੀਤੇ ਜਾ ਸਕਦੇ ਹਨ। ਕੌਮੀ ਮਫ਼ਾਦ ਲਈ ਜਾਨ ਹੂਲ ਕੇ ਬਾਜ਼ੀ ਲਗਾਈ ਜਾ ਸਕਦੀ ਹੈ। ਦੇਸ਼ ਲਈ ਨਿਰ-ਸੁਆਰਥ ਹੋ ਕੇ ਜੀਵਨ ਕੁਰਬਾਨ ਕੀਤਾ ਜਾ ਸਕਦਾ ਹੈ। ਉਪਰ ਸੰਕੇਤਕ ਸੇਵਾ-ਵੰਨਗੀਆਂ ਵਿਚ ਸੇਵਾ ਤੋਂ ਵਧੀਕ ਉਪਕਾਰ ਦਾ ਅੰਸ਼ ਵਧੇਰੇ ਹੈ ਜੋ ਨਿੱਜੀ ਗਰਜ਼ ਤੋਂ ਉੱਚਾ ਉਠ ਕੇ ਕੀਤਾ ਜਾਂਦਾ ਹੈ। ਇਸ ਵਿਚ ਮਾਨਵ-ਕਲਿਆਣ ਦੀ ਭਾਵਨਾ ਪ੍ਰਬਲ ਹੈ। ਅਜਿਹੀ ਸੇਵਾ ਦੀ ਬੁਨਿਆਦ ਚੰਗਿਆਈ ਹੈ। ਇਨਸਾਨੀ ਹਮਦਰਦੀ ਹੈ ਪਰ ਨਿਸਚੇ ਹੀ ਇਹ ਉਹ ਸੇਵਾ ਨਹੀਂ ਜਿਸ ਸੇਵਾ ਦੀ ਵੰਨਗੀ ਨੂੰ ਗੁਰਮਤਿ ਵਿਚ ਕੇਂਦਰੀ ਸਥਾਨ ਪ੍ਰਾਪਤ ਹੈ।

ਤਾਂ ਕੀ ਇਸ ਦਾ ਸੰਬੰਧ ਦਾਨ-ਪੁੰਨ ਜਾਂ ਦਸਵੰਧ ਨਾਲ ਜੋੜਿਆ ਜਾ ਸਕਦਾ ਹੈ। ਉੱਤਰ ਹੈ, ਇਹ ਵੀ ਸੇਵਾ ਦੀ ਇਕ ਵੰਨਗੀ ਵਾਂਗ ਹੀ ਕਬੂਲ ਕੀਤੇ ਜਾ ਸਕਦੇ ਹਨ। ਦਸਵੰਧ ਦੀ ਰਸੰਮ ਉਦੋਂ ਹੋਂਦ ਵਿਚ ਆਈ ਜਦੋਂ ਪੰਚਮ ਗੁਰੂ ਬਹੁਤ ਸਾਰੀ ਇਮਾਰਤ ਉਸਾਰੀ ਤੇ ਹੋਰ ਕੌਮੀ ਨਿਰਮਾਣ ਦੇ ਕਾਰਜ ਕਰ ਅਤੇ ਕਰਵਾ ਰਹੇ ਸਨ। ਉਦੋਂ ਹਰ ਸਿੱਖ ਨੂੰ ਆਪਣੀ ਕਮਾਈ ਦਾ ਦਸਵਾਂ ਹਿੱਸਾ ਗੁਰੂ ਦੇ ਨਾਮ ਉੱਤੇ ਦੇਣਾ ਲਾਜ਼ਮੀ ਸੀ। ਇਸ ਵਿਚ ਬੰਦੇ ਦੀ ਰਾਜ਼ੀ ਜਾਂ ਮਰਜ਼ੀ ਨਹੀਂ ਸੀ ਪੁੱਛੀ ਜਾਂਦੀ ਸਗੋਂ ਸਿੱਖ ਨੂੰ ਦੇਣਾ ਹੀ ਹੁੰਦਾ ਸੀ। ਸੰਦੇਹ ਨਹੀਂ, ਅਜਿਹੇ ਕਰਮ ਵਿਚ ਵੀ ਸ਼ਰਧਾ ਦਾ ਬਹੁਤ ਵੱਡਾ ਹੱਥ ਹੈ ਪਰ ਤਾਂ ਵੀ ਇਹ ਨਿਰੋਲ ਸ਼ਰਧਾ ਆਧਾਰਿਤ ਨਹੀਂ ਸਗੋਂ ਇਸ ਵਿਚ ਕਿਧਰੇ ਜਥੇਬੰਦੀ ਦਾ ਦਬਾਉ ਵੀ ਮੌਜੂਦ ਹੈ। ਇਹ ਨੇਮ ਕੇਵਲ ਗੁਰੂ ਘਰ ਵਿਚ ਹੀ ਨਹੀਂ ਥੋੜ੍ਹੇ ਬਹੁਤ ਅੰਤਰ ਨਾਲ ਇਸਲਾਮ ਵਿਚ 'ਜ਼ਕਾਤ' ਤੇ ਈਸਾਈ ਮਤ ਵਿਚ 'ਟਿਥੇ' ਦੇ ਨਾਮ ਨਾਲ ਪ੍ਰਚਲਿਤ ਹੈ। ਜ਼ਾਹਿਰ ਹੈ, ਇਸ ਵਿਚ ਸੇਵਾ ਦਾ ਅੰਸ਼ ਜ਼ਰੂਰ ਹੈ ਪਰ ਇਸ ਵਿਚ ਮਜ਼ਹਬੀ ਦਬਾਉ ਵੀ ਹੈ।

ਸੁਆਲ ਹੈ, ਸੇਵਾ-ਸੰਕਲਪ ਕੀ ਹੈ ? ਸੇਵਾ ਆਤਮ-ਸਮਰੱਪਣ ਦੀ ਭਾਵਨਾ ਹੈ ਜਿਸ ਵਿਚ 'ਆਪਣੇ ਆਪ ਨੂੰ ਆਪਣੇ ਇਸ਼ਟ ਦੇ ਨਾਮ ਤੇ ਨਿਛਾਵਰ ਕੀਤਾ ਜਾ ਸਕਦਾ ਹੈ। ਆਤਮਕ ਚਾਓ, ਸ਼ਰਧਾ, ਨਿਸ਼ਕਾਮਤਾ, ਖਿਮਾ ਅਤੇ ਗਰੀਬੀ ਜਿਸ ਦੇ ਲਾਜ਼ਮੀ ਪਛਾਣ-ਚਿੰਨ੍ਹ ਹਨ।' ਇਹਨਾਂ ਪੰਜ ਗੁਣਾਂ ਨਾਲ ਸੰਪੰਨ ਸੇਵਾ ਹੀ ਗੁਰੂ ਘਰ ਵਿਚ ਪ੍ਰਵਾਨ ਹੈ। ਗੁਰੂ ਸਾਹਿਬਾਨ ਨੇ ਸੇਵਾ ਸੰਬੰਧੀ ਅਨੇਕਾਂ ਸੰਕੇਤ ਬਾਣੀ-ਸਿਰਜਣਾ ਰਾਹੀਂ ਦਿੱਤੇ ਹਨ। ਕੇਵਲ ਗੁਰੂ ਨਾਨਕ ਦੇਵ ਜੀ ਨੇ ਹੀ ਨਹੀਂ ਸਗੋਂ ਆਉਣ ਵਾਲੇ ਸਾਰੇ ਗੁਰੂ ਸਾਹਿਬਾਨ ਨੇ 'ਸੇਵਾ-ਆਚਾਰ' ਦੀ ਮਿਸਾਲ ਆਪਣੇ ਵਿਹਾਰ ਰਾਹੀਂ ਪੈਦਾ ਕੀਤੀ ਹੈ।

**ਸੇਵਾ-ਪਰੰਪਰਾ :**

'ਸੇਵਾ' ਦੀ ਪਰੰਪਰਾ ਦੀਰਘਕਾਲੀਨ ਹੈ। ਇਥੇ ਸਭ ਧਰਮਾਂ ਦੀ ਸੇਵਾਂ ਪਰੰਪਰਾ ਵਿਚ ਨਾ ਉਲਝ ਕੇ ਗੁਰੂ ਘਰ ਵਿਚ ਸੇਵਾ ਦੀ ਪਰੰਪਰਾ ਉਪਰ ਧਿਆਨ ਕੇਂਦਰਤ ਕਰਨਾ ਮੁਨਾਸਿਬ ਪ੍ਰਤੀਤ ਹੁੰਦਾ ਹੈ। ਭਾਈ ਗੁਰਦਾਸ ਜੀ ਗੁਰਮਤਿ ਦੇ ਪ੍ਰਮਾਣਿਕ ਵਿਆਖਿਆਕਾਰ ਹਨ। ਇਸ ਸੰਦਰਭ ਵਿਚ ਉਹਨਾ ਦੀ ਬਾਣੀ ਦੀ ਸਹਾਇਤਾ ਲਈ ਜਾ ਸਕਦੀ ਹੈ। ਉਹਨਾਂ ਦੀ ਬਾਣੀ ਵਿਚ ਪਰੰਪਰਕ ਸੇਵਾ ਦਾ ਮੁਹਾਂਦਰਾਂ ਵੀ ਮੌਜੂਦ ਹੈ ਤੇ ਜੋ ਨਕਸ਼ ਗੁਰੂ ਸਾਹਿਬਾਨ ਦੇ ਸਮੇਂ ਉੱਭਰੇ ਉਹ ਵੀ ਮੌਜੂਦ ਹਨ।

ਭਾਈ ਗੁਰਦਾਸ ਜੀ ਆਪਣੀ 23ਵੀਂ ਵਾਰ ਵਿਚ ਸੇਵਾ ਦੀ ਮਹਾਨਤਾ ਦਰਸਾਉਂਦੇ ਹੋਏ ਲਿਖਦੇ ਹਨ ਕਿ ਧਾਰਮਿਕ ਜਗਤ ਵਿਚ ਸੇਵਾ ਕਰਨੀ ਇਤਨੀ ਉੱਤਮ ਹੈ ਕਿ ਇਸਦੀ ਅਭਿਲਾਸ਼ਾ ਖ਼ੁਦ ਕ੍ਰਿਸ਼ਨ ਜੀ ਵੀ ਕਰਦੇ ਹਨ :

ਕਿਸ਼ਨ ਲਿਆ ਅਵਤਾਰ ਜਗ ਮਹਿਮਾ ਦਸਮ ਸਕੰਧ ਵਖਾਣੈ॥
ਲੀਲਾ ਚਲਤ ਅਚਰਜ ਕਰ ਜੋਗ ਭੋਗ ਰਸ ਰਲੀਆ ਮਾਣੈ॥
ਮਹਾਂ ਭਾਰਤ ਕਰਵਾਇਓਨ ਕੌਰੋਂ ਪਾਂਡੋ ਕਰ ਹੈਰਾਣੈ॥
ਇੰਦ੍ਰਾਦਿਕ ਬ੍ਰਹਮਾਦਿਕਾਂ ਮਹਿਮਾਂ ਮਿਤ ਮਿਰਜਾਦ ਨ ਜਾਣੈ॥
ਮਿਲੀਆਂ ਟਹਿਲਾਂ ਵੰਡ ਕੇ ਜਗ ਰਾਜਸੂ ਰਾਜੇ ਰਾਣੈ॥
ਮੰਗ ਲਈ ਹਰਿ ਟਹਿਲ ਏਹ ਪੈਰ ਧੋਇ ਚਰਨੋਦਕ ਮਾਣੈ॥
ਸਾਧ ਸੰਗਤ ਗੁਰ ਸਬਦ ਸਿਵਾਣੈ॥[1]

ਜਦੋਂ ਯੁਧਿਸ਼ਟਰ ਰਾਜਸੂ ਯਗ ਕਰਨ ਲਗਾ ਤਾਂ ਸਾਰਿਆਂ ਰਾਜਿਆ ਰਾਣਿਆਂ ਨੇ ਵੰਡ ਕੇ ਸੇਵਾ ਲੈ ਲਈ। ਅਖੀਰ ਵਿਚ ਕ੍ਰਿਸ਼ਨ ਜੀ ਨੇ ਸਾਧ ਸੰਗਤ ਦੇ ਚਰਨ ਧੋਣ ਤੇ ਪੱਤਲਾਂ ਸੁੱਟਣ ਦੀ ਸੇਵਾ ਆਪਣੇ ਜ਼ਿੰਮੇ ਲਾ ਲਈ। ਭਾਈ ਗੁਰਦਾਸ ਜੀ ਸਾਖ ਭਰਦੇ ਹਨ ਕਿ ਕ੍ਰਿਸ਼ਨ ਜੀ ਨੇ ਇਸ ਸੇਵਾ ਰਾਹੀਂ ਚਰਨਾਮ੍ਰਿਤ ਦੇ ਆਨੰਦ ਨੂੰ ਮਾਣਿਆ। ਦਰਅਸਲ, ਇਹੋ ਹੀ ਸਭ ਤੋਂ ਵੱਡੀ ਟਹਿਲ-ਸੇਵਾ ਸੀ। ਸਪੱਸ਼ਟ ਹੈ, ਪਰੰਪਰਾ ਤੋਂ ਹੀ ਰੱਬ ਦੇ ਰੰਗ ਵਿਚ ਰਤਿਆਂ ਦੀ ਸੇਵਾ ਦਾ ਬੜਾ ਵੱਡਾ ਮਹਾਤਮ ਮੰਨਿਆ ਗਿਆ ਹੈ। ਇਹਨਾਂ ਰੰਗ-ਰਤਿਆਂ ਦੇ ਟੋਲੇ ਨੂੰ ਹੀ ਸਾਧ ਸੰਗਤ ਦਾ ਨਾਮ ਦਿੱਤਾ ਗਿਆ ਹੈ।

ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਬਾ ਫਰੀਦ ਦੀ ਬਾਣੀ ਵੀ ਦਰਜ ਹੈ। ਬਾਬਾ ਫਰੀਦ ਜੀ ਆਪਣੀ ਬਾਣੀ-ਰਚਨਾ ਵਿਚ ਇਸ ਤੱਥ ਦੀ ਸਾਖ ਭਰਦੇ ਹਨ ਕਿ ਮੁਰਸ਼ਦ ਦੀ ਸੇਵਾ ਕਰਨੀ ਜਿਥੇ ਬੜੇ ਜੋਖਮ ਦਾ ਕੰਮ ਹੈ, ਉਥੇ ਸਭ ਤੋਂ ਉੱਤਮ ਵੀ ਹੈ। ਇਸਦੀ ਕਮਾਈ ਬੜੇ ਸਿਦਕ ਨਾਲ ਹੀ ਕੀਤੀ ਜਾ ਸਕਦੀ ਹੈ :

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥
ਚਲਾ ਤਾ ਭਿਜੈ ਕੰਬਲੀ ਰਹਾ ਤਾ ਛੁਟੈ ਨੇਹੁ॥
ਭਿਜਉ ਸਿਜਾਉ ਕੰਬਲੀ ਅਲਹੁ ਵਰਸੇਹੁ ਮੇਹੁ॥
ਜਾਇ ਮਿਲਾ ਤਿਨਾ ਸਜਣਾ ਤੁਟੈ ਨਾਹੀ ਨੇਹੁ॥[2]

ਇਸੇ ਗੱਲ ਦੀ ਪ੍ਰੋੜਤਾ ਗੁਰੂ ਅਮਰ ਦਾਸ ਜੀ ਨੇ ਵੀ ਕੀਤੀ ਹੈ :

ਗੁਰ ਪੀਰਾ ਕੀ ਚਾਕਰੀ ਮਹਾ ਕਰੜੀ ਸੁਖ ਸਾਰੁ ॥[3]

ਗੁਰੂ ਪੀਰਾਂ ਦੀ ਚਾਕਰੀ ਜਾਂ ਸੇਵਾ ਕਰਨੀ ਹੈ ਤਾ ਅਤਿਅੰਤ ਕਠਿਨ ਪਰ ਜੇ ਕੋਈ ਕਰ ਲਵੇ ਤਾਂ ਉਸਨੂੰ ਪਰਮ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਕੁਲ ਮਿਲਾਕੇ, ਇਹ ਕਿਹਾ ਜਾ ਸਕਦਾ ਹੈ ਕਿ ਸਭ ਮਜ਼ਹਬਾਂ ਵਿਚ ਆਪਣੇ ਇਸ਼ਟ ਦੇ ਨਾਮ 'ਤੇ ਸੇਵਾ ਕਰਨ ਉਪਰ ਬਲ ਹੈ। ਸੇਵਾ ਜੋ ਗੁਰ-ਪੀਰ ਦਾ ਫੁਰਮਾਣ ਹੈ। ਸੇਵਾ ਜੋ ਗੁਰੂ-ਪੀਰ ਦਾ ਆਦੇਸ਼ ਹੈ। ਸੇਵਾ ਜੋ ਗੁਰੂ—ਪੀਰ ਦੇ ਦਸੇ ਰਾਹ ਉੱਤੇ ਚੱਲਣ ਨਾਲ ਹੁੰਦੀ ਹੈ। ਸੇਵਾ ਜੋ ਗੁਰੂ-ਪੀਰ ਦੇ ਨਾਮ ਉਪਰ ਹੁੰਦੀ ਹੈ। ਸੇਵਾ ਜੋ ਗੁਰੂ-ਪੀਰ ਦੇ ਚਰਣਾਂ ਨਾਲ ਜੋੜਦੀ ਹੈ। ਸੇਵਾ ਜੋ ਗੁਰੂ-ਪੀਰ ਲਈ ਆਪਣਾ ਆਪ ਕੁਰਬਾਨ ਕਰਨ ਲਈ ਪ੍ਰੇਰਦੀ ਹੈ। ਮੁਰੀਦ ਆਪਣੇ ਗੁਰਾਂ ਲਈ ਮਰ ਮਿਟਦੇ ਹਨ। ਆਪਣਾ ਆਪ ਕੁਰਬਾਨ ਕਰ ਦੇਂਦੇ ਹਨ। ਅਤਿ ਬਿਖੜੁ ਰਾਹਾਂ ਨੂੰ ਪਾਰ ਕਰਕੇ ਮੁਰਸ਼ਦ ਨਾਲ ਨੇਮ ਪੁਗਾਉਂਦੇ ਹਨ। ਅਜਿਹੀ ਸੇਵਾ ਹੀ ਮੁਰੀਦ ਨੂੰ ਮੁਰਸ਼ਦ ਨਾਲ ਇਕਮਿਕ ਕਰ ਦੇਂਦੀ ਹੈ। ਇਸੇ ਤੋਂ ਉਸਨੂੰ ਪਰਮ ਸੁਖ ਦੀ ਪ੍ਰਾਪਤੀ ਹੁੰਦੀ ਹੈ। ਸੇਵਾ-ਮਾਰਗ ਹੀ ਪਰਮ ਸੁਖ ਦਾ ਮਾਰਗ ਹੈ।

**ਸੇਵਾ ਦੀ ਸਮਾਜਿਕਤਾ :**

ਭਾਈ ਗੁਰਦਾਸ ਜੀ ਨੇ ਸੇਵਾ ਦਾ ਸੰਬੰਧ ਸਿੱਧੇ ਤੌਰ ਤੇ ਧਾਰਮਿਕ ਭਾਈਚਾਰੇ ਨਾਲ ਜੋੜਿਆ ਹੈ। ਉਦੋਂ ਸਿੱਖ ਸਮੁਦਾਇ ਦਾ ਆਪਣਾ ਨਿਵੇਕਲਾ ਸਮਾਜ ਗੁਰੂ ਘਰ ਨਾਲ ਹੀ ਸੰਬੰਧਿਤ ਸੀ। ਸਿੱਖ ਦੀ ਵਿਅਕਤੀਗਤ ਕੋਈ ਅਹਿਮੀਅਤ ਹੀ ਨਹੀਂ ਸੀ। ਉਹ ਗੁਰੂ ਘਰ ਨਾਲ ਜੁੜਕੇ ਹੀ ਸਾਰਥਕ ਸੀ। ਤਤਕਾਲੀਨ ਲੋੜਾਂ ਦਾ ਬਹੁਤਾ ਸੰਬੰਧ ਧਾਰਮਿਕ ਸਥਾਨਾਂ ਨਾਲ ਸੀ ਜਿਸ ਵਿਚ ਧਰਮਸਾਲ ਤੇ ਲੰਗਰ ਦੋ ਪ੍ਰਮੁੱਖ ਵੇਰਵੇ ਹਨ। ਭਾਈ ਗੁਰਦਾਸ ਜੀ ਨੇ ਸੇਵਾ ਦਾ ਸੰਬੰਧ ਇਹਨਾਂ ਦੋਹਾਂ ਨਾਲ ਵਿਸ਼ੇਸ਼ ਕਰਕੇ ਜੋੜਿਆ ਹੈ।

(ੳ) ਗੁਰ ਸਿਖਾਂ ਗੁਰ ਸਿਖ ਸੇਵਾ ਲਾਇਆ ॥
ਸਾਧ ਸੰਗਤਿ ਕਰ ਸੇਵ ਸੁਖ ਫਲ ਪਾਇਆ ॥
ਤਪੜ ਝਾੜ ਵਛਾਇ ਧੂੜੀ ਨ੍ਹਾਇਆ ॥
ਕੋਰੇ ਮਟ ਅਣਾਇ ਨੀਰ ਭਰਾਇਆ ॥
ਆਣ ਮਹਾਂ ਪਰਸਾਦ ਵੰਡ ਖੁਆਇਆ ॥[4]

(ਅ) ਪੈਰੀਂ ਪੈ ਗੁਰ ਸਿਖ ਪੈਰ ਧੁਆਇਆ ॥
ਅੰਮ੍ਰਿਤ ਬਾਣੀ ਚਖ ਮਨ ਵਸ ਆਇਆ ॥
ਪਾਣੀ ਪਖਾ ਪੀਹ ਭਠ ਝੁਕਾਇਆ ॥
ਗੁਰਬਾਣੀ ਸੁਣ ਸਿਖ ਲਿਖ ਲਿਖਾਇਆ ॥
ਨਾਮ ਦਾਨ ਇਸਨਾਨ ਕਰਮ ਕਮਾਇਆ ॥
ਨਿਵ ਚਲਣ ਮਿਠ ਬੋਲ ਘਾਲ ਖਵਾਇਆ ॥[5]

(ੲ) ਪੈਰੀਂ ਪੈ ਪਾ ਖਾਕ ਹੋਇ ਛਡ ਮਣੀ ਮਨੂਰੀ ॥
ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ ॥
ਤੁਪੜ ਝਾੜ ਵਿਛਾਇੰਦਾ ਚੁਲ੍ਹ ਝੋਕਨ ਝੂਰੀ ॥

ਮੁਰਦੇ ਵਾਂਗ ਮੁਰੀਦ ਹੋਇ ਕਰ ਸਿਦਕ ਸਬੂਰੀ॥
ਚੰਨਣ ਹੋਵੇ ਸਿੰਮਲਹੁੰ ਫਲ ਵਾਸ ਹਜ਼ੂਰੀ॥
ਪੀਰ ਮੁਰੀਦਾਂ ਪਿਰਹੜੀ ਗੁਰਮੁਖਿ ਮਤਿਪੂਰੀ॥[6]

(ੳ) ਗੁਰੂ ਘਰ ਵਿਚ ਟਹਿਲ-ਸੇਵਾ ਕਰਨ ਲਈ ਕੋਈ ਬਾਹਰਲਾ ਮਨੁੱਖ ਨਹੀਂ ਆਉਂਦਾ ਸਗੋਂ ਸ਼ਰਧਾ ਪਿਆਰ-ਵਸ ਗੁਰੂ ਦੇ ਸਿੱਖਾਂ ਨੇ ਆਪਣਾ ਆਪ ਗੁਰੂ ਦੇ ਸਿੱਖਾਂ ਦੀ ਸੇਵਾ ਵਿਚ ਅਰਪਣ ਕੀਤਾ ਹੋਇਆ ਹੈ। ਉਹ ਸਾਧ ਸੰਗਤ ਦੀ ਸੇਵਾ ਕਰਕੇ ਵੱਡੇ ਸੁਖ ਨੂੰ ਪ੍ਰਾਪਤ ਹੁੰਦੇ ਹਨ। ਉਹ ਸਾਧ ਸੰਗਤ ਦੇ ਬੈਠਣ ਲਈ ਤਪੜ ਝਾੜ ਕੇ ਵਿਛਾਇਆ ਕਰਦੇ ਹਨ ਤੇ ਉਹਨਾਂ ਦੀ ਚਰਨ ਧੂੜੀ ਦਾ ਇਸ਼ਨਾਨ ਕਰਿਆ ਕਰਦੇ ਹਨ। ਉਹ ਕੋਰੇ ਘੜਿਆਂ ਵਿਚ ਸੰਗਤ ਦੇ ਪੀਣ ਲਈ ਪਾਣੀ ਭਰ ਕੇ ਲਿਆਉਂਦੇ ਹਨ ਤੇ ਉੱਤਮ ਪਦਾਰਥਾਂ ਦੇ ਮਹਾਂ ਪ੍ਰਸ਼ਾਦ ਵੰਡਕੇ, ਸੰਗਤ ਵਿਚ ਛਕਦੇ ਤੇ ਛਕਾਉਂਦੇ ਹਨ। ਇਥੇ ਮਹਾਂ ਪ੍ਰਸ਼ਾਦ ਦਾ ਅਰਥ ਹੈ:

ਕੜਾਹ ਪ੍ਰਸ਼ਾਦ ਜੋ ਸਭ ਦੇਵੀ ਦੇਵਤਿਆਂ ਦੇ ਪ੍ਰਸ਼ਾਦ ਨਾਲੋਂ ਮਹਾਨ ਹੈ।

(ਅ) ਗੁਰਸਿਖ ਸਿੱਖਾਂ ਦੇ ਪੈਰੀਂ ਪੈ ਕੇ ਉਹਨਾਂ ਦੇ ਪੈਰ ਧੋਇਆ ਕਰਦੇ ਹਨ। ਅੰਮ੍ਰਿਤ ਬਾਣੀ ਦਾ ਰਸ ਅੰਮ੍ਰਿਤ ਵਾਂਗ ਚਖਦੇ ਹਨ ਤੇ ਉਹਨਾ ਦਾ ਮਨ ਟਿਕਾਉ ਵਿਚ ਆ ਜਾਂਦਾ ਹੈ। ਗੁਰਸਿਖ ਸੰਗਤ ਲਈ ਪਾਣੀ ਭਰਦੇ ਹਨ, ਪੱਖੇ ਝਲਦੇ ਹਨ, ਚੱਕੀ ਪੀਂਹਦੇ ਹਨ, ਲੰਗਰ ਵਿਚ ਅੱਗ ਡਾਹੁੰਦੇ ਹਨ। ਗੁਰਬਾਣੀ ਸਿੱਖਾਂ ਪਾਸੋਂ ਸੁਣ ਕੇ ਫੇਰ ਲਿਖਦੇ ਤੇ ਲਿਖਾਉਂਦੇ ਹਨ। ਇਸ਼ਨਾਨ ਕਰ ਕੇ ਨਾਮ ਜਪਣ ਤੇ ਦਾਨ ਕਰਨ ਵਰਗੇ ਉੱਤਮ ਕਾਰਜ ਕਰਦੇ ਹਨ। ਇਹ ਨਿੰਮ੍ਰਤਾ ਨਾਲ ਰਹਿੰਦੇ ਹਨ ਤੇ ਮਿੱਠਾ ਬੋਲਦੇ ਹਨ। ਦਸਾਂ ਨਹੁੰਆਂ ਦੀ ਕਿਰਤ ਕਰ ਕੇ ਸਿੱਖਾਂ ਨੂੰ ਛਕਾਉਂਦੇ ਹਨ।

(ੲ) ਗੁਰਸਿਖ ਪੈਰੀਂ ਪੈ ਕੇ ਇਤਨਾ ਨਿਰਮਾਣ ਹੋ ਜਾਂਦਾ ਹੈ ਕਿ ਉਹ ਆਪਣੇ ਆਪ ਨੂੰ ਗੁਰਸਿਖਾਂ ਦੇ ਪੈਰਾਂ ਦੀ ਧੂੜ ਵਰਗਾ ਤਸੱਵਰ ਕਰਨ ਲਗਦਾ ਹੈ। ਲੋਹੇ ਨੂੰ ਜੋ ਪਿਘਲਾਈਏ ਤਾਂ ਉਸ ਤੋਂ ਮੈਲ ਉਤਰਦੀ ਹੈ। ਗੁਰਸਿਖ ਮਨ ਵਿਚੋਂ ਹੰਗਤਾ ਦੀ ਮੈਲ ਲੋਹੇ ਵਾਂਗ ਉਤਾਰ ਦੇਂਦੇ ਹਨ। ਉਹਨਾਂ ਵਿਚ ਵਡਿਆਈ ਜਾਂ ਮਣੀ ਦੀ ਮਨੌਤ ਵੀ ਗਾਇਬ ਹੋ ਜਾਂਦੀ ਹੈ। ਉਹ ਨਿੱਤ ਸਾਧ ਸੰਗਤ ਲਈ ਪਾਣੀ ਭਰਦੇ, ਪੱਖੇ ਝਲਦੇ, ਚੱਕੀ ਪੀਂਹਦੇ ਆਦਿ ਮਜ਼ਦੂਰੀ ਕਰਦੇ ਹਨ। ਉਹ ਧਰਮਸਾਲਾ ਵਿਚ ਤਪੜ ਝਾੜ ਕੇ ਵਿਛਾਉਂਦੇ, ਲੰਗਰ ਲਈ ਚੁਲ੍ਹੇ ਵਿਚ ਅੱਗ ਝੋਕਦੇ ਹਨ ਤੇ ਇਹ ਸਾਰਾ ਕੁਝ ਕਰਨ ਲਈ ਮਨ ਵਿਚ ਝੁਰਦੇ ਨਹੀਂ। ਉਹ ਮੁਰਦੇ ਵਾਂਗ ਨਿਰਭਾਵ ਹੋ ਕੇ ਸਿਦਕ ਸੰਤੋਖ ਨਾਲ ਗੁਰੂ ਦੇ ਮੁਰੀਦ ਬਣ ਗਏ ਹਨ। ਉਹਨਾ ਦੀ ਅਵਸਥਾ ਚੰਦਨ ਦੇ ਹਜੂਰ ਵਸਣ ਵਾਲੇ ਉਸ ਸਿੰਮਲ ਵਰਗੀ ਹੋ ਜਾਂਦੀ ਹੈ ਜੋ ਸਿੰਮਲ ਤੋਂ ਚੰਦਨ ਵਾਂਗ ਖੁਸ਼ਬੂਦਾਰ ਹੋ ਜਾਂਦਾ ਹੈ। ਗੁਰੂ-ਪੀਰਾਂ ਨਾਲ ਪ੍ਰੀਤ ਕਰਨ ਵਾਲੇ ਗੁਰਮੁਖ ਮੁਰੀਦਾਂ ਦੀ ਅਕਲ ਹੀ ਉੱਤਮ ਜਾਂ ਪੂਰੀ ਹੁੰਦੀ ਹੈ।

ਉਪਰ ਅੰਕਿਤ ਤਿੰਨੇ ਪਉੜੀਆ ਕ੍ਰਮਵਾਰ ਗੁਰੂ ਘਰ ਵਿਚ ਪ੍ਰਵਾਣਿਤ ਸੇਵਾ ਦੇ ਆਚਾਰ-ਵਿਹਾਰ ਨੂੰ ਸੱਪਸ਼ਟ ਕਰਦੀਆਂ ਹਨ। ਇਹਨਾਂ ਤਿੰਨਾਂ ਵਿਚ ਬਹੁਤੀਆਂ ਗੱਲਾਂ ਸਾਂਝੀਆਂ ਹਨ। ਧਰਮਸਾਲਾ ਦੀ ਸਫ਼ਾਈ, ਸਾਧ ਸੰਗਤ ਦੇ ਬੈਠਣ ਦਾ ਅਸਥਾਨ, ਸਾਫ-

ਸੁਥਰਾ ਕਰਨਾ। ਪੱਖੇ ਤੇ ਪਾਣੀ ਦੀ ਸੇਵਾ ਕਰਨੀ। ਸੇਵਾ ਦਾ ਦੂਸਰਾ ਅਸਥਾਨ ਗੁਰੂ ਕਾ ਲੰਗਰ ਹੈ। ਜਿਥੇ ਕਣਕ ਪੀਹ ਕੇ ਆਟਾ ਗੁੰਨ੍ਹਣਾ, ਪਕਾਉਣਾ ਤੇ ਸਭ ਤੋਂ ਕਠਿਨ ਕਾਰਜ ਅੱਗ ਝੋਕਣਾ ਹੈ। ਸੇਵਾ ਦਾ ਤੀਸਰਾ ਕਾਰਜ ਗੁਰਸਿਖਾਂ ਤੋਂ ਬਾਣੀ ਸੁਣਨੀ ਤੇ ਸੁਣ ਕੇ ਲਿਖਣੀ ਅਥਵਾ ਉਸਦੀ ਪ੍ਰਤੀ ਤਿਆਰ ਕਰਨੀ।[7]

ਉਪਰ ਅੰਕਿਤ ਸਾਰੇ ਕਾਰਜ ਸਮੂਹ ਮੁਖ ਹਨ। ਮਨੁੱਖ ਮਨੁੱਖ ਲਈ ਕੁਝ ਕਰੇ। ਸਿੱਖ ਸਿੱਖ ਦੇ ਕੰਮ ਆਵੇ। ਮਜਬੂਰੀ ਵਿਚ ਨਹੀਂ, ਸ਼ਰਧਾ ਨਾਲ, ਪਿਆਰ ਨਾਲ ਇਹਨਾਂ ਸਾਰੀਆਂ ਪਉੜੀਆਂ ਦਾ ਸੁਰ ਸਾਮੂਹਿਕਤਾ ਨਾਲ ਜੁੜਿਆ ਹੋਇਆ ਹੈ। ਇਕ ਹੋਰ ਗੱਲ ਜੋ ਇਹਨਾਂ ਪਉੜੀਆਂ ਤੋਂ ਪ੍ਰਤੀਬਿੰਬਤ ਹੁੰਦੀ ਹੈ, ਉਹ ਹੈ ਤਤਕਾਲੀਨ ਸਮੇਂ ਦੀਆਂ ਜ਼ਰੂਰਤਾਂ। ਉਦੋਂ ਅੱਜ ਵਰਗੇ ਸਾਧਨ ਮੁਹਈਆ ਨਹੀਂ ਸਨ। ਹੁਣ ਹੱਥ-ਪੱਖੇ ਦੀ ਥਾਂ ਛੱਤ-ਪੱਖੇ ਨੇ ਲੈ ਲਈ ਹੈ। ਕੋਰੇ ਘੜੇ ਦੇ ਪਾਣੀ ਦੀ ਥਾਂ ਵਾਟਰ ਕੂਲਰ ਜਾਂ ਫ਼ਰਿੱਜ ਆਦਿ ਨੇ ਲੈ ਲਈ ਹੈ। ਚੱਕੀ ਜੋ ਹੱਥ ਨਾਲ ਚਲਦੀ ਸੀ, ਅੱਜ ਪਾਵਰ ਨਾਲ ਚਲਣ ਲਗ ਪਈ ਹੈ। ਅੱਗ ਝੋਕਣ ਦਾ ਕੰਮ ਵੀ ਪਹਿਲੇ ਨਾਲੋਂ ਆਸਾਨ ਹੁੰਦਾ ਜਾ ਰਿਹਾ ਹੈ। ਛਾਪਖਾਨਾ ਨਾ ਹੋਣ ਕਰ ਕੇ ਗੁਰੂ ਸਾਹਿਬਾਨ ਦੀ ਬਾਣੀ ਹੱਥ ਲਿਖਤਾਂ ਰਾਹੀਂ ਹੀ ਦੂਰ ਦਰਾਜ਼-ਬੈਠੀ ਸਿੱਖ-ਸੰਗਤ ਨੂੰ ਉਪਲੱਬਧ ਕਰਾਈ ਜਾ ਸਕਦੀ ਸੀ। ਇਸ ਲਈ ਇਸ ਦੀ ਗਣਨਾ ਵੀ ਸੇਵਾ ਵਿਚ ਹੀ ਕੀਤੀ ਜਾਂਦੀ ਸੀ।

**ਗੁਰੂ ਦੀ ਸੇਵਾ :**

ਸੇਵਾ ਦਾ ਇਹ ਪੱਖ ਉਹ ਹੈ ਜੋ ਸਿੱਖ-ਸਮੁਦਾਇ ਨਾਲ ਜੁੜਿਆ ਹੋਇਆ ਹੈ। ਇਸ ਵਿਚ ਮੂਲ ਗੱਲ ਹੈ, ਇਹ ਸਾਰੇ ਕਾਰਜ ਕੀਤੇ ਤਾਂ ਸਮੁਦਾਇ ਲਈ ਜਾਂਦੇ ਸਨ ਪਰ ਇਹਨਾਂ ਦਾ ਪ੍ਰੇਰਨਾ ਸ੍ਰੋਤ ਗੁਰੂ ਹੁੰਦਾ ਸੀ। ਇਸੇ ਲਈ ਇਹਨਾਂ ਨੂੰ ਗੁਰੂ ਕੀ ਸੰਗਤ, ਸਾਧ ਸੰਗਤ ਦੇ ਜੋੜੇ, ਸਾਧ ਸੰਗਤ ਦੀ ਸੇਵਾ ਗੁਰੂ ਦਾ ਲੰਗਰ ਆਦਿ ਦੇ ਨਾਮ ਨਾਲ ਸੰਬੋਧਨ ਕੀਤਾ ਜਾਂਦਾ ਹੈ। ਅੱਜ ਵੀ ਸਿੱਖ-ਸਮੁਦਾਇ ਸੇਵਾ ਵਿਚ ਰੁਚੀ ਰਖਦਾ ਹੈ ਪਰ ਹਰ ਤਰ੍ਹਾਂ ਦੀ ਸੇਵਾ ਹੁੰਦੀ ਗੁਰੂ ਦੇ ਨਮਿਤ ਹੀ ਹੈ। ਇਸ ਵਿਚ ਮਨੁੱਖ ਦਾ ਮਨੁੱਖ ਉਪਰ ਅਹਿਸਾਨ ਨਹੀਂ ਹੁੰਦਾ। ਸਗੋਂ ਲੋਕ ਇਸ ਨੂੰ 'ਪ੍ਰਸਾਦਿ' ਸਮਝ ਕੇ ਗ੍ਰਹਿਣ ਕਰਦੇ ਹਨ। ਲੋਕ ਲੰਗਰ ਵੀ ਲੁਆਉਂਦੇ ਹਨ ਪਰ ਛੱਕਣ ਵਾਲੇ ਗੁਰੂ ਕਾ ਲੰਗਰ ਸਮਝ ਕੇ ਹੀ ਛੱਕਦੇ ਹਨ।

ਸੇਵਾ ਦਾ ਇਕ ਹੋਰ ਪੱਖ ਵੀ ਹੈ। ਇਸ ਦਾ ਸੰਬੰਧ ਮਨੁੱਖ ਦੇ ਨਿੱਜ ਨਾਲ ਹੈ। ਇਹ ਮਨੁੱਖ ਵਿਚ ਇਕ ਖ਼ਾਸ ਤਰ੍ਹਾਂ ਦੀ ਤਬਦੀਲੀ ਲੈ ਆਉਂਦੀ ਹੈ। ਮਨੁੱਖ ਵਿਚ ਖ਼ਿਮਾ, ਗਰੀਬੀ, ਨਿੰਮ੍ਰਤਾ, ਨਿਰਮਾਣਤਾ ਵਰਗੇ ਗੁਣ ਆ ਪ੍ਰਗਟ ਹੁੰਦੇ ਹਨ। ਸੇਵਾ ਦਾ ਫਲ ਵੀ ਮਹਾਂ ਉੱਤਮ ਹੈ :

ਗੁਰ ਸੇਵਾ ਦਾ ਫਲ ਘਣਾ ਕਿਨ ਕੀਮਤ ਹੋਈ॥
ਰੰਗ ਸੁਰੰਗ ਅਚਰਜ ਹੈ ਵੇਖਾਲੈ ਸੋਈ॥
ਸਾਦ ਵਡਾ ਵਿਸਮਾਦ ਹੈ ਰਸ ਗੁੰਗੈ ਗੋਈ॥
ਉਤਭੁਜ ਵਾਸ ਨਿਵਾਸ ਹੈ ਕਰ ਚਲਿਤ ਸਮੋਈ॥

ਤੋਲ ਅਤੋਲ ਅਮੋਲ ਹੈ ਜਰੈ ਅਜਰ ਕੋਈ॥
ਪੀਰ ਮੁਰੀਦਾਂ ਪਿਰਹੜੀ ਜਾਣੈ ਜਾਣੋਈ॥[8]

ਗੁਰੂ ਦੀ ਸੇਵਾ ਦਾ ਫਲ ਬਹੁਤ ਹੈ ਕਿਸੇ ਪਾਸੋਂ ਉਸਦੀ ਕੀਮਤ ਆਂਕੀ ਨਹੀ ਜਾ ਸਕਦੀ। ਵੰਨ ਸੁਵੰਨ ਅਨੰਦਾਂ ਵਿਚੋਂ ਇਸਦਾ ਅਨੰਦ ਅਸਚਰਜ-ਰੂਪ ਹੈ ਤੇ ਉਸਦੀ ਪ੍ਰਤੀਤੀ ਸੇਵਾ ਕਰ ਕੇ ਹੀ ਵੇਖੀ ਜਾ ਕੀਤੀ ਜਾ ਸਕਦੀ ਹੈ। ਠੀਕ, ਉਸੇ ਤਰ੍ਹਾਂ ਜਿਸ ਤਰ੍ਹਾਂ ਗੂੰਗੇ ਦੀ ਬੋਲੀ ਬੋਲ ਕੇ ਸਮਝੀ ਨਹੀਂ ਜਾ ਸਕਦੀ। ਇਸੇ ਤਰ੍ਹਾਂ ਸੇਵਾ ਦਾ ਅਨੰਦ ਸ਼ਬਦਾਂ ਵਿਚ ਰੂਪਮਾਨ ਨਹੀਂ ਹੋ ਸਕਦਾ। ਉਦਾਹਰਣ ਵਜੋਂ, ਜਿਸ ਬਨ ਵਿਚ ਚੰਦਨ ਦਾ ਰੁੱਖ ਹੋਵੇ ਉਸ ਬਨ ਵਿਚ ਸਾਰੀ ਬਨਸਪਤੀ ਸੁਗੰਧਿਤ ਪ੍ਰਤੀਤ ਹੁੰਦੀ ਹੈ ਤੇ ਇਹ ਪ੍ਰਤੀਤੀ ਆਪਣੇ ਆਪ ਵਿਚ ਕਿਸੇ ਚਲਿਤ ਜਾਂ ਕ੍ਰਿਸ਼ਮੇਂ ਤੋਂ ਘਟ ਨਹੀਂ। ਸੇਵਾ ਦਾ ਤੋਲ ਅਮੋਲਕ ਤੇ ਅਕਥ ਹੈ। ਸੇਵਾ ਕਰਕੇ ਜਰਨਾ ਬਹੁਤ ਕਠਿਨ ਹੈ। ਇਸ ਨੂੰ ਜਰਨਾ ਕਿਸੇ ਵਿਰਲੇ ਦੇ ਹਿੱਸੇ ਹੀ ਆਇਆ ਹੈ। ਇਸ ਦੀ ਥਾਹ ਉਹੀ ਮੁਰੀਦ ਪਾ ਸਕਦੇ ਹਨ ਜਿਹਨਾਂ ਨੇ ਆਪਣੇ ਮੁਰਸ਼ਦ ਨਾਲ ਪ੍ਰੀਤ ਕੀਤੀ ਹੈ। ਜ਼ਾਹਿਰ ਹੈ, ਸੇਵਾ ਦਾ ਇਕ ਲੜ ਜੋ ਧਾਰਮਿਕ ਤੇ ਸਮਾਜਿਕ ਹੈ ਤਾਂ ਦੂਸਰਾ ਆਤਮਕ; ਅਤੇ ਅਧਿਆਤਮਕ ਹੈ। ਸੇਵਾ ਦਾ ਆਰੰਭ ਭਾਵੇਂ ਵਿਅਕਤੀ, ਸਮਾਜ ਜਾਂ ਗੁਰੂ ਸੰਗਤ ਤੋਂ ਹੀ ਕਰਦਾ ਹੈ ਪਰ ਇਸ ਦੀ ਯਾਤਰਾ-ਤੋਰ ਵਿਅਕਤੀ ਵਿਚ ਅਜਿਹੀ ਤਬਦੀਲੀ ਕਰਦੀ ਹੈ ਕਿ ਅਖ਼ੀਰ ਸੇਵਾ ਕਰਨ ਵਾਲੇ ਨੂੰ ਗੁਰੂ ਤੋਂ ਬਿਨਾਂ ਹੋਰ ਕੁਝ ਦਿਸਦਾ ਨਹੀਂ। ਭਾਈ ਲਹਿਣੇ ਨੂੰ ਜਦੋਂ ਗੁਰੂ ਨਾਨਕ ਦੇਵ ਜੀ ਨੇ ਹੁਕਮ ਕੀਤਾ ਕਿ ਚੁਲ੍ਹੇ ਵਿਚੋਂ ਕਟੋਰਾ ਕੱਢ ਲਿਆਉਣ ਦਾ ਤਾਂ ਲਹਿਣਾ ਜੀ ਫੌਰਨ ਚੁਲ੍ਹੇ 'ਚ ਹੱਥ ਮਾਰ ਕੇ ਕਟੋਰਾ ਕੱਢ ਲਿਆਏ। ਗੁਰੂ ਨਾਨਕ ਪਾਤਸ਼ਾਹ ਨੇ ਅੱਧੀ ਰਾਤੀਂ ਕੱਪੜੇ ਧੋਣ ਲਈ ਕਿਹਾ ਤਾਂ 'ਜੀ ਪਾਤਸ਼ਾਹ' ਕਹਿ ਕੇ ਕੱਪੜੇ ਧੋਣ ਲਗ ਪਏ। ਗੁਰੂ ਅਮਰ ਦਾਸ ਬਿਰਧ ਆਰਜਾ, ਕੜਕਦੀ ਸਰਦੀ ਵਿਚ ਗਾਗਰ ਢੋਂਦੇ ਰਹੇ। ਹੋਰ ਤਾਂ ਹੋਰ ਗੁਰੂ ਘਰ ਦੇ ਸਿੱਖਾਂ ਸੇਵਕਾਂ ਵਿਚ ਵੀ ਉਹ ਦੀਦ ਜਾਗ ਪਈ ਕਿ ਸਿਵਾਏ ਗੁਰੂ ਦੇ ਮੁਖ ਤੋਂ ਹੋਰ ਕੋਈ ਮੁਖ ਹੀ ਨਾ ਦਿਸੇ। ਭਾਈ ਘਨ੍ਹਈਆ ਹਰ ਇਕ ਦੇ ਜ਼ਖ਼ਮ ਉੱਤੇ ਮਲ੍ਹਮ ਪੱਟੀ ਕਰ ਆਉਂਦਾ। ਮੁਖ ਵਿਚ ਪਾਣੀ ਪਾ ਫਟੜਾਂ ਨੂੰ ਸੁਰਜੀਤ ਕਰ ਆਉਂਦਾ।

ਦਰ ਅਸਲ, ਸੇਵਾ ਦਾ ਵਿਹਾਰ ਲੋਕ ਤੋਂ ਆਰੰਭ ਹੋ ਕੇ ਪਰਲੋਕ ਵਲ ਜਾਂਦਾ ਹੈ। ਸਮਾਜਿਕਤਾ ਤੋਂ ਅਧਿਆਤਮਿਕਤਾ ਵਲ। ਸੇਵਕ, ਸੇਵਕ ਨਾ ਰਹਿ ਕੇ ਸਵਾਮੀ ਬਣ ਗਏ। ਇਹੋ ਗੁਰੂ ਸੇਵਾ ਵਿਚ ਫ਼ਰਕ ਵੀ ਹੈ, ਜਿਨ੍ਹਾਂ ਨੇ ਗੁਰੂ ਨਾਨਕ ਨੂੰ ਗੁਰੂ ਜਾਣ ਕੇ ਸੇਵਿਆ, ਉਹ ਗੁਰੂ ਨਾਨਕ ਗੱਦੀ ਦੇ ਵਾਰਸ ਬਣ ਗਏ। ਜਿਹਨਾਂ ਨੇ ਗੁਰੂ ਨੂੰ ਹਰ ਥਾਂ ਵਿਆਪਕ ਵੇਖਿਆ, ਉਹਨਾਂ ਨੂੰ ਹਰ ਫਟੜ ਦੇ ਮੂੰਹ ਵਿਚੋਂ ਗੁਰੂ ਦਾ ਝਲਕਾਰਾ ਵਜਾ। ਗੁਰੂ ਸੇਵਾ ਗੁਰੂ ਨਾਲ ਇਕ-ਮਿਕ ਹੋਣ ਦਾ ਇਕ ਸਾਧਨ ਹੈ। ਗੁਰੂ ਨੂੰ ਜਾਣਨ ਦਾ ਸਾਧਨ। ਗੁਰੂ ਦੀਆਂ ਸ਼ਕਤੀਆਂ ਨੂੰ ਲੱਖਣ ਦਾ ਵਸੀਲਾ। ਗੁਰੂ ਦੀ ਵਿਆਪਕਤਾ ਦੇ ਰਹੱਸ ਨੂੰ ਸਮਝਣ ਦਾ ਢੰਗ। ਤੀਸਰੇ ਗੁਰੂ ਅਮਰ ਦਾਸ ਜੀ ਨੇ ਬਾਣੀ ਵਿਚ ਫ਼ਰਮਾਇਆ ਹੈ:

ਹਰਿ ਨ ਸੇਵਹਿ ਤੇ ਹਰਿ ਤੇ ਦੂਰ॥[9]

ਸੁਆਲ ਹੋ ਸਕਦਾ ਹੈ, ਹਰਿ ਤਾਂ ਅਰੂਪ ਹੈ। ਉਹ "ਉਚ ਅਪਾਰ ਬੇਅੰਤ ਸੁਆਮੀ"

ਹੈ। ਭਲਾ ਹਰੀ ਦੀ ਸੇਵਾ ਕੋਈ ਕਿਵੇਂ ਕਰੇ ? ਇਸ ਪ੍ਰਸ਼ਨ ਦਾ ਸਮਾਧਾਨ ਗੁਰੂ ਰਾਮ ਦਾਸ ਨੇ ਆਪਣੀ ਬਾਣੀ ਵਿਚ ਕੀਤਾ ਹੈ:

ਜੋ ਗੁਰ ਕਉ ਜਨ ਪੂਜੇ ਸੇਵੈ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ॥
ਹਰਿ ਕੀ ਸੇਵਾ ਸਤਿਗੁਰ ਪੂਜਹ ਕਰਿ ਕਿਰਪਾ ਆਪਿ ਤਰਾਵੈ॥[10]

ਸਤਿਗੁਰੂ ਦੀ ਸੇਵਾ ਜਾਂ ਪੂਜਾ ਪਾਰਬ੍ਰਹਮ ਦੀ ਸੇਵਾ ਜਾਂ ਪੂਜਾ ਦੇ ਸਮਾਨ ਹੈ। ਸਤਿਗੁਰੂ ਦੀ ਸੇਵਾ ਪ੍ਰਭੂ ਨੂੰ ਪ੍ਰਸੰਨ ਕਰਨ ਲਈ ਕਾਰਗਰ ਸਾਧਨ ਬਣ ਜਾਂਦੀ ਹੈ। ਜਿਸ ਜੀਵ ਉੱਤੇ ਪ੍ਰਭੂ ਕਿਰਪਾਲੂ ਹੁੰਦਾ ਹੈ, ਉਸ ਪਾਸੋਂ ਸਤਿਗੁਰੂ ਦੀ ਸੇਵਾ ਕਰਾਉਂਦਾ ਹੈ। ਕੁਲ ਮਿਲਾ ਕੇ, ਇਹ ਕਿਹਾ ਜਾ ਸਕਦਾ ਹੈ ਕਿ ਸਤਿਗੁਰੂ ਪਾਰਬ੍ਰਹਮ ਦੀ ਸੇਵਾ ਵਿਚ ਤਾਤਵਿਕ ਭੇਦ ਨਹੀਂ। ਸਗੋਂ ਗੁਰੂ ਦੀ ਸੇਵਾ ਹੀ ਪ੍ਰਭੂ ਦੀ ਸੇਵਾ ਹੈ।

ਇਥੇ ਪਹੁੰਚ ਕੇ ਸੇਵਾ ਦਾ ਸਰੂਪ ਖ਼ਤਮ ਹੋ ਜਾਂਦਾ ਹੈ। ਅਸਲੀ ਸੇਵਾ ਤਾਂ ਪ੍ਰਭੂ ਦੇ ਦਰਸਨ ਕਰਨ ਵਿਚ ਹੈ:

(ੳ) ਸਤਿਗੁਰ ਸੇਵਿ ਦੇਖਹੁ ਪ੍ਰਭ ਨੈਨੀ॥[11]
(ਅ) ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸ਼ਨ
ਕੀ ਫਿਰਿ ਲੇਖਾ ਮੰਗੈ ਨ ਕੋਈ॥[12]

ਗੁਰੂ ਦੀ ਸੇਵਾ ਦਾ ਦੂਸਰਾ ਰੂਪ ਸ਼ਬਦ ਉਪਰ ਵਿਚਾਰ ਕਰਨਾ ਹੈ:

(ੳ) ਗੁਰੂ ਕੀ ਸੇਵਾ ਸ਼ਬਦੁ ਵੀਚਾਰੁ॥ ਹਉਮੈ ਮਾਰੇ ਕਰਣੀ ਸਾਰੁ॥[13]
(ਅ) ਕਰਮ ਹੋਵੈ ਸਤਿਗੁਰੂ ਮਿਲਾਏ॥ ਸੇਵਾ ਸਬਦਿ ਸਬਦਿ ਚਿਤ ਲਾਏ॥[14]
(ੲ) ਸਤਿਗੁਰ ਦੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥
ਸਬਦਿ ਮਰਹਿ ਫਿਰਿ ਨ ਮਰਹਿ ਤਾ ਸੇਵਾ ਪਵੈ ਸਭ ਥਾਇ॥[15]

ਸਤਿਗੁਰੂ ਦੀ ਸੇਵਾ ਅਸਲ ਵਿਚ ਹੈ ਬਹੁਤ ਕਠਿਨ। ਜਦੋਂ ਸਾਧਕ ਹਉਮੈ ਜਾਂ ਆਪਾ ਭਾਵ ਗੁਆ ਕੇ ਸ਼ਬਦ ਦਾ ਚਿੰਤਨ ਕਰਦਾ ਹੈ, ਅਥਵਾ ਸ਼ਬਦ ਵਿਚ ਲੀਨ ਹੋ ਜਾਂਦਾ ਹੈ ਤਾਂ ਹੀ ਸੇਵਾ ਦੇ ਅਸਲੀ ਮਰਮ ਨੂੰ ਪ੍ਰਾਪਤ ਹੁੰਦਾ ਹੈ। ਗੁਰੂ ਦਾ ਅਸਲ ਰੂਪ ਤਾਂ ਹੈ ਹੀ ਸ਼ਬਦ, ਸ਼ਬਦ ਜੋ ਗੁਰੂ ਦਾ ਉਪਦੇਸ਼ ਹੈ। ਸ਼ਬਦ ਜੋ ਗੁਰੂ ਦਾ ਦਰਸ਼ਨ ਹੈ। ਸ਼ਬਦ ਜੋ ਗੁਰੂ ਦੀ ਪ੍ਰੇਰਣਾਂ ਹੈ। ਸ਼ਬਦ ਜੋ ਕਰਮ ਦੀ ਸਾਰਥਕਤਾ ਨੂੰ ਜਣਾਉਂਦਾ ਹੈ। ਸ਼ਬਦ ਜੋ ਚੰਗੇ-ਮੰਦੇ ਦੇ ਭੇਦ ਨੂੰ ਜਣਾਉਂਦਾ ਹੈ। ਸ਼ਬਦ ਜੋ ਵਜੂਦ ਦੀ ਅਣਹੋਂਦ ਤੋਂ ਬਾਅਦ ਵੀ ਬਰਕਰਾਰ ਰਹਿੰਦਾ ਹੈ। ਜਦੋਂ ਸਿੱਖ ਦੀ ਸੁਰਤ ਗੁਰੂ ਦੇ ਦਸੇ ਸ਼ਬਦ ਨਾਲ ਜੁੜ ਕੇ ਅਭਿਆਸ ਕਰਦੀ ਹੈ, ਉਦੋਂ ਹੀ ਸੇਵਾ ਦੇ ਅਸਲੀ ਮੁਕਾਮ ਤੇ ਪਹੁੰਚਦੀ ਹੈ। ਇਹੋ ਸਰਬੋਤਮ ਗੁਰੂ ਹੈ। ਗੁਰੂ ਸੇਵਾ ਦਾ ਫਲ ਵੀ ਸਰਬ ਸ੍ਰੇਸ਼ਟ ਹੈ:

(ੳ) ਗੁਰ ਸੇਵਾ ਤੇ ਆਪੁ ਪਛਾਤਾ॥[16]

ਮਨੁੱਖਾ ਜਨਮ ਦਾ ਸਭ ਤੋਂ ਵੱਡਾ ਕਸ਼ਟ ਹੀ ਇਹੋ ਹੈ। ਬੰਦਾ ਦਾਈਏ ਤਾਂ ਬੜੇ ਬੰਨ੍ਹਦਾ ਹੈ ਪਰ ਉਹ ਤਾਂ ਆਪਣੇ ਆਪ ਨੂੰ ਵੀ ਸਹੀ ਰੂਪ ਵਿਚ ਨਹੀਂ ਪਛਾਣਦਾ, ਪਰ ਜੇ ਕਿਧਰੇ ਮਨੁੱਖ ਆਪਣਾ ਆਪਾ ਗੁਰੂ ਸੇਵਾ ਵਿਚ ਲਾ ਦੇਵੇ ਤਾਂ ਉਸ ਨੂੰ ਆਪਣੇ ਆਪ ਦੀ ਸੋਝੀ ਹੋ ਜਾਂਦੀ ਹੈ। ਨਿਰੀ ਸੋਝੀ ਹੀ ਨਹੀਂ ਹੁੰਦੀ, ਸਗੋਂ ਉਹ ਇਕ ਹੋਰ ਡੰਡਾ ਉਤਾਂਹ ਚੜ੍ਹ

ਜਾਂਦਾ ਹੈ :

ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ॥[17]

ਗੁਰੂ ਨੂੰ ਪ੍ਰਭੂ-ਰੂਪ ਜਾਣਨ ਵਾਲਾ ਆਪ ਹੀ ਪ੍ਰਭੂ-ਰੂਪ ਹੋ ਜਾਂਦਾ ਹੈ। ਗੁਰੂ ਸੇਵਾ ਦੇ ਇਸ ਕ੍ਰਿਸ਼ਮੇ ਦੀ ਉੱਤਮ ਮਿਸਾਲ ਗੁਰੂ ਸਾਹਿਬਾਨ ਦਾ ਆਪਣਾ ਜੀਵਨ-ਇਤਿਹਾਸ ਹੈ। ਘੁੰਘਣੀਆਂ ਵੇਚਣ ਵਾਲਾ ਭਾਈ ਜੇਠਾ ਗੁਰੂ ਰਾਮਦਾਸ ਪਾਤਸ਼ਾਹ ਦੇ ਰੂਪ ਵਿਚ ਪ੍ਰਗਟ ਹੋ ਗਿਆ।

"ਹਰਿ ਕਾ ਸੇਵਕ ਸੋ ਹਰਿ ਜੇਹਾ"[18] ਦਾ ਮਹਾਂਵਾਕ ਇਸੇ ਤੱਥ ਦੀ ਪੁਸ਼ਟੀ ਕਰਦਾ ਹੈ।

ਇਥੇ ਇਹ ਸੰਕੇਤ ਕਰਨਾ ਉਚਿਤ ਹੈ, ਸੇਵਾ ਇਕ ਪਾਸੇ, ਸਮੂਹ ਜਾਂ ਸਮੁਦਾਇ ਵਲ ਰੁਚਿਤ ਹੈ। ਸਮੁਦਾਇ ਜੋ ਸਮ ਰੁਚੀਆਂ, ਦਾ ਧਾਰਣੀ ਹੁੰਦਾ ਹੈ ਤੇ ਇਹਨਾਂ ਸਾਰਿਆਂ ਦਾ ਵਿਸ਼ਵਾਸ ਵੀ ਇਕੋ ਥਾਂ ਟਿਕਿਆ ਹੁੰਦਾ ਹੈ। ਦੂਜੇ ਪਾਸੇ, ਇਹ ਵਿਅਕਤੀਗਤ ਪ੍ਰਾਪਤੀਆਂ ਦਾ ਸੋਮਾ ਹੈ। ਮਨੁੱਖ ਹੋਰ ਤੋਂ ਹੋਰ ਹੋ ਜਾਂਦਾ ਹੈ। ਮਨੁੱਖ ਦੀਆਂ ਤ੍ਰਿਸ਼ਨਾਵਾਂ ਸ਼ਾਂਤ ਹੋ ਜਾਂਦੀਆਂ ਹਨ :

ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ॥
ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ॥[19]

ਗੁਰੂ ਦੀ ਸੇਵਾ ਗੁਰੂ ਨਾਲ ਮਿਲਾਪ ਕਰਵਾ ਦੇਂਦੀ ਹੈ। ਸਭ ਤਰ੍ਹਾਂ ਦੀਆਂ ਭੁੱਖਾਂ ਬੰਦੇ ਦਾ ਖਹਿੜਾ ਛੱਡ ਜਾਂਦੀਆਂ ਹਨ। ਇਸ ਨਾਲ ਸੱਚੀ ਮੁਕਤੀ ਦਾ ਰਾਹ ਮਿਲ ਜਾਂਦਾ ਹੈ :

ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ॥[20]

ਉਦੋਂ ਸਾਧਕ ਦੀ ਅਵਸਥਾ ਇਤਨੀ ਉੱਚੀ ਹੋ ਜਾਂਦੀ ਹੈ ਕਿ ਉਹ ਆਪਣੇ ਪਿਆਰੇ ਲਈ ਕੁਝ ਵੀ ਕਰ ਸਕਦਾ ਹੈ। ਉਸਦੇ ਰੋਮ ਰੋਮ ਵਿਚੋਂ ਆਪਣੇ ਪੀਰ ਦੇ ਪਿਆਰ ਦੇ ਫੁਹਾਰੇ ਫੁੱਟ ਪੈਂਦੇ ਹਨ। ਇਹ ਅਵਸਥਾ ਦਰਅਸਲ, ਬਿਦੇਹ ਹੋ ਜਾਣ ਵਰਗੀ ਹੈ :

(ੳ) ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥[21]

(ਅ) ਕੇਸਾ ਕਾ ਕਰਿ ਬੀਜਨਾ ਸੰਤ ਚਉਰ ਢੁਲਾਵਉ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ॥[22]

(ੲ) ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥[23]

ਇਹ ਏਹੋ ਜੇਹੀ ਅਨੰਦਿਤ ਅਵਸਥਾ ਹੈ ਜਿਥੇ ਸੇਵਕ ਕੁਝ ਵੀ ਕਰ ਗੁਜ਼ਰਦਾ ਹੈ। ਕੁਝ ਵੀ ਤਿਆਗ ਸਕਦਾ ਹੈ। ਕਿਸੇ ਵੀ ਹਾਲ ਵਿਚ ਰਹਿ ਸਕਦਾ ਹੈ :

ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ॥[24]

ਪਰ ਇਸ ਅਵਸਥਾ ਤਕ ਪਹੁੰਚਣ ਲਈ ਸਭ ਗੁਰੂ ਸਾਹਿਬਾਨ ਨੇ ਇਹ ਸੰਕੇਤ ਦਿੱਤਾ ਹੈ ਕਿ ਪ੍ਰਭੂ ਦੀ ਕ੍ਰਿਪਾ-ਦ੍ਰਿਸ਼ਟੀ ਚਾਹੀਦੀ ਹੈ :

(ੳ) ਗੁਰੂ ਕੀ ਸੇਵਾ ਸੋ ਜਨੁ ਪਾਏ॥ ਜਾਕਉ ਕਰਮਿ ਲਿਖਿਆ ਧੁਰਿ ਆਏ॥[25]

(ਅ) ਗੁਰ ਕੀ ਸੇਵਾ ਸੋ ਕਰੇ ਪਿਆਰ ਜਿਸ ਨੋ ਹੋਇ ਦਇਆਲਾ ॥[26]

(ਏ) ਹਰਿ ਕੀ ਸੇਵਾ ਸਤਿਗੁਰੂ ਪੂਜਹੁ ਕਰਿ ਕਿਰਪਾ ਆਪ ਤਰਾਵੈ ॥[27]

ਅੰਤ ਵਿਚ, ਇਹ ਕਿਹਾ ਜਾ ਸਕਦਾ ਹੈ ਕਿ ਸੇਵਾ ਦੁਨੀਆਂ ਦੇ ਸਭ ਮਜ਼ਹਬਾਂ ਦੀ ਜਿੰਦ ਜਾਨ ਹੈ। ਹਰ ਧਰਮ ਵਿਚ ਇਸ ਦਾ ਬਲ ਅਬਲ ਆਪਣਾ ਹੈ। ਇਸ ਦੇ ਰੂਪ ਦੀ ਨੁਹਾਰ ਨਿਵੇਕਲੀ ਹੈ। ਪਰ ਸੇਵਾ-ਸੰਕਲਪ ਤੋਂ ਕੋਈ ਵੀ ਮਜ਼ਹਬ ਵਿਰਵਾ ਨਹੀਂ। ਇਹ ਆਤਮ ਦ੍ਰਵਣ ਦੀ ਅਵਸਥਾ ਤੋਂ ਸ਼ੁਰੂ ਹੋ ਕੇ ਆਤਮ ਸਮਰੱਪਣ ਤਕ ਦੀ ਅਵਸਥਾ ਨੂੰ ਪ੍ਰਾਪਤ ਹੁੰਦੀ ਹੈ। ਸਨਾਤਨੀ ਮਤ ਵਿਚ 'ਨਵਧਾ ਭਗਤੀ' ਭਗਤੀ ਦੀ ਇਕ ਕਿਸਮ ਵੀ ਹੈ ਤੇ ਸੇਵਾ ਦੀ ਬਹੁਰੰਗ ਵੰਨਗੀ ਵੀ। ਨਵਧਾ ਭਗਤੀ ਵਿਚ ਹਰਿ ਜਸ ਸ੍ਰਵਣ ਕਰਨਾ, ਕੀਰਤਨ ਕਰਨਾ, ਸਿਮਰਨ ਕਰਨਾ, ਚਰਣ ਸੇਵਾ ਕਰਨੀ, ਪੂਜਾ ਕਰਨੀ, ਬੇਨਤੀ ਕਰਨੀ, ਆਪਣੇ ਆਪ ਨੂੰ ਦਾਸ ਜਾਨਣਾ, ਪ੍ਰਭੂ ਦੀ ਸੇਵਾ ਸਖਾ ਬਣ ਕੇ ਕਰਨੀ ਤੇ ਆਤਮ ਨਿਵੇਦਨ ਆਦਿ ਪ੍ਰਭੂ-ਸੇਵਾ ਦੀ ਵੰਨਗੀ ਮਾਤ੍ਰ ਹੈ। ਇਸੇ ਰਾਹੀਂ ਸਾਧਕ ਪਰਮ ਪਦ ਨੂੰ ਪ੍ਰਾਪਤ ਹੁੰਦਾ ਹੈ। ਸੇਵਾ ਦਾ ਇਕ ਪਾਸੇ ਸਮਾਜਿਕ ਮਹੱਤਵ ਹੈ। ਦੂਜੇ ਪਾਸੇ, ਆਤਮਕ। ਇਹ ਜੀਵ ਵਿਚ ਉਚੇਰੇ ਗੁਣਾਂ ਦਾ ਨਿਰਮਾਣ ਕਰਦੀ ਹੈ। ਉਸ ਵਿਚ ਅਥਾਹ ਆਤਮ ਬਲੀਦਾਨ ਦੀ ਭਾਵਨਾ ਪੈਦਾ ਕਰਦੀ ਹੈ। ਜੀਵ ਸੇਵਾ-ਰੱਤ ਹੋਇਆ ਹਰ ਪਾਸੇ, ਹਰ ਥਾਂ, ਹਰ ਜੀਵ, ਹਰ-ਰੰਗ ਵਿਚ ਪ੍ਰਭੂ ਨੂੰ ਹੀ ਵਿਆਖਿਆ ਅਨੁਭਵਦਾ ਹੈ। ਉਹ ਹਰ ਥਾਂ ਉਸੇ ਦੇ ਰੂਪ ਨੂੰ ਪ੍ਰਤੀਤ ਕਰਦਾ ਉਸੇ ਦਾ ਰੂਪ ਹੋ ਜਾਂਦਾ ਹੈ। ਉਸ ਵਿਚ ਅਦਵੈਤ ਭਾਵਨਾ ਪੈਦਾ ਹੋ ਜਾਂਦੀ ਹੈ। ਸੰਸਾਰ ਦਾ ਹਰ ਨਿੱਕਾ ਨੰਨਾ ਕਾਰਜ ਉਸੇ ਪ੍ਰਭੂ ਨਾਲ ਜੁੜਿਆ ਪ੍ਰਤੀਤ ਹੁੰਦਾ ਹੈ:

ਰਹੈ ਨਿਰਾਲਮੁ ਏਕਾ ਸਚੁ ਕਰਣੀ ॥ ਪਰਮ ਪਦੁ ਪਾਇਆ ਸੇਵਾ ਗੁਰ ਚਰਣੀ ॥[28]

ਇਸ ਤਰ੍ਹਾਂ ਜੀਵ ਇਕ ਪ੍ਰਭੂ ਨਾਲ ਜੁੜਿਆ ਉਸੇ ਇਕ ਵਿਚ ਸਮਾ ਜਾਂਦਾ ਹੈ।

## ਹਵਾਲੇ ਤੇ ਟਿੱਪਣੀਆਂ

1. **ਵਾਰਾਂ ਭਾਈ ਗੁਰਦਾਸ**, ਵਾਰ 22.

2-3. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 1378, 1422,

4-8. **ਭਾਈ ਗੁਰਦਾਸ**, 20.10, 20.6, 27.19, 20.3, 27.20.

9-28. ਗੁਰੂ ਗ੍ਰੰਥ ਸਾਹਿਬ, ਅੰਗ 1173, 1264, 416, 306, 223, 110, 649, 415, 549, 1076, 318, 228, 757, 745, 749, 811, 1270, 802, 1264, 227.

# ਸੇਵਾ ਤੇ ਸਿਮਰਨ : ਦਾਰਸ਼ਨਿਕ ਪਰਿਪੇਖ

**ਪ੍ਰੋਫੈਸਰ ਸ਼ਸ਼ੀ ਬਾਲਾ***

ਮਨੁੱਖ ਦੇ ਜੀਵਨ ਦਾ ਮੁੱਖ ਉਦੇਸ਼ ਆਵਾਗਵਣ ਤੋਂ ਛੁਟਕਾਰਾ ਤੇ ਪਰਮਾਤਮਾ ਨਾਲ ਮਿਲਾਪ ਹੈ। ਜੀਵ-ਆਤਮਾ ਪਰਮਾਤਮਾ ਦਾ ਹੀ ਅੰਸ਼ ਹੈ ਤੇ ਇਸ ਪਰਾਭੌਤਿਕ ਮੂਲ ਆਧਾਰ ਦੇ ਕਾਰਣ ਹੀ ਮਨੁੱਖ ਵਿਚ ਭੌਤਿਕ ਜਗਤ ਤੋਂ ਉੱਪਰ ਉੱਠਣ ਤੇ ਵਾਸਤਵਿਕ ਸਵੈ ਦੀ ਪਹਿਚਾਣ ਲਈ ਤੀਬਰਤਾ ਪੈਦਾ ਹੁੰਦੀ ਹੈ। ਅਧਿਆਤਮਕ ਅਨੁਭਵ ਤੋਂ ਭਾਵ ਹੈ ਆਤਮਾ ਤੇ ਪਰਮਾਤਮਾ ਦੀ ਇਕਰੂਪਤਾ ਦੀ ਪਹਿਚਾਣ, ਜਿਸ ਦਾ ਪ੍ਰਗਟਾਵ ਮਨੁੱਖੀ ਵਿਅਕਤਿਤਵ ਦੇ ਏਕੀਕਰਣ, ਦੁਖ ਤਨਾਵ ਤੋਂ ਮੁਕਤੀ ਵਿਚ ਹੈ। ਇਸ ਉਦੇਸ਼ ਦੀ ਪ੍ਰਾਪਤੀ ਲਈ, ਗੁਰੂ ਗ੍ਰੰਥ ਸਾਹਿਬ ਵਿਚ ਪ੍ਰਚਲਿਤ ਧਾਰਮਿਕ ਵਿਧੀਆਂ ਜਿਵੇਂ ਕਿ ਕਰਮ-ਕਾਂਡ, ਤਪੱਸਿਆ ਤੇ ਬਾਹਰੀ ਭੇਖਾਂ ਤੇ ਚਿਨ੍ਹਾਂ ਤੋਂ ਇਨਕਾਰ ਕਰਦੇ ਹੋਏ, ਸੇਵਾ-ਸਿਮਰਨ ਨੂੰ ਸ੍ਰੇਸ਼ਟ ਕਰਣੀ ਮੰਨਿਆ ਗਿਆ ਹੈ। ਇਸ ਤੋਂ ਬਿਨਾਂ ਜੀਵਨ ਦੇ ਮਨੋਰਥ ਦੀ ਪ੍ਰਾਪਤੀ ਸੰਭਵ ਨਹੀਂ। ਪਰ ਇੱਥੇ ਪ੍ਰਸ਼ਨ ਇਹ ਉਠਦਾ ਹੈ ਕਿ ਸੇਵਾ ਕਿਸ ਦੀ ਕਰਨੀ ਹੈ, ਕਿਵੇਂ ਕਰਨੀ ਹੈ ਤੇ ਕੌਣ ਕਰ ਸਕਦਾ ਹੈ ?

## 1. ਸੇਵਾ ਤੋਂ ਭਾਵ:

ਸੇਵਾ ਸ਼ਬਦ ਸੰਸਕ੍ਰਿਤ ਦੇ ਸ਼ਬਦ 'ਸੇਵ' ਤੋਂ ਨਿਕਲਿਆ ਹੈ ਜਿਸ ਤੋਂ ਭਾਵ ਹੈ ਸੇਵਾ ਕਰਨਾ, ਪੂਜਾ ਕਰਨਾ, ਸਨਮਾਨ ਕਰਨਾ ਜਾਂ ਅਰਾਧਨਾ ਕਰਨਾ। ਪ੍ਰਾਚੀਨ ਭਾਰਤੀ ਸਮਾਜ ਵਿਚ ਸੇਵਾ ਦੇ ਦੋ ਭਾਵ ਸਨ : ਇਕ ਤਾਂ ਅਧਿਆਤਮਕ ਪੱਖ ਤੋਂ ਦੇਵੀ ਦੇਵਤਿਆਂ ਦੀ ਅਰਾਧਨਾ ਜਾਂ ਉਸਤਤਿ, ਜਿਸ ਦਾ ਅਧਿਕਾਰ ਵਰਣ-ਵਿਵਸਥਾ ਅਨੁਸਾਰ ਕੇਵਲ ਉੱਚ-ਵਰਗ ਦੇ ਲੋਕਾਂ ਭਾਵ ਬ੍ਰਾਹਮਣ ਜਾਤੀ ਕੋਲ ਹੀ ਸੀ। ਦੂਸਰਾ ਸਮਾਜਿਕ ਪੱਖ ਤੋਂ ਉੱਚ-ਵਰਗ ਦੇ ਲੋਕਾਂ ਦੀ ਸੇਵਾ ਕਰਨਾ ਕੇਵਲ ਸ਼ੂਦਰ ਜਾਤੀ ਦਾ ਹੀ ਕਰਤਵ ਮੰਨਿਆ ਜਾਂਦਾ ਸੀ। ਸਿੱਖ ਧਰਮ ਵਿਚ ਸੇਵਾ ਦੇ ਅਧਿਆਤਮਕ ਤੇ ਸਮਾਜਿਕ ਪੱਖ ਨੂੰ ਇਕੋ ਰੂਪ ਵਿਚ ਮੰਨਿਆ ਗਿਆ ਹੈ। ਸੇਵਾ ਦਾ ਮੁੱਖ ਮੰਤਵ ਤਾਂ ਪਰਮਾਤਮਾ ਦੀ ਅਰਾਧਨਾ ਜਾਂ ਨਾਮ-ਸਿਮਰਨ ਹੈ ਤੇ ਇਸ ਲਈ ਪਰਮਾਤਮਾ ਨਾਲ ਇਕਰੂਪ ਹੋਏ ਗੁਰੂ, ਸਾਧ-ਸੰਗਤਿ ਤੇ ਹਰਿ ਜਨ ਦੀ ਸੇਵਾ ਦਾ ਵੀ ਆਦੇਸ਼ ਹੈ, ਕਿਉਂਕਿ ਇਨ੍ਹਾਂ ਦੀ ਸੇਵਾ ਵੀ ਮਨੁੱਖ ਨੂੰ ਉਸਦੇ ਅੰਤਿਮ ਉਦੇਸ਼ ਭਾਵ ਪਰਮਾਤਮਾ ਨਾਲ ਮਿਲਾਪ ਵਿਚ ਸਹਾਈ ਹੁੰਦੀ ਹੈ।

ਸਿੱਖ ਧਰਮ ਇਕਈਸ਼ਵਰਵਾਦੀ ਧਰਮ ਹੈ, ਜਿਸ ਅਨੁਸਾਰ ਪਰਮਾਤਮਾ ਹੀ ਸ੍ਰਿਸ਼ਟੀ ਦਾ ਸਿਰਜਣਹਾਰ, ਪਾਲਣਹਾਰ ਤੇ ਨਾਸ਼ ਕਰਨ ਵਾਲਾ ਹੈ। ਉਹ ਪਰਾਭੌਤਿਕ ਤੇ ਪਰਾਗਾਮੀ

*ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ, ਗੁ.ਨਾ.ਦੇ.ਯੂਨੀ., ਅੰਮ੍ਰਿਤਸਰ।

ਹੋਣ ਦੇ ਨਾਲ-ਨਾਲ ਸਰਬ-ਵਿਆਪਕ ਤੇ ਅੰਤਰਜਾਮੀ ਵੀ ਹੈ। ਪਰਮਾਤਮਾ ਤੋਂ ਬਿਨਾਂ ਜੀਵਾਂ ਦੀ ਕੋਈ ਨਿੱਜੀ ਹਸਤੀ ਨਹੀਂ। ਅਜਿਹੇ ਤਾਤਵਿਕੀ ਮੂਲ ਆਧਾਰ ਤੋਂ ਵੇਖਿਆ ਜਾਵੇ, ਤਾਂ ਸੇਵਾ ਤੋਂ ਭਾਵ ਪਰਮਾਤਮਾ ਦੀ ਅਰਾਧਨਾ ਤੇ ਉਸ ਦੇ ਪ੍ਰਗਟ ਰੂਪ ਭਾਵ ਸ੍ਰਿਸ਼ਟੀ ਦੇ ਜੀਵਾਂ ਦੀ ਸੇਵਾ ਵੀ ਹੈ। ਸਿੱਖ ਧਰਮ ਵਿਚ ਵਰਣ-ਵਿਵਸਥਾ ਦੀ ਨਿਖੇਧੀ ਕਰਦੇ ਹੋਏ ਸੇਵਾ-ਸਿਮਰਨ ਦਾ ਅਧਿਕਾਰ ਕਿਸੇ ਵਿਸ਼ੇਸ਼ ਜਾਤੀ ਜਾਂ ਵਰਗ ਤਕ ਸੀਮਿਤ ਨਹੀਂ ਰੱਖਿਆ ਗਿਆ, ਬਲਕਿ ਕਿਰਤ ਤੇ ਸਿਮਰਨ ਨੂੰ ਅਧਿਆਤਮਕ ਅਨੁਭਵ ਦੀ ਪ੍ਰਾਪਤੀ ਲਈ ਸਹਿਯੋਗੀ ਮੰਨਿਆ ਹੈ। ਜੀਵਨ ਦੇ ਮਨੋਰਥ ਦੀ ਪ੍ਰਾਪਤੀ ਭਾਵ ਪਰਮਾਤਮਾ ਨਾਲ ਮਿਲਾਪ ਹੀ ਸੇਵਾ ਦਾ ਫ਼ਲ ਹੈ :

ਜੇਤੇ ਜੀਅ ਤੇਰੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥[1]
ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ
ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥[2]
ਜਾ ਕੀ ਸੇਵਾ ਨਿਫਲ ਨ ਹੋਵਤ ਖਿਨ ਮਹਿ ਕਰੇ ਉਧਾਰ ॥[3]
ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥[4]

## 2. ਸੇਵਾ ਦੇ ਵਿਭਿੰਨ ਰੂਪ :

ਉਪਰੋਕਤ ਗੁਰਬਾਣੀ ਦੇ ਹਵਾਲਿਆਂ ਤੋਂ ਸਪਸ਼ਟ ਹੈ ਕਿ ਸੇਵਾ ਹੀ ਸ੍ਰੇਸ਼ਟ ਕਰਮ ਹੈ। ਪਰਮਾਤਮਾ ਦੀ ਸੇਵਾ-ਭਗਤੀ ਤੋਂ ਬਿਨਾਂ ਕਿਸੇ ਵੀ ਤਰ੍ਹਾਂ ਦੀ ਘਾਲ ਕਮਾਈ, ਤਪ ਜਾਂ ਤਿਆਗ ਵਿਅਰਥ ਹਨ, ਕਿਉਂਕਿ ਹੁਕਮ ਅਨੁਸਾਰੀ ਨਾ ਹੋ ਕੇ ਮਨ-ਮਰਜ਼ੀ ਨਾਲ ਕੀਤੇ ਕਰਮ ਹਉਮੈ ਵਧਾਉਂਦੇ ਹਨ। ਪਰਮਾਤਮਾ ਦੀ ਸੇਵਾ-ਭਗਤੀ ਹੀ ਅਸਲ ਸੁਖ ਦੇਣ ਵਾਲੀ ਹੈ ਤੇ ਦਵੈਤ-ਭਾਵ ਵਿਚ ਕੀਤੀ ਸੇਵਾ ਦੁਖ ਦਾ ਕਾਰਣ ਬਣਦੀ ਹੈ। ਕਾਲ ਦੇ ਚੱਕਰ ਨੂੰ ਖ਼ਤਮ ਕਰਨ ਲਈ, ਲੇਖਾਂ ਤੋਂ ਛੁਟਕਾਰਾ ਪਾਉਣ ਲਈ ਤੇ ਸੰਸਾਰ ਰੂਪ ਸਮੁੰਦਰ ਨੂੰ ਪਾਰ ਕਰਨ ਲਈ ਪਰਮਾਤਮਾ ਦੇ ਸੇਵਾ-ਸਿਮਰਨ ਦੀ ਲੋੜ ਹੈ। ਜੋ ਮਨੁੱਖ ਆਪਣੀ ਵਾਸ਼ਨਾ ਪੂਰਤੀ ਲਈ ਹਰੇਕ ਦੀ ਚਾਕਰੀ ਕਰਦਾ ਹੈ, ਉਹ ਪਰਮਾਤਮਾ ਦੀ ਦਰਗਾਹ ਨਹੀਂ ਪਾ ਸਕਦਾ। ਗੁਰਬਾਣੀ ਅਨੁਸਾਰ ਇਕ ਈਸ਼ਵਰ ਹੀ ਸਰਵੁੱਚ ਹੋਂਦ ਹੈ ਤੇ ਉਹ ਕਦੇ ਵੀ ਜੋਨੀਆਂ ਵਿਚ ਨਹੀਂ ਆਉਂਦਾ :

ਸੋ ਸੇਵਹੁ ਜਿਸੁ ਮਾਈ ਨਾ ਬਾਪੁ ॥[5]

ਮਨਮੁਖ ਦਾ ਚਿੱਤ ਪਰਮਾਤਮਾ ਦੀ ਥਾਂ ਸਾਕ-ਸੰਬੰਧੀਆਂ ਦੀ ਸੇਵਾ ਵਿਚ ਲਗਿਆ ਰਹਿੰਦਾ ਹੈ ਤੇ ਮਾਇਆ ਮੋਹ ਵਿਚ ਖਚਿਤ ਹੋ ਕੇ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ :

ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ ॥
ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ ॥
ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ ॥[6]

ਅਜਿਹੇ ਮਨਮੁਖ ਜੋ ਪਰਮਾਤਮਾ ਰੂਪੀ ਮਾਲਕ ਨੂੰ ਛੱਡ ਕੇ ਮਾਇਆ ਰੂਪੀ ਦਾਸੀ ਦੀ ਸੇਵਾ ਕਰਦੇ ਹਨ ਤੇ ਪਰਮਾਤਮਾ ਦੀ ਭਗਤੀ ਕਰਨ ਵਾਲਿਆਂ ਦੀ ਨਿੰਦਿਆ ਕਰਦੇ ਹਨ

ਉਨ੍ਹਾਂ ਨੂੰ 'ਨਿਗੁਰੇ ਪਸੂ ਸਮਾਨਾ' ਕਿਹਾ ਗਿਆ ਹੈ।[7] ਮਾਇਆ ਵਿਚ ਗ੍ਰਸਿਤ ਹੋਏ ਪ੍ਰਾਣੀਆਂ ਦੀ ਸੇਵਾ ਵਿਅਰਥ ਹੈ, ਕਿਉਂਕਿ ਅਜਿਹੇ ਪ੍ਰਾਣੀ ਜਨਮ-ਮਰਨ ਦੇ ਚੱਕਰ ਵਿਚ ਪਏ ਰਹਿੰਦੇ ਹਨ :

ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ॥
ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ ॥[8]

ਪਰਮਾਤਮਾ ਦੀ ਸੇਵਾ ਤੋਂ ਭਾਵ ਨਾਮ ਨੂੰ ਮਨ ਵਿਚ ਵਸਾਉਣਾ ਹੈ, 'ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ'[9] ਤੇ ਨਾਮ ਵਿਚ ਪਤੀਜ ਹੋਏ ਗੁਰਮੁਖਾਂ ਦੀ ਸੇਵਾ ਹੈ। ਸਿੱਖ ਧਰਮ ਵਿਚ ਪਰਮਾਤਮਾ ਦੇ ਨਾਮ-ਸਿਮਰਨ ਲਈ ਗੁਰੂ ਹੀ ਮਾਰਗ-ਦਰਸ਼ਕ ਹੈ, ਤੇ ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਹੁਕਮ ਅਨੁਸਾਰ ਚਲਣਾ ਜ਼ਰੂਰੀ ਹੈ। ਗੁਰੂ ਹੀ ਜੀਵ ਨੂੰ ਮਾਇਆ-ਮੋਹ ਦੇ ਬੰਧਨ ਵਿਚੋਂ ਛੁਡਾ ਕੇ ਦੈਵੀ ਗਿਆਨ ਦੀ ਜੋਤਿ ਜਗਾ ਸਕਦਾ ਹੈ। ਇਸ ਲਈ ਗੁਰੂ ਦੀ ਸੇਵਾ ਵੀ ਪਰਮਾਤਮਾ ਦੀ ਸੇਵਾ ਹੈ :

ਮਨ ਮੇਰੇ ਸਤਿਗੁਰ ਸੇਵਾ ਸਾਰੁ ॥[10]

ਸਤਿਗੁਰ ਦੀ ਸੇਵਾ ਦੁਆਰਾ ਹੀ ਮਨੁੱਖ ਅੰਦਰ ਨਾਮ ਦਾ ਯਕੀਨ ਬੱਝਦਾ ਹੈ, ਚਿਤ ਵਿਚ ਨਾਮ ਵੱਸਦਾ ਹੈ, ਮਨ ਦੇ ਭਰਮ ਦੂਰ ਹੋ ਕੇ ਸੱਚੇ ਪਰਮਾਤਮਾ ਵਿਚ ਲਿਵ ਲਗਦੀ ਹੈ। ਜੋ ਮਨੁੱਖ ਸਤਿਗੁਰ ਦੀ ਸੇਵਾ ਕਰਨ ਵਿਚ ਅਸ਼ੰਕਾ ਨਹੀਂ ਕਰਦਾ, ਉਹ ਤ੍ਰਿਸ਼ਨਾ ਵੱਲੋਂ ਨਿਰਲੇਪ ਰਹਿ ਕੇ, ਦੁਖ ਸਹਿਮ ਮਿਟਾ ਕੇ ਰੋਗਾਂ ਤੋਂ ਮੁਕਤ ਹੋ ਜਾਂਦੇ ਹਨ। ਦੂਸਰੇ ਪਾਸੇ, ਜੋ ਵਿਅਕਤੀ ਸਤਿਗੁਰ ਦੀ ਸੇਵਾ ਨਹੀਂ ਕਰਦੇ, ਉਹ ਆਵਾਗਵਣ ਤੋਂ ਛੁਟਕਾਰਾ ਨਹੀਂ ਪਾ ਸਕਦੇ। ਸੰਸਾਰ ਵੱਲੋਂ ਉਪਰਾਮਤਾ, ਬਾਹਰੀ ਧੂਣੀਆਂ ਤਪਾਉਣ, ਸਰੀਰਕ ਕਸ਼ਟ ਤੇ ਤਪ ਨਾਲ ਆਤਮਕ ਜੀਵਨ ਦੀ ਪਛਾਣ ਨਹੀਂ ਹੁੰਦੀ, ਨਾ ਹੀ ਭਗਤੀ ਭਾਵ ਉਤਪੰਨ ਹੁੰਦਾ ਹੈ :

ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ ॥[11]

ਜੋ ਮਨੁੱਖ ਸਤਿਗੁਰ ਦੇ ਦਿੱਤੇ ਸ਼ਬਦ ਦਾ ਵਿਚਾਰ ਨਹੀਂ ਕਰਦੇ, ਉਹ ਅੰਤਰੀਵ ਗਿਆਨ ਤੋਂ ਵਾਂਝੇ ਰਹਿ ਜਾਂਦੇ ਹਨ ਤੇ ਜੀਉਂਦੇ ਹੋਏ ਵੀ ਮ੍ਰਿਤਕ ਦੀ ਤਰ੍ਹਾਂ ਹਨ। ਦੈਵੀ-ਚੇਤਨਾ ਦੇ ਅਭਾਵ ਕਾਰਣ ਦੁਚਿੱਤਾਪਣ ਬਣਿਆ ਰਹਿੰਦਾ ਹੈ। ਗੁਰੂ ਅਮਰਦਾਸ ਜੀ ਨੇ ਅਜਿਹੇ ਮਨੁੱਖਾਂ ਦਾ ਵਰਣਨ ਇਸ ਤਰ੍ਹਾਂ ਕੀਤਾ ਹੈ :

ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ ॥
ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ॥
ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ ॥
ਨਾਨਕ ਬਿਨੁ ਸਤਿਗੁਰ ਸੇਵੇ ਜਮਪੁਰਿ ਬਧੇ ਮਾਰੀਅਨਿ
ਮੁਹਿ ਕਾਲੈ ਉਠਿ ਜਾਹਿ ॥[12]

ਇਸ ਤਰ੍ਹਾਂ ਸਤਿਗੁਰ ਦੀ ਸੇਵਾ ਤੋਂ ਬਿਨਾਂ ਜੀਵ ਬੰਧਨ ਵਿਚ ਪਿਆ, ਸਵੈ-ਕੇਂਦਰਿਤ ਦ੍ਰਿਸ਼ਟੀ ਨਾਲ ਕਰਮ ਕਰਕੇ ਆਵਾਗਾਉਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਉਸਦਾ ਦੂਸਰਿਆਂ ਪ੍ਰਤੀ ਵਿਵਹਾਰ ਫਿੱਕਾ ਤੇ ਅਗਿਆਨਤਾ ਵਾਲਾ ਹੁੰਦਾ ਹੈ।

ਪ੍ਰੋਫ਼ੈਸਰ ਰਤਨ ਸਿੰਘ ਜੱਗੀ ਅਨੁਸਾਰ ਗੁਰੂ ਦੀ ਸੇਵਾ ਦੋ ਤਰ੍ਹਾਂ ਕੀਤੀ ਜਾ ਸਕਦੀ ਹੈ, ਬਾਹਰੀ ਰੂਪ ਤੇ ਅੰਤਰੀਵ ਰੂਪ ਵਿਚ। ਅੰਤਰੀਵ ਰੂਪ ਵਿਚ ਗੁਰੂ ਦੁਆਰਾ ਦਸੇ ਸ਼ਬਦ ਨੂੰ ਸ਼ਰਧਾਪੂਰਵਕ ਧਿਆਉਣਾ, ਨਾਮ ਜਪਣਾ ਤੇ ਗੁਰੂ ਦੀ ਸਿੱਖਿਆ ਤੇ ਚਲਣਾ ਹੀ ਸੇਵਾ ਹੈ। ਬਾਹਰੀ ਰੂਪ ਵਿਚ ਗੁਰੂ-ਭਗਤੀ ਤੇ ਗੁਰੂ ਪ੍ਰਤੀ ਤਨ ਨਾਲ ਸੇਵਾ ਹੈ, ਜਿਵੇਂ ਕਿ ਪੱਖਾ ਝੁਲਾਉਣਾ, ਪਾਣੀ ਢੋਹਣਾ ਤੇ ਆਟਾ ਪੀਸਣਾ ਆਦਿ।[13] ਕਿਉਂਕਿ ਗੁਰੂ ਹੀ ਵਿਅਕਤੀ ਨੂੰ ਆਤਮਕ ਸੂਝ, ਵਿਵੇਕ-ਬੁਧੀ ਤੇ ਸਦਗੁਣਾਂ ਦੀ ਬਖ਼ਸ਼ਿਸ਼ ਕਰਦਾ ਹੈ।

### 3. ਮਾਨਵ ਸੇਵਾ :

ਪਰਮਾਤਮਾ ਦੀ ਸੇਵਾ ਤੋਂ ਭਾਵ ਸਾਧ, ਸੰਤ ਤੇ ਸੰਗਤਿ ਦੀ ਸੇਵਾ ਵੀ ਹੈ। ਅਧਿਆਤਮਕ ਅਨੁਭਵ ਤੋਂ ਭਾਵ ਕੇਵਲ ਸੱਚ ਦੀ ਖੋਜ ਹੀ ਨਹੀਂ, ਬਲਕਿ ਸੱਚਾ ਆਚਰਣ ਤੇ ਸੱਚਾ ਵਿਵਹਾਰ ਵੀ ਹੈ। ਇਸੇ ਲਈ ਗੁਰੂ ਸਾਹਿਬਾਨ ਨੇ ਗਿਆਨ ਤੇ ਭਗਤੀ ਦੇ ਨਾਲ-ਨਾਲ ਸਮਾਜਿਕ ਸੇਵਾ ਨੂੰ ਪ੍ਰਮੁੱਖ ਮੰਨਿਆ ਹੈ। ਇਕਈਸ਼ਵਰਵਾਦ ਦਾ ਸਿਧਾਂਤ, ਵਿਵਹਾਰਕ ਪੱਖ ਤੋਂ, ਸ੍ਰਿਸ਼ਟੀ ਨੂੰ ਦੈਵੀ ਸੱਤਾ ਦਾ ਦਰਜਾ ਦਿੰਦੇ ਹੋਏ, ਮਾਨਵਤਾ ਪ੍ਰਤੀ ਭਰਾਤਰੀਭਾਵ ਵਲ ਸੰਕੇਤ ਕਰਦਾ ਹੈ। ਇਸ ਲਈ ਸਵੈ-ਕੇਂਦਰਿਤ ਚੇਤਨਾ ਨੂੰ ਸਰਵੁੱਚ ਦੈਵੀ ਚੇਤਨਾ ਵਿਚ ਕੇਂਦਰਿਤ ਕਰਨ ਦੀ ਲੋੜ ਹੈ। ਪਰਮਾਤਮਾ ਦੇ ਭਗਤ-ਜਨਾਂ (ਸੰਤਾਂ) ਦੀ ਸੇਵਾ ਨੂੰ ਉੱਚਿਤ ਮੰਨਿਆ ਹੈ। ਪਰਮਾਤਮਾ ਮੁਕਤੀ ਦਾਤਾ ਹੈ ਤੇ ਉਸਦੇ ਭਗਤ-ਜਨ ਨਾਮ ਜਪਾਉਣ ਵਾਲੇ ਹਨ। ਕਬੀਰ ਜੀ ਅਨੁਸਾਰ :

ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥
ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥[14]

ਸਿੱਖ ਧਰਮ ਵਿਚ ਭੌਤਿਕ ਜਗਤ ਦੀਆਂ ਭਿੰਨ-ਭਿੰਨ ਕਿਰਿਆਵਾਂ ਜਿਵੇਂ ਕਿ ਸਰੀਰਕ, ਮਾਨਸਿਕ, ਭਾਵੁਕ, ਨੈਤਿਕ, ਬੌਧਿਕ ਆਦਿ ਨੂੰ ਅਧਿਆਤਮਿਕ ਵਿਕਾਸ ਲਈ ਪੜਾਅ ਦੀ ਤਰ੍ਹਾਂ ਮੰਨਿਆ ਗਿਆ ਹੈ। ਅਧਿਆਤਮਿਕਤਾ ਦਾ ਸੰਬੰਧ ਮਨੁੱਖ ਦੇ ਅੰਤਰੀਵ ਬਦਲਾਵ ਤੱਕ ਹੀ ਸੀਮਿਤ ਨਹੀਂ ਹੈ। ਮਨੁੱਖੀ ਵਿਅਕਤਿਤਵ ਦਾ ਸਮਾਜ ਨਾਲ ਗਹਿਰਾ ਸੰਬੰਧ ਹੈ। ਨਾਮ-ਸਿਮਰਨ ਲਈ ਨਿੱਜੀ ਕੋਸ਼ਿਸ਼ ਦੀ ਥਾਂ ਸਮੂਹਿਕ ਰੂਪ ਵਿਚ ਭਗਤ-ਜਨਾਂ ਦੇ ਸੰਗ ਨੂੰ ਵਿਸ਼ੇਸ਼ ਮਹੱਤਤਾ ਦਿੱਤੀ ਗਈ ਹੈ। ਸਾਧ-ਜਨਾਂ ਦੀ ਸੰਗਤਿ ਤੇ ਸੇਵਾ ਨੂੰ ਉੱਤਮ ਮੰਨਿਆ ਹੈ :

ਮਾਣਸ ਸੇਵਾ ਖਰੀ ਦੁਹੇਲੀ ॥
ਸਾਧ ਕੀ ਸੇਵਾ ਸਦਾ ਸੁਹੇਲੀ ॥[15]

ਮਨਮੁਖਾਂ ਤੇ ਭਗਤ-ਜਨਾਂ ਦੀ ਸੇਵਾ ਵਿਚ ਫ਼ਰਕ ਹੈ। ਮਨਮੁਖਾਂ ਦੀ ਸੇਵਾ ਦੁਖਦਾਈ ਹੈ, ਪਰ ਭਗਤ-ਜਨਾਂ ਦੀ ਸੇਵਾ ਸਦਾ ਆਨੰਦਮਈ ਹੁੰਦੀ ਹੈ ਕਿਉਂਕਿ ਅਜਿਹੀ ਸੇਵਾ ਦੁਆਰਾ ਮਾਇਆ ਦੇ ਬੰਧਨ ਤੋਂ ਮੁਕਤੀ ਤੇ ਪਰਮਾਤਮਾ ਦਾ ਨਾਮ-ਸਿਮਰਨ ਹੁੰਦਾ ਹੈ। ਇੱਥੇ ਖ਼ਾਸ ਤੌਰ 'ਤੇ ਸੇਵਾ ਦੇ ਅਧਿਆਤਮਿਕ ਪੱਖ ਨੂੰ ਉਜਾਗਰ ਕੀਤਾ ਗਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮਾਨਵਤਾ ਦੀ ਸੇਵਾ ਦਾ ਆਦੇਸ਼ ਗੁਰਬਾਣੀ ਵਿਚ ਸਪਸ਼ਟ ਹੈ ਪਰ ਨਾਲ

ਹੀ ਇਸ ਗੱਲ ਦੀ ਚੇਤਾਵਨੀ ਵੀ ਹੈ ਕਿ ਮਾਇਆ ਵਿਚ ਗ੍ਰਹਿਸਤ ਲੋਕਾਂ ਦੀ ਸੇਵਾ ਬੇਅਰਥ ਹੈ ਕਿਉਂਕਿ ਅਜੇਹੀ ਸੇਵਾ ਦਾ ਅਧਿਆਤਮਿਕ ਵਿਕਾਸ ਲਈ ਕੋਈ ਲਾਭ ਨਹੀਂ। ਅਧਿਆਤਮਿਕ ਅਨੁਭਵ ਲਈ ਮੰਤਰਾਂ ਦੇ ਜਾਪ, ਧੂਣੀਆਂ ਤੇ ਹੋਰ ਸਾਧਨਾਂ ਜਿਵੇਂ ਕਿ ਤੀਰਥ-ਇਸ਼ਨਾਨ, ਜਗ-ਹੋਮ ਦੀ ਥਾਂ ਸਾਧ-ਸੰਗਤਿ ਦੀ ਸੇਵਾ ਉੱਤਮ ਹੈ। ਇਹ ਸੇਵਾ ਅਨੇਕ ਤਰੀਕਿਆਂ ਨਾਲ ਕੀਤੀ ਜਾ ਸਕਦੀ ਹੈ ਜਿਵੇਂ ਕਿ ਭਗਤ-ਜਨਾਂ ਲਈ ਪਾਣੀ ਢੋਹਣਾ, ਪੱਖਾ ਝਲਣਾ, ਆਟਾ ਪੀਸਣਾ, ਭਗਤ-ਜਨਾਂ ਦੇ ਪੈਰ ਧੋਣਾ ਤੇ ਚਰਨਾਂ ਦੀ ਧੂੜ ਮੱਥੇ 'ਤੇ ਲਾਉਣਾ :

ਰਾਮ ਮੋ ਕਉ ਹਰਿ ਜਨ ਕਾਰੈ ਲਾਈਐ ॥
ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥[16]

ਇਸ ਤਰ੍ਹਾਂ ਪਰਮਾਤਮਾ ਦੀ ਸੇਵਾ ਕੇਵਲ ਸਿਧਾਂਤਕ ਪੱਖ ਤੋਂ ਹੀ ਸੇਵਾ ਨਹੀਂ ਹੈ, ਬਲਕਿ ਇਸ ਦਾ ਵਿਵਹਾਰਕ ਪੱਖ ਸੰਗਤਿ ਦੀ ਸੇਵਾ ਵਿਚ ਪਰਤੱਖ ਹੈ। ਭਗਤ-ਜਨਾਂ ਦੇ ਚਰਨੀਂ ਲਗਣਾ, ਦਰਸ਼ਨ ਕਰਨਾ, ਤਨੁ, ਮਨ ਅਰਪਣ ਕਰਨਾ, ਤੇ ਸੇਵਾ ਕਰਦੇ ਹੋਏ ਪਰਮਾਤਮਾ ਦੇ ਗੁਣਾਂ ਦਾ ਗਾਇਨ ਕਰਨਾ ਅਜਿਹੀ ਸੇਵਾ ਹੈ :

ਪ੍ਰਾਤਹ ਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ ॥
ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ ॥[17]

ਇੱਥੇ ਪ੍ਰਸ਼ਨ ਇਹ ਉੱਠਦਾ ਹੈ ਕਿ ਸੇਵਾ ਕਰਨ ਲਈ ਕੀ ਜ਼ਰੂਰੀ ਹੈ ? ਸਿੱਖ ਧਰਮ ਜਗਤ ਦੀ ਸਚਾਈ ਨੂੰ ਮੰਨਦੇ ਹੋਏ, ਜਗਤ ਵਿਚ ਰਹਿ ਕੇ ਸਾਧ ਸੰਗਤਿ ਦੀ ਸੇਵਾ ਕਰਕੇ, ਉਸ ਸੰਗ ਵਿਚ ਗੁਰੂ ਦੇ ਦੱਸੇ ਸ਼ਬਦ ਨੂੰ ਵਿਚਾਰ ਕੇ ਸੁਰਤਿ ਸ਼ਬਦ ਯੋਗ ਨਾਲ ਅਧਿਆਤਮਿਕ ਅਨੁਭਵ ਦਾ ਰਸਤਾ ਦੱਸਦਾ ਹੈ। ਅਜਿਹੀ ਸਾਧਨਾ ਲਈ ਜਗਤ ਨੂੰ ਤਿਆਗਣ ਦੀ ਲੋੜ ਨਹੀਂ, ਸਰੀਰਕ ਕਸ਼ਟ ਜਾਂ ਕਰਮ-ਕਾਂਡ ਵਿਚ ਉਲਝਣ ਦੀ ਲੋੜ ਨਹੀਂ, ਬਲਕਿ ਜ਼ਰੂਰਤ ਹੈ ਉਨ੍ਹਾਂ ਵਿਅਕਤੀਆਂ ਦੇ ਸੰਗ ਦੀ, ਜੋ ਨਾਮ ਜਪਦੇ ਤੇ ਜਪਾਉਂਦੇ ਹਨ :

ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥[18]

## 4. ਸੇਵਾ ਤੇ ਸਮਤਾ-ਭਾਵ :

ਸੇਵਾ ਕਰਨ ਲਈ ਸ਼ੁਧ ਹਿਰਦੇ ਦੀ ਲੋੜ ਹੈ, ਭਾਵ ਆਤਮਕ ਸੂਝ ਦੁਆਰਾ ਕੀਤੀ ਸੇਵਾ ਹੀ ਕਬੂਲ ਪੈਂਦੀ ਹੈ। ਹੋਰਨਾਂ ਨੂੰ ਵੇਖ ਕੇ ਵਿਖਾਵੇ ਦੀ ਖ਼ਾਤਰ ਸੇਵਾ ਕਰਨਾ ਵਿਅਰਥ ਹੈ। ਨਿਰਮਲ ਹਿਰਦੇ ਤੋਂ ਭਾਵ ਕਪਟ, ਵਿਕਾਰ ਤੇ ਝੂਠ ਤੋਂ ਰਹਿਤ ਸ਼ੁਧ ਭਾਵ ਨਾਲ ਕੀਤੀ ਗਈ ਸੇਵਾ ਹੈ :

ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ ॥[19]

ਪਰਮਾਤਮਾ ਸਰਬ-ਵਿਆਪਕ ਤੇ ਸਰਬ-ਗਿਆਤਾ ਹੈ। ਉਸ ਤੋਂ ਕੁੱਝ ਵੀ ਲੁਕਾਇਆ ਨਹੀਂ ਜਾ ਸਕਦਾ। ਕੇਵਲ ਨਿਰਕਪਟ ਤੇ ਨਿਰਮਲ ਭਾਵ ਨਾਲ ਕੀਤੀ ਸੇਵਾ ਦਾ ਹੀ ਫ਼ਲ

ਮਿਲਦਾ ਹੈ। ਭਾਵੇਂ ਕਰਮ-ਸਿਧਾਂਤ ਦੇ ਅਨੁਸਾਰ ਹਰੇਕ ਕੀਤੇ ਕਰਮ ਦਾ ਫ਼ਲ ਜ਼ਰੂਰ ਮਿਲਦਾ ਹੈ, ਪਰ ਇਹ ਸਿੱਖ ਧਰਮ ਵਿਚ ਆਦੇਸ਼ ਹੈ ਕਿ ਕਰਮ ਜਾਂ ਸੇਵਾ ਕਾਮਨਾ-ਰਹਿਤ ਭਾਵ ਨਾਲ ਕਰਨੀ ਚਾਹੀਦੀ ਹੈ :

ਸੇਵਾ ਕਰਤ ਹੋਇ ਨਿਹਕਾਮੀ ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥[20]

ਸੇਵਾ ਦੀ ਗਿਣਤੀ ਕਰਨ ਜਾਂ ਲੇਖਾ ਰਖਣ ਜਾਂ ਵਡਿਆ ਕੇ ਦੱਸਣ ਨਾਲ ਸੇਵਾ ਕਬੂਲ ਨਹੀਂ ਪੈਂਦੀ। ਇਸੇ ਤਰ੍ਹਾਂ ਮਨ ਦੇ ਹਠ ਨਾਲ ਕੋਈ ਕੰਮ ਕੀਤਾ ਨਹੀਂ ਜਾ ਸਕਦਾ। ਗੁਰੂ ਦੇ ਸ਼ਬਦ ਨੂੰ ਸਮਝ ਕੇ, ਨਾਮ ਵਿਚ ਪਤੀਜ ਕੇ, ਭਾਣੇ ਵਿਚ ਚਲ ਕੇ, ਆਪਾ-ਭਾਵ ਮਿਟਾ ਕੇ ਅਡੋਲ ਅਵਸਥਾ ਵਿਚ ਹੀ ਸੇਵਾ ਕਰਨੀ ਚਾਹੀਦੀ ਹੈ।[21]

ਸੇਵਾ ਤੇ ਹਉਮੈ ਵਿਰੋਧੀ ਭਾਵ ਹਨ। ਹਉਮੈ ਭਾਵ ਨਾਲ ਕੀਤੀ ਸੇਵਾ ਸਾਧਨਾ ਨਹੀਂ ਹੈ। ਅਜਿਹੇ ਮਨੁੱਖ ਦਾ ਆਵਾਗਵਨ ਦਾ ਚੱਕਰ ਬਣਿਆ ਰਹਿੰਦਾ ਹੈ ਜੋ ਹਉਮੈ ਵਿਚ ਜਪ, ਤਪ ਤੇ ਸੰਜਮ ਆਦਿ ਕਿਰਿਆਵਾਂ ਕਰਦਾ ਹੈ। ਸੇਵਾ ਦੀ ਅਸਲ ਜੁਗਤੀ 'ਸੁਰਤਿ ਸਬਦਿ ਵੀਚਾਰਿ' ਤੇ ਹਉਮੈ ਤੋਂ ਛੁਟਕਾਰੇ ਵਿਚ ਹੀ ਹੈ :

ਸੇਵਾ ਸੁਰਤਿ ਸਬਦਿ ਵੀਚਾਰਿ ॥
ਜਪੁ ਤਪੁ ਸੰਜਮੁ ਹਉਮੈ ਮਾਰਿ ॥[22]

ਅਸਲ ਵਿਚ ਨਿਸ਼ਕਾਮ ਸੇਵਾ ਲਈ ਪੂਰਨ ਆਤਮ-ਸਮਰਪਣ ਦੀ ਲੋੜ ਹੁੰਦੀ ਹੈ :

ਐਸੀ ਸੇਵਕੁ ਸੇਵਾ ਕਰੈ ॥
ਜਿਸ ਕਾ ਜੀਉ ਤਿਸੁ ਆਗੈ ਧਰੈ ॥[23]

ਇਸ ਤਰ੍ਹਾਂ ਆਪਾ-ਭਾਵ ਮਿਟਾ ਕੇ ਸੇਵਕ ਦੀ ਭਾਵਨਾ ਨਾਲ ਸੇਵਾ ਕਰਨੀ ਚਾਹੀਦੀ ਹੈ। ਸੇਵਾ ਕਰਦੇ ਸਮੇਂ ਸਭ ਸਿਆਣਪਾਂ ਤੇ ਚਤੁਰਾਈਆਂ ਨੂੰ ਤਿਆਗਣਾ ਜ਼ਰੂਰੀ ਹੈ। ਸੇਵਾ ਕੇਵਲ ਸਦਾਚਾਰਕ ਜੀਵਨ ਨੂੰ ਅਪਨਾਉਣ ਨਾਲ ਹੀ ਸੰਭਵ ਹੈ। ਸੇਵਕ ਵਿਚ ਨਿਮਰਤਾ, ਮਿਠਾਸ, ਆਤਮਕ ਸੂਝ ਤੇ ਆਤਮਕ ਸਮਤਾ ਦਾ ਹੋਣਾ ਜ਼ਰੂਰੀ ਹੈ। ਅਜਿਹੀ ਸੇਵਾ ਭਗਤੀ ਦੁਆਰਾ ਹੀ ਉੱਚਾ ਆਚਰਣ, ਆਨੰਦਮਈ ਅਵਸਥਾ, ਅਡੋਲਤਾ, ਸਮ-ਦ੍ਰਿਸ਼ਟੀ ਤੇ ਪਰਮਾਤਮਾ ਨਾਲ ਮਿਲਾਪ ਸੰਭਵ ਹੈ। ਸੇਵਕ ਦੀ ਸਮਤਾ-ਭਾਵ ਨਾਲ ਕੀਤੀ ਸੇਵਾ ਦਾ ਚਿਤ੍ਰਣ ਗੁਰੂ ਨਾਨਕ ਦੇਵ ਜੀ ਨੇ ਸਪਸ਼ਟ ਰੂਪ ਵਿਚ ਇਸ ਤਰ੍ਹਾਂ ਕੀਤਾ ਹੈ :

ਸੇਵ ਕੀਤੀ ਸੰਤੋਖਈ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥[24]

ਅਜਿਹੇ ਸੇਵਕ ਦੀ ਸੇਵਾ ਹੀ ਪਰਵਾਨ ਹੁੰਦੀ ਹੈ ਜੋ ਸਮ-ਭਾਵ ਵਿਚ ਸੱਚੇ ਪਰਮਾਤਮਾ ਵਿਚ ਦ੍ਰਿੜ੍ਹ ਵਿਸ਼ਵਾਸ ਰੱਖ ਕੇ, ਚੰਗੇ ਕਰਮ ਕਰਕੇ, ਸੰਸਾਰ-ਰੂਪੀ ਸਮੁੰਦਰ ਵਿਚ ਨਿਰਲੇਪ

ਰਹਿ ਕੇ ਕੇਵਲ ਪਰਮਾਤਮਾ ਦੀ ਉਸਤਤਿ ਕਰਦਾ ਹੈ, ਤੇ ਉਸ ਦੀ ਬਖ਼ਸ਼ਿਸ਼ ਦੁਆਰਾ ਪਰਮਾਤਮਾ ਨੂੰ ਪਾ ਲੈਂਦਾ ਹੈ। ਅਜਿਹਾ ਸੇਵਕ ਆਪਣੀ ਕੋਈ ਜਾਤ ਜਾਂ ਪਹਿਚਾਣ ਨਹੀਂ ਰੱਖਦਾ, ਬਲਕਿ ਸਰੀਰ ਤੇ ਮਨ ਨੂੰ ਗੁਰੂ ਅੱਗੇ ਅਰਪਣ ਕਰਕੇ ਭਾਵ ਆਪਾ-ਭਾਵ ਤੋਂ ਮਰ ਕੇ, ਦੁਖ-ਸੁਖ ਨੂੰ ਸਮਾਨ ਰੂਪ ਵਿਚ ਮਹਿਸੂਸ ਕਰਦਾ ਹੋਇਆ, ਪਰਮਾਤਮਾ ਦੀ ਸੇਵਾ-ਸਿਮਰਨ ਕਰਦਾ ਹੈ :

ਲਾਲੈ ਆਪਣੀ ਜਾਤਿ ਗਵਾਈ ॥
ਤਨੁ ਮਨੁ ਅਰਪੇ ਸਤਿਗੁਰ ਸਰਣਾਈ ॥
... ... ... ...
ਸਦਾ ਪ੍ਰੀਤਮੁ ਪ੍ਰਭੁ ਹੋਇ ਸਖਾਈ ॥
ਸੋ ਲਾਲਾ ਜੀਵਤੁ ਮਰੈ ॥
ਸੋਗੁ ਹਰਖੁ ਦੁਇ ਸਮ ਕਰਿ ਜਾਣੈ ਗੁਰ ਪਰਸਾਦੀ ਸਬਦਿ ਉਧਰੈ ॥[25]

## 5. ਸੇਵਾ ਤੇ ਸਿਮਰਨ :

ਸੇਵਾ ਦੇ ਸੰਬੰਧ ਵਿਚ ਇਕ ਹੋਰ ਪ੍ਰਸ਼ਨ ਇਹ ਉੱਠਦਾ ਹੈ, ਕਿ ਸੇਵਾ ਕੇਵਲ ਅਧਿਆਤਮਿਕ ਅਨੁਭਵ ਜਾਂ ਪਰਮਾਤਮਾ ਪ੍ਰਾਪਤੀ ਤੱਕ ਸੀਮਿਤ ਹੈ ਜਾਂ ਦੂਸਰੇ ਸ਼ਬਦਾਂ ਵਿਚ, ਕੀ ਉਦੇਸ਼ ਦੀ ਪ੍ਰਾਪਤੀ ਬਾਅਦ ਸੇਵਾ ਕਰਨਾ ਜ਼ਰੂਰੀ ਹੈ ?

ਸੇਵਾ ਤੇ ਸਿਮਰਨ ਦਾ ਕੋਈ ਨਿਸ਼ਚਿਤ ਸਮਾਂ ਜਾਂ ਜੀਵਨ ਦਾ ਕੋਈ ਵਿਸ਼ੇਸ਼ ਪੜਾਅ ਨਹੀਂ ਹੈ। ਗੁਰੂ ਸਾਹਿਬਾਨ ਨੇ ਸਿਰੀ ਰਾਗ ਪਹਿਰੇ ਬਾਣੀ ਵਿਚ ਜੀਵਨ ਦੀਆਂ ਵੱਖ-ਵੱਖ ਅਵਸਥਾਵਾਂ ਦਾ ਵਰਣਨ ਕਰਦੇ ਹੋਏ, ਹਰ ਅਵਸਥਾ ਵਿਚ ਸਿਮਰਨ ਦੀ ਸੰਭਾਵਨਾ ਤੇ ਲੋੜ ਨੂੰ ਮੰਨਿਆ ਹੈ। ਇਸੇ ਤਰ੍ਹਾਂ ਸੇਵਾ ਕਾ ਕੋਈ ਨਿਯਮਤ ਸਮਾਂ ਨਹੀਂ। ਜਦੋਂ ਤਕ ਜੀਵ ਅੰਦਰ ਸਵਾਸ ਦੀ ਕਿਰਿਆ ਚਲਦੀ ਰਹਿੰਦੀ ਹੈ, ਉਦੋਂ ਤਕ ਸੇਵਾ-ਸਿਮਰਨ ਕਰਦੇ ਰਹਿਣਾ ਚਾਹੀਦਾ ਹੈ :

ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ
ਜਾਇ ਮਿਲੀਐ ਰਾਮ ਮੁਰਾਰੀ ॥[26]

ਸੇਵਾ-ਸਿਮਰਨ ਕਰਨਾ ਹਰੇਕ ਦੇ ਵੱਸ ਦੀ ਗੱਲ ਨਹੀਂ ਹੈ ਕਿਉਂਕਿ ਸੇਵਾ ਕੇਵਲ ਪਰਮਾਤਮਾ ਦੀ ਮਿਹਰ ਦੁਆਰਾ ਹੀ ਸੰਭਵ ਹੈ। ਸਿੱਖ ਧਰਮ ਵਿਚ ਮਿਹਰ ਤੇ ਕਰਮ ਦੇ ਸਿਧਾਂਤ ਨੂੰ ਮੰਨਿਆ ਗਿਆ ਹੈ। ਕਰਮ ਦੇ ਸਿਧਾਂਤ ਅਨੁਸਾਰ ਕੋਈ ਵੀ ਕਰਮ ਬਿਨਾਂ ਫ਼ਲ ਦੇ ਨਹੀਂ ਹੁੰਦਾ। ਮਨੁੱਖ ਦੀ ਹਰੇਕ ਕਿਰਿਆ ਭਾਵ ਬੋਲਣਾ, ਸੋਚਣਾ ਜਾਂ ਕਰਮ ਕਰਨਾ, ਤਿੰਨੋ ਹੀ ਲੇਖੇ ਵਿਚ ਹਨ। ਉਹ ਜਿਹੋ ਜਿਹਾ ਕਰਮ ਕਰਦਾ ਹੈ, ਉਸ ਨੂੰ ਉਹੋ ਜਿਹਾ ਫ਼ਲ ਭੁਗਤਣਾ ਪੈਂਦਾ ਹੈ। ਸੇਵਾ ਵੀ ਇਕ ਅਜਿਹੀ ਕਿਰਿਆ ਹੈ ਜਿਸ ਨੂੰ ਤਨ, ਮਨ ਤੇ ਧਨ ਦੁਆਰਾ ਕੀਤਾ ਜਾ ਸਕਦਾ ਹੈ। ਪਰ ਪਿਛਲੇ ਕਰਮਾਂ ਦੇ ਅਨੁਸਾਰ ਹੀ ਜੀਵ ਅੰਦਰ ਸੇਵਾ ਕਰਨ ਦੀ ਪ੍ਰੇਰਨਾ ਉਤਪੰਨ ਹੁੰਦੀ ਹੈ ਤੇ ਕਰਮਾਂ ਅਨੁਸਾਰ ਹੀ ਉਹ ਇਸ ਪ੍ਰੇਰਨਾ ਨੂੰ ਵਿਵਹਾਰਕ ਰੂਪ ਦੇ ਸਕਦਾ ਹੈ :

ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ ॥
ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ ॥[27]

ਸੇਵਾ ਦੀ ਦਾਤ ਅਤੇ ਸੇਵਾ ਕਰਨਾ ਦੋਵੇਂ ਹੀ ਕਿਰਿਆਵਾਂ ਪਰਮਾਤਮਾ ਦੀ ਮਿਹਰ ਅਤੇ ਮੱਥੇ ਤੇ ਲਿਖੇ ਭਾਗ ਦੁਆਰਾ ਹੀ ਸੰਭਵ ਹਨ :

ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥[28]
ਜਿਸ ਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ ॥[29]

ਸਾਧ ਸੰਗਤਿ ਭਾਵ ਗੁਰਮੁਖਾਂ ਦੀ ਸੰਗਤਿ ਵੀ ਪਰਮਾਤਮਾ ਦੀ ਦਇਆ ਨਾਲ ਹੀ ਮਿਲਦੀ ਹੈ। ਮਨ ਨੂੰ ਵੱਸ ਵਿਚ ਕਰਨਾ, ਮਨ ਦਾ ਨਿਰਮਲ ਹੋਣਾ ਤੇ ਸੇਵਾ ਕਰਨਾ ਵੀ ਨਦਰਿ ਵਿਚ ਹੀ ਸੰਭਵ ਹੈ :

ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ ॥
ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ ॥[30]

ਪਰਮਾਤਮਾ ਦੀ ਸੇਵਾ ਮਨੁੱਖ ਦੇ ਅਧਿਆਮਿਕ ਵਿਕਾਸ ਲਈ ਜ਼ਰੂਰੀ ਹੈ, ਤੇ ਵਿਕਾਰਾਂ ਤੋਂ ਮੁਕਤੀ, ਦੁਨੀਆਂ ਦੇ ਸੁਖਾਂ ਦੇ ਭੋਗ ਤੇ ਜੀਵਨ-ਮਰਯਾਦਾ ਵੀ ਸੇਵਾ ਵਿਚ ਹੀ ਹੈ, ਪਰ ਉਹੀ ਮਨੁੱਖ ਸੇਵਾ ਕਰ ਸਕਦਾ ਹੈ, ਜਿਸ ਨੂੰ ਪ੍ਰੇਰਨਾ ਮਿਲਦੀ ਹੈ। ਸੇਵਾ ਲਈ ਸਵੈ-ਇੱਛਾ ਤੇ ਅੰਤਰੀਵ ਪ੍ਰੇਰਨਾ ਹੋਣਾ ਜ਼ਰੂਰੀ ਹੈ। ਜੇਕਰ ਸੇਵਾ ਕਿਸੇ ਮਜ਼ਬੂਰੀ ਵਿਚ ਜਾਂ ਕਿਸੇ ਦਬਾਅ ਵਿਚ ਕੀਤੀ ਜਾਵੇ ਤਾਂ ਅਜਿਹੀ ਸੇਵਾ ਦੀ ਕੋਈ ਨੈਤਿਕ ਮਹੱਤਤਾ ਨਹੀਂ ਰਹਿੰਦੀ। ਗੁਰੂ ਅੰਗਦ ਦੇਵ ਜੀ ਅਨੁਸਾਰ :

ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥
ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥[31]

ਕੇਵਲ ਉਹ ਸੇਵਾ ਹੀ ਸਫ਼ਲ ਹੈ ਜੋ ਸਵੈ-ਪ੍ਰੇਰਨਾ ਦੁਆਰਾ ਆਪਾ-ਭਾਵ ਛੱਡ ਕੇ ਸਮਰਪਣ ਦੀ ਭਾਵਨਾ ਨਾਲ ਕੀਤੀ ਜਾਵੇ। ਸਿੱਖ ਧਰਮ ਵਿਚ ਸੇਵਾ ਕੇਵਲ ਸਿਧਾਂਤਕ ਪੱਖ ਹੀ ਨਹੀਂ ਹੈ, ਬਲਕਿ ਵਿਵਹਾਰਕ ਪੱਖ ਤੋਂ ਸਿੱਖ ਸੰਸਥਾਵਾਂ ਦੇ ਰੂਪ ਵਿਚ ਸਪਸ਼ਟ ਹੈ।

ਗੁਰੂ ਗ੍ਰੰਥ ਸਾਹਿਬ ਅਨੁਸਾਰ ਮਨੁੱਖ ਦੇ ਜੀਵਨ ਦੇ ਵਾਸਤਵਿਕ ਮਨੋਰਥ ਦੀ ਪ੍ਰਾਪਤੀ ਲਈ ਹੁਕਮ ਨੂੰ ਸਮਝਣ, ਪਛਾਣਨ ਤੇ ਹੁਕਮ ਅਨੁਸਾਰ ਚਲਣ ਦੀ ਲੋੜ ਹੈ। ਇਸ ਤਰ੍ਹਾਂ ਹੀ ਹਉਮੈ ਦੇ ਬੰਧਨ ਤੋਂ ਛੁਟਕਾਰਾ ਪਾ ਕੇ, ਮਨ ਨੂੰ ਕਾਬੂ ਕਰਕੇ, ਅੰਤਰੀਵ ਪਰੀਵਰਤਨ ਸੰਭਵ ਹੈ। ਪਰਮਾਤਮਾ ਦੇ ਹੁਕਮ ਅਨੁਸਾਰ ਚਲਣ ਤੋਂ ਭਾਵ ਹੈ ਸਵੈ-ਕੇਂਦਰਿਤ ਹੋਂਦ ਤੋਂ ਉਪਰ ਉੱਠਣਾ ਅਤੇ ਅਜਿਹਾ ਕੇਵਲ ਸੇਵਾ-ਸਿਮਰਨ ਦੁਆਰਾ ਹੀ ਸੰਭਵ ਹੈ। ਸੇਵਾ ਤੋਂ ਭਾਵ ਹੀ ਨਿਸ਼ਕਾਮ ਕਰਮ ਹੈ ਜੋ ਆਤਮ-ਸਮਰਪਣ ਦੀ ਭਾਵਨਾ ਨਾਲ ਹੀ ਕੀਤਾ ਜਾਂਦਾ ਹੈ। ਅਜਿਹਾ ਕਰਮ ਨੈਤਿਕ ਪੱਧਰ ਤੇ ਸਦਾਚਾਰਕ ਗੁਣਾਂ ਦਾ ਵਿਕਾਸ ਕਰਕੇ ਮਨੁੱਖ ਦੇ ਵਿਅਕਤਿਤਵ ਨੂੰ ਅਧਿਆਤਮਿਕ ਅਨੁਭਵ ਕਰਵਾਉਂਦਾ ਹੈ।

## ਹਵਾਲੇ


1-12. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 354, 490, 500, 614, 1343, 1422, 1139, 509, 34, 48, 1012, 589.

13. ਡਾ. ਰਤਨ ਸਿੰਘ ਜੱਗੀ, ਗੁਰੂ ਗ੍ਰੰਥ ਵਿਸ਼ਵਕੋਸ਼, ਭਾਗ ਪਹਿਲਾ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002, ਪੰਨੇ 236-37.

14-20. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1373, 1182, 881, 533, 26, 304, 286.

21. Dr. Avtar Singh, Ethics of the Sikhs, Panjabi University, Patiala, 1983, p. 200.

22-31. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1343, 661, 466, 363, 911, 610, 457, 964, 558, 787.

# ਸੇਵਾ ਦਾ ਸਿੱਖ ਸੰਕਲਪ

**ਰੂਪ ਸਿੰਘ***

ਸੇਵਾ, ਸਾਧਨਾ ਦਾ ਮਾਰਗ ਹੈ ਜਿਸ ਦਾ ਮਾਨਵਤਾ ਦੇ ਭਲੇ ਵਿਚ ਵੀ ਵਿਸ਼ੇਸ਼ ਸਥਾਨ ਹੈ। ਹਉਮੈ ਅਗਿਆਨਤਾ ਤੇ ਹੰਕਾਰ ਪੈਦਾ ਕਰਦੀ ਹੈ ਜਦ ਕਿ ਸੇਵਾ ਨਿਮਰਤਾ, ਸਮਰਪਣ, ਸਵੈਮਾਣ ਤੇ ਗਿਆਨ ਪ੍ਰਕਾਸ਼ ਕਰਾਉਂਦੀ ਹੈ ਪਰ ਸੇਵਾ ਕਰਨੀ ਏਨੀ ਅਸਾਨ ਵੀ ਨਹੀਂ ਜਿਤਨੀ ਮਹਿਸੂਸ ਹੁੰਦੀ ਹੈ। ਬਹੁਤ ਵਾਰ ਅਸੀਂ ਸੇਵਾ ਕਰਨ ਦਾ ਦਿਖਾਵਾ ਕਰਦੇ ਹਾਂ, ਸੇਵਾ ਨਹੀਂ। ਸੇਵਾ ਕਰਨ ਵਾਲੇ ਨੂੰ ਸੇਵਕ ਕਿਹਾ ਗਿਆ। ਸੇਵਕ ਦਾ ਪਰਮਾਤਮਾ ਦੀ ਹੋਂਦ-ਹਸਤੀ 'ਚ ਅਤੁੱਟ ਵਿਸ਼ਵਾਸ ਹੋਣਾ, ਸਤ-ਸੰਤੋਖ ਦੇ ਧਾਰਣੀ ਹੋਣਾ, ਸੰਸਾਰਿਕ ਬੰਧਨਾਂ ਤੋਂ ਮੁਕਤ, ਮੰਦੇ ਬੁਰੇ ਕਰਮਾਂ ਤੋਂ ਬਚਕੇ, ਧਰਮ ਦੀ ਕਿਰਤ ਕਰਕੇ ਕਮਾਉਣ ਦੀ ਬਿਰਤੀ ਦੇ ਧਾਰਣੀ ਹੋਣਾ ਜਰੂਰੀ ਹੈ। ਫਿਰ ਸਾਹਿਬ ਦੀ ਬਖਸ਼ਿਸ ਨਾਲ ਸੇਵਕ ਦੀ ਉਪਾਧੀ ਪ੍ਰਾਪਤ ਕਰਦੇ ਹਨ।[1]

ਗੁਰਮਤਿ ਵਿਚਾਰਧਾਰਾ ਅਨੁਸਾਰ ਧਰਮੀ ਮਨੁੱਖ ਹੀ ਸੇਵਕ ਹੋ ਸਕਦਾ ਹੈ, ਉਸਦਾ ਕਿਰਤੀ ਹੋਣਾ ਵੀ ਜਰੂਰੀ ਹੈ, ਵਿਹਲੜ ਸੇਵਾ ਵੀ ਨਹੀਂ ਕਰ ਸਕਦਾ। ਉਪਰੋਕਤ ਸਦਗੁਣਾਂ ਦੇ ਧਾਰਣੀ ਮਾਨਵ ਸੇਵਕ ਬਣ, ਲੋਕ-ਪਰਲੋਕ 'ਚ ਸਵੈਮਾਣ ਤੇ ਸਤਿਕਾਰ ਦਾ ਅਧਿਕਾਰੀ ਬਣਦਾ ਹੈ। ਭਾਰਤੀ ਧਰਮ ਪਰੰਪਰਾ 'ਚ ਸਿੱਖ ਸੇਵਾ ਦਾ ਸੰਕਲਪ ਤੇ ਸਿਧਾਂਤ ਨਿਰਮਲ-ਵਿਲੱਖਣ ਤੇ ਸਰਵ ਪ੍ਰਵਾਨਿਤ ਹੈ। ਸੇਵਾ ਦੇ ਸਿਧਾਂਤ ਨਾਲ ਮਨੁੱਖੀ ਬਰਾਬਰੀ, ਸਮਾਨਤਾ, ਭਾਈਚਾਰਕ ਏਕਤਾ ਸਿੱਧੇ ਰੂਪ 'ਚ ਜੁੜੀ ਹੋਈ ਹੈ, ਜਦੋਂ ਕਿ ਭਾਰਤੀ ਧਰਮ ਪਰੰਪਰਾ ਜਾਤ-ਪਾਤ, ਵਰਗ-ਵੰਡ, ਛੂਤ-ਛਾਤ ਕਾਰਨ ਮਨੁੱਖ ਨੂੰ ਮਨੁੱਖ ਨਾਲੋਂ ਹਰ ਸਮੇਂ-ਸਥਾਨ 'ਤੇ ਨਿਖੇੜਦੀ ਸੀ। ਬ੍ਰਾਹਮਣ ਸੇਵਾ ਕਰਦਾ ਨਹੀਂ ਸੀ, ਸੇਵਾ ਕਰਾਉਂਦਾ ਸੀ। ਸ਼ੂਦਰ ਦਾ ਧਰਮ ਕੇਵਲ ਪਰਾਈ ਕਿਰਤ ਕਰਨਾ ਸੀ ਤੇ ਖਤਰੀ ਬ੍ਰਾਹਮਣ ਪਰਾਈ ਕਿਰਤ 'ਤੇ ਪਲਦੇ ਸਨ।[2] ਧਰਮ ਨੇ ਚਾਰ ਵਰਨਾਂ ਨੂੰ ਵੱਖ-ਵੱਖ ਕੰਮ ਵੰਡੇ ਹੋਏ ਸਨ। ਛਤ੍ਰੀ ਦਾ ਕਾਰਜ ਬ੍ਰਾਹਮਣ ਦੀ ਸੇਵਾ ਕਰਨਾ ਸੀ। ਵੈਸ਼ ਛਤ੍ਰੀਆਂ ਦੀ ਪੂਜਾ, ਉਪਾਸਨਾ ਤੇ ਸੇਵਾ ਕਰਦੇ। ਸੂਦਰ ਵਿਚਾਰਾ ਸਾਰਿਆਂ ਦਾ ਹੀ ਸੇਵਾਦਾਰ ਸੀ। ਉਨ੍ਹਾਂ ਨੂੰ ਸਾਰਿਆਂ ਦੀ ਸੇਵਾ 'ਚ ਹਰ ਸਮੇਂ ਹਾਜ਼ਰ ਰਹਿਣਾ ਪੈਂਦਾ ਸੀ।[3]

ਸੇਵਾ ਸ਼ਬਦ ਗੁਰਬਾਣੀ 'ਚ ਸੇਵ, ਸੇਵਿ ਤੇ ਸੇਵਾ ਸ਼ਬਦ ਜੋੜਾਂ 'ਚ ਕਰਮਵਾਰ ੧੩੬, ੧੨੦ ਤੇ ੪੨੨ ਵਾਰ ਆਇਆ ਹੈ। ਸੇਵਾ ਸ਼ਬਦ ਦਾ ਵੱਖ-ਵੱਖ ਸੰਦਰਭਾ 'ਚ ਵੱਖ-ਵੱਖ ਅਰਥ ਮਿਲਦੇ ਹਨ ਜਿਵੇਂ ਸੇਵ, ਪਿਆਰ, ਸੁਖ, ਸੇਵਾ ਕਰਨੀ, ਚਾਕਰੀ ਕਰਨਾ, ਭਰੋਸਾ

---

*ਸਕੱਤਰ, ਸ਼੍ਰੋ.ਗੁ.ਪ੍ਰ.ਕਮੇਟੀ, ਸ੍ਰੀ ਅੰਮ੍ਰਿਤਸਰ.

ਰੱਖਣਾ, ਪੂਜਾ ਕਰਨਾ, ਖਿਦਮਤ, ਉਪਾਸਨਾ ਆਦਿ ਹੈ। ਸਿੰਧੀ 'ਚ ਸੇਵਾ ਵਾਸਤੇ ਸ਼ਬਦ 'ਸ਼ੇਵ' ਆਇਆ, ਜਿਸਦਾ ਅਰਥ ਪੂਜਾ, ਭੇਟਾ ਹੈ। ਇਸ ਤਰ੍ਹਾਂ ਹੀ ਫ਼ਾਰਸੀ 'ਚ ਸ਼ੇਹਵ, ਤਰੀਕਾ, ਕਾਇਦਾ, ਆਦਤ, ਸੁਭਾਓ, ਭੇਟਾ ਆਦਿ। ਸੇਵਾ ਤੋਂ ਭਾਵ ਟਹਿਲ, ਖਿਦਮਤ ਕਰਨਾ, ਪੂਜਾ ਕਰਨਾ, ਸਤਿਕਾਰ ਕਰਨਾ। ਬਿਨਾ ਕਿਸੇ ਸੇਵਾ ਫਲ ਤੋਂ ਦੂਸਰਿਆਂ ਦੇ ਭਲੇ ਹਿਤ ਕੀਤਾ ਕਾਰਜ, ਸੇਵਾ ਸਦਵਾ ਸਕਦਾ ਹੈ। ਨਾਨਕ ਨਿਰਮਲ ਪੰਥ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਸੇਵਾ ਕਰਨਾ ਅਖੌਤੀ ਨੀਚ ਜਾਤ ਦੇ ਲੋਕਾਂ ਦਾ ਧਰਮ ਕਰਮ ਸੀ। ਜਿਸ ਨਾਲ ਸੇਵਾ ਕਰਾਉਣ ਵਾਲਾ ਹਾਉਮੈ ਹੰਕਾਰ ਦਾ ਧਾਰਣੀ ਹੁੰਦਾ ਤੇ ਕਰਣ ਵਾਲੇ ਨੂੰ ਅਹਿਸਾਸੇ ਕਮਤਰੀ ਦਾ ਅਹਿਸਾਸ। ਗੁਰਮਤਿ ਵਿਚਾਰਧਾਰਾ ਨੇ ਇਸ ਵਿਤਕਰੇ-ਵਿਖਰੇਵੇਂ ਨੂੰ ਸਦਾ ਲਈ ਸਮਾਪਤ ਕਰਦਿਆਂ ਸੇਵਕ ਨੂੰ ਸਿਰਦਾਰ ਹੋਣ ਦਾ ਸਤਿਕਾਰ ਬਖਸ਼ਿਸ਼ ਕੀਤਾ। ਸਿੱਖ ਵਾਹਿਗੁਰੂ ਨੂੰ ਸਰਵ-ਵਿਆਪੀ ਮੰਨਦਾ ਤੇ ਮਹਿਸੂਸ ਕਰਦਾ ਹੈ। ਇਹੀ ਕਾਰਨ ਹੈ ਕਿ ਸਿੱਖ ਸੇਵਾ ਹਮੇਸ਼ਾ ਸਤਿਗੁਰੂ ਦੀ ਹੀ ਕਰਦਾ ਹੈ। ਦੁਖੀ ਤੇ ਲੋੜਵੰਦ ਮਾਨਵਤਾ ਦੀ ਸੇਵਾ ਕਰਦਿਆਂ ਸਿੱਖ ਰੱਬੀ ਹੁਲਾਸ ਮਹਿਸੂਸ ਕਰਦਾ ਹੈ। ਸਿੱਖੀ 'ਚ ਸੇਵਾ ਤਾਂ ਕਰਤੇ ਨੂੰ ਰੀਝਾਉਣ ਤੇ ਪਾਉਣ ਦੀ ਪ੍ਰਕਿਆ ਹੈ। ਸੇਵਾ 'ਚ ਵਿਖਾਵੇ ਨੂੰ ਕੋਈ ਥਾਂ ਨਹੀਂ, ਇਹ ਤਾਂ ਆਪਣੀ ਹੋਂਦ-ਹਸਤੀ ਨੂੰ ਮਿਟਾਉਣ ਦਾ ਦੂਸਰਾ ਨਾਂ ਹੈ।[4]

ਭਗਤ ਕਬੀਰ ਜੀ ਦਾ ਕਥਨ ਹੈ, ਸੇਵਾ ਸਿਮਰਨ ਦੋ ਅਲੱਗ-ਅਲੱਗ ਸ਼ਬਦ ਤੇ ਸੰਕਲਪ ਹਨ ਪਰ ਇਨ੍ਹਾਂ ਨੂੰ ਅਲੱਗ ਨਹੀਂ ਕੀਤਾ ਜਾ ਸਕਦਾ-ਨਿਸ਼ਕਾਮ ਸੇਵਕ ਹੀ ਸਿਮਰਨ ਕਰਦਾ ਹੈ ਤੇ ਸਿਮਰਨ ਕਰਨਾ ਵਾਲਾ ਹੀ ਸੇਵਾ ਕਰ ਸਕਦਾ ਹੈ। ਬਿਨ੍ਹਾਂ ਕਿਸੇ ਉਜਰਤ ਇਵਜ਼ਾਨੇ ਦੇ ਸਮਾਜ ਭਲਾਈ ਲਈ ਕੀਤਾ ਕਾਰਜ ਸੇਵਾ ਹੈ। ਸੰਨਿਆਸੀ, ਜੋਗੀ, ਵੈਰਾਗੀ, ਵੇਹਲੜ, ਅਖੌਤੀ ਸਾਧ ਆਦਿ ਕਿਰਤ ਕਰਨ 'ਚ ਵਿਸ਼ਵਾਸ ਨਹੀਂ ਰੱਖਦੇ ਤੇ ਉਹ ਦੂਸਰਿਆਂ ਦੀ ਕਿਰਤ 'ਤੇ ਪਲਦੇ ਹਨ ਉਹ ਭਜਨ ਬੰਦਗੀ ਨੂੰ ਹੀ ਕਿਰਤ ਮੰਨਦੇ ਹਨ ਤੇ ਜੀਵਨ ਜੀਉਣ ਲਈ ਦੂਸਰਿਆ 'ਤੇ ਨਿਰਭਰ ਹਨ। ਭਗਤੀ ਲਹਿਰ ਨੇ ਇਸ ਵਿਚ ਤਬਦੀਲੀ ਲਿਆਂਦੀ।[5] ਗੁਰੂ ਨਾਨਕ ਦੇਵ ਜੀ ਨੇ ਦੁਨੀਆਂ ਵਿਚ ਰਹਿੰਦਿਆਂ ਸੇਵਾ ਕਰਨ ਦੀ ਤਾਕੀਦ ਕੀਤੀ ਹੈ।[6]

ਸੇਵਾ ਕਰਕੇ ਸੇਵਾ ਤੇ ਤਿਆਗ ਦੇ ਰੂਪ 'ਚ ਐਸਾ ਬੀਜ਼, ਬੀਜਿਆ ਜਾ ਸਕਦਾ ਹੈ ਜੋ ਸਦ ਹਰਿਆ ਭਰਿਆ ਹੁੰਦਾ ਹੈ, ਜਿਸ ਨੂੰ ਬਾਰਹ ਮਹੀਨੇ ਹੀ ਫੁਲ-ਫਲ ਲੱਗਦੇ ਹਨ। ਇਹ ਇਕ ਐਸਾ ਪੌਦਾ ਹੈ ਜਿਸ ਦੀ ਠੰਡੀ ਸੀਤਲ ਛਾਂ ਹੈ, ਸੰਘਣੇ ਫਲ ਹਨ ਤੇ ਪੰਛੀ ਇਸ 'ਤੇ ਕਲੋਲਾਂ ਕਰਦੇ ਹਨ।[7] ਸੇਵਕ ਦਾ ਜੀਵਨ-ਦਰਸ਼ਨ ਬਹੁਤ ਪਵਿੱਤਰ ਹੁੰਦਾ ਹੈ, ਜਿਸ ਤੇ ਮਾਨਵ ਸਮਾਜ ਮਾਣ ਕਰਦਾ ਹੈ ਕਰਦਾਂ ਰਹੇਗਾ। ਸੇਵਾ ਦੀ ਸ਼ਕਤੀ ਨੇ ਸਮਾਜਿਕ ਧਾਰਮਿਕ ਨਾ ਬਰਾਬਰੀ, ਵਰਣ ਵਰਗਵੰਡ, ਅਮੀਰ-ਗਰੀਬ ਦੇ ਪਾੜੇ, ਛੂਤ-ਛਾਤ ਦੀ ਬਿਮਾਰੀ ਨੂੰ ਜੜੋ ਉਖੇੜ ਕੇ ਇਕ ਪੰਗਤ 'ਚ ਬਿਠਾ ਦਿੱਤਾ। ਸੰਗਤ-ਪੰਗਤ, ਗੁਰੂ ਕੇ ਲੰਗਰ 'ਚ ਸੇਵਾ ਕਰਨ ਨਾਲ ਮਾਨਵ ਆਪਣੇ ਨਿਜਤਵ ਨੂੰ ਮਾਰ ਕੇ ਗੁਰੂ ਨੂੰ ਸਮਰਪਿਤ ਹੋ ਜਾਂਦਾ ਹੈ। ਸੇਵਾ ਹੀ ਇਕ ਸਾਧਨਾ, ਸ਼ਕਤੀ ਹੈ ਜੋ ਖਾਲਕ ਤੇ ਖਲਕਤ ਦੀ ਦੂਰੀ ਨੂੰ ਮਿਟਾ ਕੇ ਇਕ ਤਲ 'ਤੇ ਲੈ ਆਉਂਦੀ ਹੈ। ਸੇਵਾ ਸਫਲ ਉਹ ਹੈ ਜਿਸ ਵਿਚ ਸੇਵਕ ਦਿਖਾਈ ਨਾ

ਦੇਵੇ। ਸੇਵਾ 'ਚ ਨਿਜਤਵ ਤੇ ਹੰਕਾਰ ਮਨਫ਼ੀ ਹੈ। ਆਪਣੀ ਹੋਂਦ-ਹਸਤੀ ਤੇ ਪਹਿਚਾਣ ਨੂੰ ਮਿਟਾ ਕੇ ਕੀਤੀ ਸੇਵਾ ਸਫਲ ਤੇ ਸੰਪੂਰਨ ਹੁੰਦੀ ਹੈ।

ਸਿੱਖ ਧਰਮ ਸੰਸਾਰ ਦਾ ਆਧੁਨਿਕ ਧਰਮ ਹੈ, ਜਿਸ ਵਿਚ ਅਕਾਲ ਪੁਰਖ ਨੂੰ ਸਵੀਕਾਰਨ, ਮੰਨਣ ਅਤੇ ਜਪਣ ਦਾ ਉਪਦੇਸ਼ ਦ੍ਰਿੜ ਕਰਵਾਇਆ ਗਿਆ ਹੈ। ਗੁਰਮਤਿ ਵਿਚਾਰਧਾਰਾ ਅਨੁਸਾਰ ਪ੍ਰਭੂ ਪਰਮਾਤਮਾ ਨੂੰ ਪਾਉਣ-ਰੀਝਾਉਣ ਦਾ ਢੰਗ ਤਰੀਕਾ-ਸੇਵਾ ਅਤੇ ਸਿਮਰਨ ਹੈ। ਸੇਵਾ ਪ੍ਰਭੂ ਭਗਤੀ ਦਾ ਨਿਰਮਲ-ਨਿਸ਼ਕਾਮ ਸਾਧਨ ਹੈ। ਸੇਵਾ ਕਰਨ ਵਾਲਾ ਮਨੁੱਖ ਕੇਵਲ ਆਪਾ ਹੀ ਨਹੀਂ ਸਵਾਰਦਾ, ਸਗੋਂ ਸਮਾਜ ਅਤੇ ਮਾਨਵਤਾ ਵਾਸਤੇ ਸਦਉਪਯੋਗੀ ਘਾਲਣਾ ਘਾਲਦਾ ਹੈ। ਸੇਵਾ ਦੀਰਘ ਰੋਗ ਹਉਮੈ ਦੀ ਸਫਲ ਤੇ ਸਸਤੀ ਦਵਾਈ ਹੈ। ਪਰ ਮਨੁੱਖ ਨੂੰ ਸੇਵਾ ਕਰਦਿਆਂ ਸੇਵਕ ਹੋਣ ਦੀ ਹਉਮੈ ਨਾ ਹੋ ਜਾਵੇ, ਇਸ ਵਾਸਤੇ ਗੁਰਮਤਿ ਸੇਵਕ ਵਾਸਤੇ ਸਤਿ, ਸੰਤੋਖ, ਸੰਜਮ, ਸਹਿਜ, ਸਿਦਕ, ਸਦਾਚਾਰ ਤੇ ਤਿਆਗ ਦੇ ਸਦਗੁਣਾਂ ਦਾ ਧਾਰਣੀ ਹੋਣਾ ਜਰੂਰੀ ਸਵੀਕਾਰਦੀ ਹੈ। ਸੇਵਕ ਵਾਸਤੇ ਕਰਤੇ ਦੇ ਭਉ ਵਿਚ ਕਿਰਤੀ ਤੇ ਉਚ ਆਚਰਣ ਦਾ ਧਾਰਣੀ ਹੋਣਾ ਜਰੂਰੀ ਹੈ, ਨਹੀਂ ਤਾਂ ਸੇਵਾ ਕੇਵਲ ਵਿਖਾਵਾ ਤੇ ਭੇਖ ਬਣ ਕੇ ਰਹਿ ਜ਼ਾਵੇਗੀ।

ਸੇਵਾ ਦਾ ਕਾਰਜ਼ ਖੇਤਰ ਬਹੁਤ ਵਿਸਾਲ ਹੈ। ਇਸ਼ਟ ਦੇਵ ਤੋਂ ਲੈ ਕੇ ਕੁਦਰਤ 'ਚ ਵਸਣ ਵਾਲੇ ਹਰ ਜੀਵ-ਜੰਤੂ ਦੀ ਸੇਵਾ ਹੋ ਸਕਦੀ ਹੈ । ਸੇਵਾ ਮਨੁੱਖ ਆਪਣੇ ਗੁਰੂ, ਮਾਤਾ-ਪਿਤਾ, ਪਰਿਵਾਰ, ਸਮਾਜ, ਧਰਮ ਦੀ ਕਰ ਸਕਦਾ ਹੈ। ਸੇਵਾ ਕਰਨ ਵਾਲੇ ਦੀ ਦ੍ਰਿਸ਼ਟੀ ਬਹੁਤ ਵਿਸ਼ਾਲ ਤੇ ਭੈ-ਭਾਵਨੀ ਵਾਲੀ ਹੋਣੀ ਚਾਹੀਦੀ ਹੈ। ਸੇਵਕ ਵਾਸਤੇ ਕੋਈ ਦੁਸ਼ਮਣ ਨਹੀਂ ਸਾਰੀ ਕਾਇਨਾਤ ਹੀ ਉਸ ਦੀ ਦੋਸਤ ਹੈ।[8]

ਗੁਰੂ ਰਾਮਦਾਸ ਪਾਤਸ਼ਾਹ ਨੇ ਸਾਨੂੰ ਸਭ ਨੂੰ ਸੇਵਕ ਬਨਣ ਵਾਸਤੇ ਮਾਰਗ ਦਰਸਾਇਆ ਹੈ। ਸੇਵਕ ਸਦਵਾਉਣ ਵਾਸਤੇ ਸਭ ਤੋਂ ਪਹਿਲਾਂ ਮਾ-ਬਾਪ ਦਾ ਆਗਿਆਕਾਰੀ ਬਨਣਾ ਤੇ ਫਿਰ ਕਰਤਾਰ, ਕਰਤਾ ਪੁਰਖ ਦਾ ਹੁਕਮੀ ਬੰਦਾ। ਜਿਹੜਾ ਵਿਅਕਤੀ ਆਪਣੇ ਮਾਂ-ਬਾਪ ਦਾ ਕਹਿਣਾ ਨਹੀਂ ਮੰਨੇਗਾ ਉਹ ਸਮਾਜ 'ਚ ਚੰਗਾ ਸ਼ਹਿਰੀ ਬਣਕੇ ਵੀਂ ਨਹੀਂ ਵਿਚਰ ਸਕੇਗਾ। ਗੁਰਦੇਵ ਪਿਤਾ ਜੀ ਦਾ ਸਾਨੂੰ ਅਦੇਸ਼ ਹੈ ਕਿ ਅਸੀਂ ਆਪਣੇ ਮਾਂ-ਬਾਪ ਦਾ ਸਤਿਕਾਰ ਕਰੀਏ, ਜਿਹਨਾਂ ਨੇ ਸਾਨੂੰ ਪਾਲ ਪੋਸ ਕੇ ਵੱਡਾ ਕੀਤਾ ਹੈ। ਮਾਂ-ਬਾਪ ਨਾਲ ਝਗੜਾ ਕਰਨਾ, ਉਨ੍ਹਾਂ ਦਾ ਕਹਿਣਾ ਨਾ ਮੰਨਣਾ ਪਾਪ ਹੈ।[9] ਮਾਤਾ-ਪਿਤਾ ਦੀ ਸੇਵਾ ਕਰਨ ਬਾਰੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਉਪਦੇਸ਼ ਹੈ ਕਿ ਮਾਤਾ-ਪਿਤਾ ਦੀ ਆਗਿਆ ਦਾ ਪਾਲਣ, ਟਹਿਲ ਸੇਵਾ ਰੋਜ਼ਾਨਾ ਕਰਨੀ ਚਾਹੀਦੀ ਹੈ।[10] ਮਾਂ-ਬਾਪ ਨੂੰ ਛੱਡ ਕੇ ਹੋਰਨਾ ਦੀ ਸੇਵਾ ਕਰਨੀ, ਦਾਨ-ਪੁੰਨ ਕਰਨਾ ਸਭ ਵਿਅਰਥ ਹੈ। ਸਗੋਂ ਇਹ ਤਾਂ ਮੂਰਖਤਾ, ਅਗਿਆਨਤਾ ਦਾ ਪ੍ਰਗਟਾ ਹੈ।[11]

ਗੁਰੂ ਦੀ ਸੇਵਾ 'ਚ ਗੁਰੂ ਦੀ ਵਿਅਕਤੀਗਤ ਤੇ ਬਾਹਰੀ ਸੇਵਾ ਸ਼ਾਮਲ ਹੈ। ਜਿਵੇਂ ਪੈਰ ਦਬਾਉਣੇ, ਮੁਠੀ ਚਾਪੀ ਕਰਨੀ, ਇਸ਼ਨਾਨ ਕਰਾਉਣਾ,ਪੱਖਾ ਝੱਲਣਾ, ਝਾੜੂ ਦੇਣਾ, ਬਰਤਣ ਸਾਫ ਕਰਨਾ ਆਦਿ ਸ਼ਾਮਲ ਹੈ। ਸੇਵਾ, ਸਿਮਰਨ ਤੇ ਸਮਰਪਿਤ ਭਾਵਨਾ ਨਾਲ ਹੀ ਭਾਈ ਲਹਿਣਾ ਜੀ ਗੁਰੂ ਦੇ ਸਿੱਖ, ਗੁਰੂ ਅੰਗਦ ਦੇਵ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ

ਤੇ ਨਾਨਕ ਨਿਰਮਲ ਪੰਥ ਦੀ ਅਗਵਾਈ ਕਰਦੇ ਹਨ। ਭਾਈ ਜੋਧ ਨਾਮੀ ਗੁਰੂ ਦਾ ਸਿੱਖ ਜੋ ਗੁਰੂ ਦਾ ਰਸੋਈਆਂ ਭਾਵ ਲੰਗਰ 'ਚ ਸੇਵਾ ਕਰਦਾ ਸੀ। ਲਾਂਗਰੀ ਵਜੋਂ ਸੇਵਾ ਕਰਦਿਆਂ ਉਸਦਾ ਸੁਭਾਓ ਦੇਵਤੇ ਸਮਾਨ ਬਣ ਗਿਆ ਅਤੇ ਬਿਖਮ ਸੰਸਾਰ ਰੂਪੀ ਭਵਜਲ ਨੂੰ ਸਹਿਜ ਹੀ ਪਾਰ ਕਰ ਗਿਆ। ਸਮਰੱਥ ਸਤਿਗੁਰੂ ਦੀ ਸੇਵਾ ਕਰਨ ਨਾਲ ਸੇਵਕ ਆਪਣਾ ਲੋਕ-ਪਰਲੋਕ ਸਵਾਰ ਸਕਦਾ ਹੈ।[12] ਸੰਗਤ-ਪੰਗਤ, ਲੰਗਰ ਗੁਰਦੁਆਰੇ ਰੂਪੀ ਟਕਸਾਲ 'ਚ ਗੁਰਦੇਵ ਨੇ ਆਪਣੇ ਪਿਆਰੇ ਸਿੱਖਾਂ ਨੂੰ ਸੇਵਾ 'ਚ ਲਾ ਕੇ ਉਨ੍ਹਾਂ ਦੀ ਜੀਵਨ ਘਾੜਤ ਘੜ ਸਫਲ ਕਰ ਦਿੱਤੀ।[13]

ਸੇਵਾ ਦੀ ਸ਼ਕਤੀ-ਸਮਰੱਥਾ ਦਾ ਅੰਦਾਜਾਂ ਅਸੀਂ ਸਹਿਜੇ ਹੀ ਸੇਵਕ ਰੂਪ 'ਚ ਵਿਚਰੇ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਦੇ ਜੀਵਨ ਦਰਸ਼ਨ ਤੋਂ ਲਗਾ ਸਕਦੇ ਹਾਂ ਜਦ ਸਿੱਖ-ਸੇਵਕ, ਗੁਰੂ ਰੂਪ ਹੋ ਨਾਨਕ ਨਿਰਮਲ ਪੰਥ ਦੀ ਅਗਵਾਈ ਕਰਨ ਲੱਗੇ। ਸੇਵਕ ਹੀ ਗੁਰੂ 'ਚ ਬੂੰਦ ਵਾਂਗ ਅਭੇਦ ਹੋ, ਸਾਗਰ ਰੂਪ ਹੋ ਜਾਂਦਾ ਹੈ।[14]

ਸੇਵਾ ਸੰਕਲਪ, ਸਿਧਾਂਤ ਤੇ ਕਾਰਜ ਖੇਤਰ ਬਹੁਤ ਪੁਰਾਣਾ, ਵਿਸ਼ਾਲ ਤੇ ਵਿਕਸਿਤ ਹੈ, ਜਿਸ ਦੀ ਹਰ ਧਰਮ 'ਚ ਵਿਸ਼ੇਸ ਥਾਂ ਹੈ। ਸੇਵਾ ਤਨ, ਮਨ, ਧਨ ਤੇ ਸੁਰਤਿ ਨਾਲ ਵੀ ਕੀਤੀ ਜਾ ਸਕਦੀ ਹੈ ਅਤੇ ਇਸ ਦਾ ਕਾਰਜ ਖੇਤਰ ਨਿੱਜੀ, ਸਮੂਹਿਕ, ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਵੀ ਹੋ ਸਕਦਾ ਹੈ।

ਸੇਵਾ ਤਨ-ਮਨ-ਧਨ ਨਾਲ ਕੀਤੀ ਜਾ ਸਕਦੀ ਹੈ। ਤਨ ਦੀ ਸੇਵਾ 'ਚ ਸਰੀਰ ਕਾਰਜਸ਼ੀਲ ਰਹਿੰਦਾ ਹੈ, ਵਿਅਕਤੀਤਵ ਮਿੱਟਦਾ ਹੈ, ਹੰਕਾਰ ਦੂਰ ਹੁੰਦਾ ਹੈ ਤੇ ਸਵੈਮਾਣ ਮਹਿਸੂਸ ਹੁੰਦਾ ਹੈ। ਬਾਹਰੀ ਰੂਪ 'ਚ ਤਨ ਨਾਲ ਅਸੀਂ ਸੰਗਤਾਂ ਦੇ ਝੂਠੇ ਬਰਤਨਾਂ ਤੋਂ ਮੈਲ ਉਤਾਰ ਰਹੇ ਹੁੰਦੇ ਹਾਂ ਪਰ ਇਸ ਨਾਲ ਆਪਣੇ ਆਪ ਸਾਡੇ ਮਨ 'ਤੇ ਲੱਗੀ ਹੋਈ ਹਉਮੈ-ਹੰਕਾਰ ਦੀ ਮੈਲ ਉਤਰ ਜਾਂਦੀ ਹੈ। ਹੱਥਾਂ ਨਾਲ ਅਸੀਂ ਗੁਰਦੁਆਰੇ, ਪਿੰਗਲਵਾੜੇ, ਕੋਹੜੀ ਘਰਾਂ ਅਤੇ ਹਸਪਤਾਲਾਂ 'ਚ ਲੋੜਵੰਦ ਮਰੀਜਾਂ ਦੀ ਸੇਵਾ ਕਰ ਸਕਦੇ ਹਾਂ। ਹੱਥੀਂ ਸੇਵਾ ਨੂੰ ਸਰਵ-ਉੱਤਮ ਮੰਨਿਆ, ਸਵੀਕਾਰਿਆ ਤੇ ਸਤਿਕਾਰਿਆ ਗਿਆ ਹੈ। ਸਰੀਰਿਕ ਸੇਵਾ 'ਚ ਲੋਕਾਈ ਦੇ ਸੁੱਖ ਵਾਸਤੇ ਸਫਾਈ, ਧੁਲਾਈ, ਪਾਣੀ ਭਰਨਾ-ਪਿਆਉਣਾ, ਲੰਗਰ ਤਿਆਰ ਕਰਨਾ-ਵਰਤਾਉਣਾ. ਬਰਤਨ ਚੁੱਕਣੇ, ਸਾਫ ਕਰਨੇ, ਜੋੜੇ ਝਾੜਨੇ, ਮਰੀਜਾਂ, ਗਰੀਬਾਂ, ਲੋੜਵੰਦਾਂ ਦੀ ਸੇਵਾ ਆਦਿ ਸ਼ਾਮਲ ਹੈ। ਦਿਖਾਵੇ ਵਾਸਤੇ ਨਹੀਂ ਪਰ ਮਨ ਨਾਲ ਜਦ ਅਸੀਂ ਗੁਰੂ ਜੀ ਦੀ ਬਾਣੀ ਪੜ੍ਹ-ਸੁਣ ਰਹੇ ਹਾਂ ਤਾਂ ਵੀ ਸੇਵਾ ਦੇ ਕੁੰਭ 'ਚ ਸ਼ਾਮਲ ਹੋਵਾਂਗੇ। ਮਨ ਨਾਲ ਅਸੀਂ ਵਿਚਾਰ ਕਰਕੇ, ਗੁਰੂ ਦੇ ਸ਼ਬਦ ਨੂੰ ਸਮਝ ਕੇ ਕਮਾਉਂਦੇ ਹਾਂ। ਸ਼ਬਦ ਦੀ ਸੂਝ ਪ੍ਰਾਪਤ ਹੋਣ 'ਤੇ ਦੂਸਰਿਆਂ ਨੂੰ ਵਿਚਾਰਾਂ ਰਾਹੀਂ ਸਮਝਾਉਣਾ ਮਨ ਦੀ ਸੇਵਾ 'ਚ ਸ਼ਾਮਲ ਹੈ।[15] ਪਰਮਾਤਮਾਂ ਦਾ ਨਾਮ ਜਪਣਾ ਹੀ ਜੀਵ ਦੀ ਪੂਜਾ-ਉਪਾਸਨਾ ਹੈ। ਨਾਮ ਦਾ ਸਿਮਰਨ ਹੀ ਗੁਰੂ ਦੀ ਸੇਵਾ ਹੈ।[16]

ਆਤਮਿਕ ਸੇਵਾ 'ਚ ਪਰਮਾਤਮਾ ਦੇ ਬਚਨਾਂ ਨੂੰ ਸੁਣਨਾ, ਮੰਨਣਾ ਤੇ ਅਮਲ 'ਚ ਲਿਆਉਣਾ ਹੈ। ਧਨ ਦੀ ਸੇਵਾ ਕੇਵਲ ਅਮੀਰ ਤੇ ਖੁਸ਼ਹਾਲ ਆਦਮੀ ਹੀ ਕਰ ਸਕਦੇ ਹਨ। ਕਿਰਤ ਕਮਾਈ ਕਰਨ ਵਾਲੇ ਮਾਇਕ ਰੂਪ ਵਿਚ ਬਹੁਤੀ ਸਹਾਇਤਾ ਨਹੀਂ ਕਰ

ਸਕਦੇ। ਧਨ ਨਾਲ ਅਸੀਂ ਲੋੜਵੰਦਾਂ, ਬੇਆਸਰਿਆਂ, ਅਪਾਹਜਾਂ ਦੀ ਸਹਾਇਤਾ, ਵਾਤਾਵਰਣ ਨੂੰ ਬਚਾਉਣ ਤੇ ਵਿਦਿਆ ਦੇ ਪ੍ਰਚਾਰ-ਪ੍ਰਸਾਰ ਵਿੱਚ ਹਿੱਸਾ ਪਾ ਸਕਦੇ ਹਨ। ਪਿੰਗਲਵਾੜਾ ਭਗਤ ਪੂਰਨ ਸਿੰਘ, ਸਿੱਖਾਂ ਦੀ ਸੇਵਾ ਦੀ ਆਦਰਸ਼ਕ ਸ਼੍ਰੋਮਣੀ ਸੰਸਥਾ ਹੈ। ਇਸ ਤਰ੍ਹਾਂ ਯਤੀਮਖਾਨੇ, ਕੋਹੜੀਘਰ, ਬਿਰਧ ਘਰ, ਹਸਪਤਾਲਾਂ, ਸਕੂਲਾਂ 'ਚ ਵੀ ਸੰਗਤੀ ਰੂਪ 'ਚ ਸੇਵਾ ਕਮਾ ਸਕਦੇ ਹਾਂ। ਸਾਡੇ ਸਮਾਜ 'ਚ ਫੈਲੇ ਭ੍ਰਿਸ਼ਟਾਚਾਰ, ਰਿਸ਼ਵਤਖੋਰੀ, ਭਰੂਣ ਹੱਤਿਆਂ, ਬਲਾਤਕਾਰੀਆਂ, ਕੁਦਰਤ ਨਾਲ ਖਿਲਵਾੜ ਕਰਨ ਵਾਲਿਆਂ ਨੂੰ ਨਸ਼ਰ ਕਰਨਾ ਵੀ ਸੇਵਾ 'ਚ ਸ਼ੁਮਾਰ ਹੋਵੇਗਾ।

ਸੇਵਾ ਕਰਨ ਕਰਾਉਣ ਵਾਲੇ ਆਪਣੇ-ਪਰਾਏ, ਦੋਸਤ-ਦੁਸ਼ਮਣ ਦੀ ਵਰਗ ਵੰਡ ਨਹੀਂ ਕਰਦੇ। ਮੈਦਾਨੇ-ਜੰਗ ਵਿਚ ਭਾਈ ਘਨੱਈਆ ਜੀ ਨੇ ਦੁਸ਼ਮਣਾਂ-ਦੋਸਤਾਂ ਨੂੰ ਬਰਾਬਰ ਪਾਣੀ ਪਿਲਾ ਜ਼ਖਮੀਆਂ ਦੀ ਮਲ੍ਹਮ ਪੱਟੀ ਕਰ ਸੇਵਾ ਦੀ ਸਰਬਉੱਤਮ ਉਦਾਹਰਣ ਸਾਡੇ ਸਨਮੁੱਖ ਪੇਸ਼ ਕੀਤੀ ਹੈ। ਇਹੀ ਕਾਰਨ ਹੈ ਕਿ ਮੁਸ਼ਕਲਾਂ-ਮੁਸੀਬਤਾਂ 'ਚ ਫਸੀ ਮਾਨਵਤਾ ਦੀ ਸੇਵਾ-ਸੰਭਾਲ ਕਰਨੀ ਗੁਰਸਿੱਖ ਆਪਣਾ ਪਰਮ ਧਰਮ ਕਰਤੱਵ ਮੰਨਦਾ ਤੇ ਸਵੀਕਾਰਦਾ ਹੈ। ਸਿੱਖ ਸੇਵਾਦਾਰ ਹੈ, ਗੁਰੂ, ਧਰਮ ਤੇ ਸਮਾਜ ਦਾ। ਗੁਰੂ ਘਰ ਦੀ ਸੇਵਾ ਵਿਅਕਤੀਗਤ ਤੇ ਸਮੂੰਹਿਕ ਵੀ ਹੋ ਸਕਦੀ ਹੈ, ਪਰ ਸਮੂੰਹਿਕ ਸੇਵਾ ਵਧੇਰੇ ਸਫ਼ਲ ਹੁੰਦੀ ਹੈ, ਜਿਸ ਵਿਚ ਮਾਨਵ ਨੂੰ ਸੇਵਾ ਦਾ ਹੰਕਾਰ ਵੀ ਨਹੀਂ ਚੰਬੜਦਾ।

ਸੇਵਾ ਦੁੱਖਾਂ ਦੀ ਨਵਿਰਤੀ, ਸੁੱਖ ਦੀ ਪ੍ਰਾਪਤੀ, ਮਾਨਸਿਕ-ਅਧਿਆਤਮਕ ਸੰਤੁਸ਼ਟੀ ਤੇ ਸਕੂਨ ਵਾਸਤੇ ਹੀ ਜਰੂਰੀ ਨਹੀਂ, ਸਗੋਂ ਸਮਾਜਿਕ ਮਾਣ-ਸਤਿਕਾਰ ਵਾਸਤੇ ਵੀ ਸਦ-ਉਪਯੋਗੀ ਹੈ। ਸੇਵਕ ਸਦਵਾਉਣ ਵਾਸਤੇ ਸਦਗੁਣਾਂ ਦਾ ਧਾਰਨੀ ਹੋਣਾ ਜਰੂਰੀ ਹੈ, ਪਰ ਸੇਵਕ ਸੁਸਤ, ਸੁਆਰਥੀ ਅਤੇ ਵਿਹਲੜ ਨਹੀਂ ਹੋ ਸਕਦਾ। ਸੇਵਾ 'ਚ ਤਾਂ ਮਨੁੱਖ ਸਮਾਜ ਦੇ ਭਲੇ ਵਾਸਤੇ ਤਨ-ਮਨ-ਧਨ ਨਿਛਾਵਰ ਹੀ ਨਹੀਂ ਕਰਦਾ ਸਗੋਂ ਉਹ ਤਾਂ ਖ਼ੂਨ ਦਾਨ ਤੇ ਮਰਨ ਉਪਰੰਤ ਅੱਖਾਂ ਤੇ ਹੋਰ ਲੋੜਵੰਦ ਅੰਗ ਦਾਨ ਕਰਨੇ ਸਮਾਜ ਦੀ ਸਾਰਥਕ ਸੇਵਾ ਕਰਨ ਦਾ ਸਤਿਕਾਰ ਹਾਸਲ ਕਰ ਸਕਦਾ ਹੈ। ਸੇਵਾ ਸਫਲ ਸੰਪੂਰਨ ਉਹੀ ਹੈ ਜਿਸ ਨਾਲ ਮਾਲਕ ਵਾਹਿਗੁਰੂ ਦੀ ਬਖਸ਼ਿਸ਼ ਹਾਸਲ ਹੋ ਸਕੇ।[17]

ਸਵੇਰੇ ਸ਼ਾਮ ਸਰਬੱਤ ਦਾ ਭਲਾ ਮੰਨਣ ਵਾਲੇ ਗੁਰਸਿੱਖ ਨਿਰਸੁਆਰਥੀ ਹੋ ਸੇਵਾ-ਸਿਮਰਨ ਕਰਦਿਆਂ, ਸੇਵਕ ਦੀ ਪਦਵੀ ਪ੍ਰਾਪਤ ਕਰ ਲੈਂਦੇ ਹਨ। ਸੇਵਕ, ਭਾਈ ਲਹਿਣਾ ਜੀ ਵਾਂਗ ਆਪਣੀ ਹੋਂਦ-ਹਸਤੀ ਨੂੰ ਮਿਟਾ, ਮਾਲਕ ਦਾ ਰੂਪ ਹੀ ਹੋ ਜਾਂਦਾ ਹੈ।[18] ਗੁਰਮਤਿ ਵਿਚਾਰਧਾਰਾ ਅਨੁਸਾਰ 'ਗੁਰਦੁਆਰੇ' ਦੀ ਸੰਸਥਾ ਸਿੱਖੀ ਸਦਗੁਣ, ਸੇਵਾ ਦੇ ਆਦਰਸ਼ ਨੂੰ ਸਿੱਖਣ, ਕਮਾਉਣ ਤੇ ਦਰਸਾਉਣ ਦੀ ਸਰਬਉੱਤਮ ਸੰਸਥਾ ਹੈ।[19]

ਗੁਰਬਾਣੀ ਦੇ ਕਥਨ 'ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ॥' ਅਨੁਸਾਰ ਜਿਨ੍ਹਾਂ ਸੇਵਕਾਂ ਦਾ ਹਿਰਦਾ ਪਵਿੱਤਰ ਹੈ, ਦਵੈਸ਼, ਈਰਖਾ, ਨਫ਼ਰਤ, ਮੈ-ਮੇਰੀ ਦੀ ਭਾਵਨਾ ਤੋਂ ਸੁਤੰਤਰ ਹੈ ਉਨ੍ਹਾਂ ਦੀ ਕੀਤੀ ਸੇਵਾ, ਚਾਕਰੀ ਕਬੂਲ ਹੁੰਦੀ ਹੈ। ਗੁਰੂ ਦੀ ਰਹਿਮਤ ਬਖਸ਼ਿਸ ਤੋਂ ਬਿਨ੍ਹਾਂ ਸੇਵਾ ਕਰਨ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ। ਸੇਵਕ ਵਿਚ ਨਿਮਰਤਾ ਸਹਿਜ਼ ਹੋਣੀ ਜ਼ਰੂਰੀ ਹੈ। ਮਾਲਕ ਦੀ ਸੇਵਾ ਕਰਕੇ ਸੇਵਕ ਕਹਾਉਂਦਾ ਹੈ।

ਮਾਲਕ ਦੀ ਕਿਰਪਾ ਰਹਿਮਤ ਕਰਕੇ ਸੇਵਕ ਮਾਲਕ ਦਾ ਹੀ ਰੂਪ ਹੋ ਜਾਂਦਾ ਹੈ।[20]

ਕਠੋਰ ਚਿੱਤ ਵਾਲੇ ਦੀ ਸੇਵਾ ਵਿਅਰਥ ਜਾਂਦੀ ਹੈ। ਮੇਰ ਤੇਰ ਦਾ ਫਰਕ ਮਿਟਾ ਕੇ ਸੇਵਾ ਕਰਨ ਵਾਲਾ ਸੇਵਕ ਆਪਣੀ ਘਾਲ ਕਮਾਈ ਸਫਲੀ ਕਰ ਜਾਂਦੇ ਹਨ। ਨਿੰਦਕ, ਲੋਭੀ, ਲਾਲਚੀ ਮਨੁੱਖ ਕਠੋਰ ਦਿਲ ਹੋ ਜਾਂਦੇ ਹਨ, ਗੁਰੂ ਦੇ ਉਪਦੇਸ਼ ਅਨੁਸਾਰ ਸੇਵਾ ਨਹੀਂ ਕਮਾਉਂਦੇ ਉਹ ਤਾਂ ਚੋਰਾਂ ਦੇ ਚੋਰ ਹਨ।[21] ਸੇਵਾ 'ਚ ਗਿਣਤੀ-ਮਿਣਤੀਆ ਦੀ ਵੀ ਕੋਈ ਥਾਂ ਨਹੀਂ ਮੈਂ ਇਹ ਕੀਤਾ, ਮੈਂ ਇਥੇ-ਇਥੇ ਸੇਵਾ ਕੀਤੀ? ਅਜਿਹੀ ਸੇਵਾ ਵੀ ਕਬੂਲ ਨਹੀਂ ਹੁੰਦੀ।[22] ਮਨੁੱਖ ਨੇ ਹੋਰ ਸਭ ਦੀ ਸੇਵਾ-ਸੰਭਾਲ ਕਰਨੀ ਹੈ, ਪਰ ਕੇਵਲ ਮਾਇਆ ਜੋ ਸਰਪਣੀ ਨਿਆਈ ਹੈ, ਇਸ ਦੀ ਸੇਵਾ ਨਹੀਂ ਕਰਨੀ। ਮਾਇਆ ਦਾ ਅਰਥ ਅਗਿਆਨਤਾ ਵੀ ਹੈ ਭਾਵ ਮਨੁੱਖ ਨੇ ਅਗਿਆਨਤਾ ਦੀ ਪੂਜਾ-ਉਪਾਸਨਾ, ਸੇਵਾ ਨਹੀਂ ਕਰਨੀ ਸਗੋਂ ਉਸਨੇ ਗਿਆਨ ਦੇ ਪ੍ਰਕਾਸ਼ ਨਾਲ ਅਗਿਆਨ ਰੂਪੀ ਹਨੇਰੇ ਨੂੰ ਦੂਰ ਕਰ ਸਮਾਜ ਨੂੰ ਰੌਸ਼ਨ ਕਰਨਾ ਹੈ। ਮਾਇਆ, ਭਰਮ, ਭੁਲੇਖੇ, ਅਗਿਆਨਤਾ 'ਚ ਮਨੁੱਖ ਆਪਣਾ ਹੀ ਨੁਕਸਾਨ ਨਹੀਂ ਕਰਦਾ ਸਗੋਂ ਸਮਾਜ ਲਈ ਵੀ ਹਾਨੀਕਾਰਕ ਹੁੰਦਾ ਹੈ। ਵਹਿਮ, ਭਰਮ, ਭੁਲੇਖੇ, ਅਗਿਆਨਤਾ, ਦੂਈ, ਦਵੈਸ਼, ਮਾਇਆ ਕਾਰਣ ਹੈ ਜੋ ਇਨ੍ਹਾਂ ਨੂੰ ਪਾਲਦੇ ਹਨ ਫਿਰ ਮਾਇਆ ਉਨ੍ਹਾਂ ਨੂੰ ਹੀ ਖਾ ਜਾਂਦੀ ਹੈ।[23]

ਸੇਵਾ ਕਰਨਾ ਵੀ ਬੀਰ-ਬਹਾਦਰਾਂ ਦਾ ਕਾਰਜ ਹੈ। ਬੁਜ਼ਦਿਲ, ਕਮਜ਼ੋਰ, ਕਾਇਰ, ਡਰਪੋਕ, ਖੁਦਗਰਜ਼ ਵਿਅਕਤੀ ਸੇਵਾ ਵੀ ਨਹੀਂ ਕਰ ਸਕਦਾ, ਕਿਉਂਕਿ ਸੇਵਾ ਦਾ ਕਾਰਜ ਖੇਤਰ ਅਤਿ ਬਿਖੜਾ, ਮੁਸ਼ਕਲਾਂ ਭਰਪੂਰ ਤੇ ਅਸੀਮ ਤੱਕ ਫੈਲਿਆ ਹੋਇਆ ਹੈ। ਸੇਵਕ ਨੂੰ ਰਣਤੱਤੇ-ਯੁੱਧ ਦੇ ਮੈਦਾਨ ਵਿਚ ਵੀ ਸੇਵਾ ਕਰਨੀ ਪੈ ਸਕਦੀ ਹੈ। ਕਮਜ਼ੋਰ ਦਿਲ ਵਾਲਾ ਤਾਂ ਗੰਭੀਰ ਜ਼ਖਮੀਆਂ ਨੂੰ ਦੇਖ ਵੀ ਨਹੀਂ ਸਕਦਾ, ਉਨ੍ਹਾਂ ਨੂੰ ਮਲ੍ਹਮ ਪੱਟੀ ਕਿਵੇਂ ਕਰੇਗਾ? ਚਲਦੀਆਂ ਤਲਵਾਰਾਂ-ਵਰਦੀਆਂ ਗੋਲੀਆਂ 'ਚ ਫੱਟੜਾਂ ਦੀ ਸਹਾਇਤਾ, ਸੇਵਾ ਕਰਨੀ ਸੂਰਮਗਤੀ ਦਾ ਪ੍ਰਗਟਾ ਹੈ। ਪਿੰਗਲਵਾੜੇ, ਕੋਹੜੀਘਰਾਂ, ਹਸਪਤਾਲਾਂ 'ਚ ਪਿੰਗਲਿਆਂ, ਲੂਲਿਆਂ, ਲੰਗੜਿਆਂ, ਅਪਾਹਜਾਂ, ਗੰਭੀਰ ਕੁਰਲਾਉਂਦੇ ਜ਼ਖਮੀਆਂ ਦੀ ਸੇਵਾ ਸੰਭਾਲ, ਕਮਜ਼ੋਰ ਦਿਲ ਵਾਲਾ ਇਨਸਾਨ ਨਹੀਂ ਕਰ ਸਕਦਾ। ਜਿਸਨੇ ਮੈਂ ਨੂੰ ਮਾਰਿਆ ਹੋਵੇਗਾ, ਉਹੀ ਇਹ ਪੁੰਨ ਕਰਮ ਕਰ ਸਕੇਗਾ। ਸੇਵਾ ਕਰਨ ਸਮੇਂ ਮੈਂ ਨੂੰ ਮਾਰਨਾ ਪੈਂਦਾ ਹੈ, ਸਭ ਨੂੰ ਬਰਾਬਰ ਸਤਿਕਾਰ, ਪਿਆਰ, ਹਮਦਰਦੀ ਦੀ ਭਾਵਨਾ ਨਾਲ ਦੇਖਣਾ ਪੈਂਦਾ ਹੈ। ਸੇਵਾ ਕੋਈ ਵੀ ਕਰ ਦੇਖੋ, ਉਸ ਵਿਚ 'ਹਉ' ਹੈ ਤਾਂ ਤੁਹਾਨੂੰ ਸਹਿਜ-ਸਕੂਨ, ਸਵੈਮਾਨ ਦੀ ਪ੍ਰਾਪਤੀ ਨਹੀਂ ਹੋਵੇਗੀ। ਜੇਕਰ ਤੁਹਾਡੀ ਦ੍ਰਿਸ਼ਟੀ 'ਚ ਭਾਈ ਘਨ੍ਹਈਆ ਜੀ, ਭਗਤ ਪੂਰਨ ਸਿੰਘ ਜੀ ਵਾਲੀ ਅੰਸ਼ ਮਾਤਰ ਵੀ ਦ੍ਰਿਸ਼ਟੀ ਆ ਜਾਵੇ ਤਾਂ ਤੁਹਾਨੂੰ ਸਭ 'ਚ ਕਲਗੀਧਰ ਦੇ ਹੀ ਦੀਦਾਰ ਹੋਣਗੇ। ਕਲਗੀਧਰ ਦੇ ਦੀਦਾਰ ਦੀ ਝਲਕ, ਝਲਕਾਰੇ ਤੇ ਨਜ਼ਾਰੇ ਦੂਰ ਦ੍ਰਿਸ਼ਟੀ ਵਾਲਾ ਮਾਨਵ ਹੀ ਮਹਿਸੂਸ ਤੇ ਅਨੁਭਵ ਕਰ ਸਕੇਗਾ। ਇਸ ਲਈ ਗੁਰਮਤਿ ਵਿਚਾਰਧਾਰਾ ਸੇਵਕ ਤੇ ਸੂਰਮੇ ਵਿਚਲੀ ਸਾਂਝ ਸਥਾਪਿਤ ਕਰਦੀ ਹੈ।[24]

ਅਸੀਂ ਮਾਨਸਿਕ ਤੌਰ 'ਤੇ ਇਤਨੇ ਕਮਜ਼ੋਰ ਹਾਂ ਕਿ ਲੜਾਈ ਦੇ ਮੈਦਾਨ, ਹਸਤਪਾਲਾਂ, ਪਿੰਗਲਵਾੜੇ, ਕੋਹੜੀ ਘਰਾਂ 'ਚ ਜ਼ਖਮੀਆਂ ਦੇ ਗਹਿਰੇ-ਜਖਮਾਂ, ਨਾਸੂਰਾਂ ਨੂੰ ਅੱਖਾਂ ਤੱਕ

ਨਹੀਂ ਸਕਦੀਆਂ, ਜ਼ਖਮੀਆਂ ਪਾਸੋਂ ਜ਼ਖਮਾਂ ਤੇ ਦਵਾਈਆਂ ਦੀ ਬਦਬੂ ਨੂੰ ਸਹਾਰ ਨਹੀਂ ਸਕਦੇ, ਅਸੀਂ ਨੱਕ 'ਤੇ ਰੁਮਾਲ ਰੱਖ ਲੈਂਦੇ ਹਾਂ, ਜ਼ਖਮੀਆਂ, ਅਪਾਹਜਾਂ, ਕੋਹੜੀਆਂ ਦੀ ਕੁਰਲਾਹਟ ਨੂੰ ਸਾਡੇ ਕੰਨ ਸੁਣ ਨਹੀਂ ਸਕਦੇ। ਜਿਸ ਗੁਰੂ ਦੇ ਪਿਆਰੇ ਨੇ ਸੇਵਾ ਦੇ ਇਸ ਖੇਤਰ 'ਚ ਹਰ ਪਲ ਵਿਚਰ ਕੇ ਸੇਵਕ ਦੀ ਉਪਾਧੀ ਪ੍ਰਾਪਤ ਕਰਨੀ ਹੈ ਉਹ ਕਿਤਨਾ ਬਲਵਾਨ ਤੇ ਬਹਾਦਰ ਹੋਵੇਗਾ, ਅੰਦਾਜ਼ਾ ਲਗਾਉਣਾ ਮੁਸ਼ਕਿਲ ਨਹੀਂ। ਗੁਰੂ ਦੇ ਉਪਦੇਸ਼ ਅਨੁਸਾਰ ਸੇਵਾ ਕਰਨ ਵਾਲਾ ਬਚਨ ਦਾ ਬਲੀ ਤੇ ਕਥਨੀ-ਕਰਨੀ ਦੀ ਇਕ ਸਾਰਤਾ 'ਚ ਵੀ ਸੂਰਮਾ ਹੁੰਦਾ ਹੈ।

ਸਿੱਖਾਂ ਨੇ ਸੇਵਾ ਦੇ ਵਿਸ਼ਾਲ ਖੇਤਰ 'ਚ ਵੀ ਨਾਮਣਾ ਖੱਟਿਆ ਹੈ ਤੇ ਖੱਟ ਰਹੇ ਹਨ। ਗੁਰਮਤਿ ਵਿਚਾਰਧਾਰਾ ਅਨੁਸਾਰ ਮਾਨਵ ਜਿਸ ਤਰ੍ਹਾਂ ਦੇ ਬੀਜ਼, ਬੀਜ਼ਦਾ ਹੈ ਉਸ ਤਰ੍ਹਾਂ ਦਾ ਹੀ ਉਸ ਨੂੰ ਫਲ ਪ੍ਰਾਪਤ ਹੁੰਦਾ ਹੈ। ਕਿੱਕਰਾਂ ਦੇ ਬੀਜ, ਬੀਜ ਕੇ ਦਾਖਾਂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਧਰਤੀ 'ਚ ਜੋ ਅਸੀਂ ਬੀਜਾਗੇ ਉਸ ਦਾ ਫਲ ਸਾਨੂੰ ਪ੍ਰਾਪਤ ਹੋਵੇਗਾ ਪਰ ਭਾਈ ਗੁਰਦਾਸ ਜੀ ਸਪੱਸ਼ਟ ਕਰਦੇ ਹਨ ਕਿ ਸੇਵਾ ਦਾ ਕਾਰਜ ਖੇਤਰ ਇਸ ਤੋਂ ਅਦਭੁੱਤ, ਵਿਲੱਖਣ ਤੇ ਭਿੰਨ ਹੈ। ਕਰਤਾ ਪੁਰਖ, ਕੁਦਰਤਿ ਤੇ ਮਾਨਵਤਾ ਦੇ ਭਲੇ ਹਿੱਤ ਕੀਤੇ ਸੇਵਾ ਕਾਰਜਾਂ ਦਾ ਸੇਵਾ ਫਲ 'ਚ ਸਭ ਫਲ ਪ੍ਰਾਪਤ ਹੋ ਜਾਂਦੇ ਹਨ।[25]

ਸੇਵਾ ਕਰਨ 'ਚ ਇਤਨੀ ਸ਼ਕਤੀ ਹੈ ਕਿ ਪਸ਼ੂ ਬਿਰਤੀ ਦਾ ਧਾਰਨੀ ਮਾਨਵ ਤੇ ਪਰੇਤ-ਆਤਮਾ ਵੀ ਦੇਵ ਸਰੂਪ ਪ੍ਰਾਪਤ ਕਰ ਸਕਦੀ ਹੈ। ਸੇਵਾ ਕਰਨ ਨਾਲ ਸੇਵਕ ਏਨ੍ਹਾ ਬਲਵਾਨ-ਬੀਰ ਭਾਵ ਬਹਾਦਰ ਹੋ ਜਾਂਦਾ ਹੈ ਕਿ ਔਗੁਣ, ਅਗਿਆਨਤਾ, ਅਲਪਗਤਾ ਨੂੰ ਲਿਤਾੜਦਾ ਹੋਇਆ ਮਾਨਵ ਸਮਾਜ ਦੀ ਅਗਵਾਈ ਕਰਨ ਵਾਲਾ ਆਗੂ ਬਣ ਜਾਂਦਾ ਹੈ। ਲੋੜ ਹੈ ਪ੍ਰੇਮਾਂ ਭਾਵ ਨਾਲਿ ਲੋੜਵੰਦਾਂ, ਦੁੱਖੀ ਮਾਨਵਤਾ ਦੀ ਸੇਵਾ ਕਰਨ ਦੀ।੨੬

ਭਗਤ ਪੂਰਨ ਸਿੰਘ ਜੀ ਨੇ ਪਿੰਗਲਵਾੜਾ ਸਥਾਪਿਤ ਕਰਕੇ ਵਰਤਮਾਨ ਸਮੇਂ ਸੇਵਾ ਦੇ ਸਿੱਖ ਸੰਕਲਪ ਨੂੰ ਅਮਲੀ ਰੂਪ 'ਚ ਉਜਾਗਰ ਕੀਤਾ ਹੈ। ਸੇਵਾ ਦਾ ਇਹ ਸਰੂਪ ਬਿਲਕੁਲ ਭਾਈ ਘਨਈਆ ਜੀ ਵਾਂਗ ਮਨੁੱਖੀ ਸਮਾਨਤਾ, ਭਾਈਚਾਰਕ ਬਰਾਬਰਤਾ ਤੇ ਸਰਬੱਤ ਦੇ ਭਲੇ ਦੀ ਭਾਵਨਾ ਦੀ ਤਰਜ਼ਮਾਨੀ ਕਰਦਾ ਹੈ। ਸਮੂਹਿਕ ਰੂਪ 'ਚ ਸਿੱਖ, ਸਿੱਖ ਸੰਸਥਾ ਜਿਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਵਿਦਿਆ ਦੇ ਖੇਤਰ 'ਚ ਤੇ ਲੋਕ ਕਲਿਆਣਕਾਰੀ ਕਾਰਜਾਂ ਵਾਸਤੇ ਆਰਥਿਕ ਸਹਾਇਤਾ ਤੇ ਕੁਦਰਤੀ ਆਫ਼ਤਾਂ ਜਿਵੇਂ ਹੜ ਆਉਣਾ, ਭੂਚਾਲ, ਸੁਨਾਮੀ ਸਮੇਂ ਸੇਵਾ ਦੇ ਸਿੱਖ ਸੰਕਲਪ ਨੂੰ ਅਮਲੀ ਰੂਪ 'ਚ ਪ੍ਰਗਟ ਕਰ ਚੁੱਕੀ ਹੈ। ਸੇਵਾ ਦੀ ਇਸ ਭਾਵਨਾ ਨੂੰ ਹਰ ਸਮੇਂ ਹਰ ਸਥਿਤੀ 'ਚ ਮਨੁੱਖਤਾ ਦੇ ਭਲੇ ਲਈ ਕੁਦਰਤੀ ਵਾਤਾਵਰਣ ਨੂੰ ਬਚਾਉਣਾ ਅਤੇ 'ਚ ਬਣਾਈ ਰੱਖਣਾ ਚਾਹੀਦਾ ਹੈ। ਗੁਰਬਾਣੀ 'ਚ ਪਵਨ-ਪਾਣੀ ਤੇ ਧਰਤੀ ਨੂੰ ਜੀਵਨ ਦਾ ਆਧਾਰ ਮੰਨਿਆ ਗਿਆ ਹੈ ਇਨ੍ਹਾਂ 'ਚ ਸਮਤੋਲ, ਵਾਤਾਵਰਣ ਦੀ ਸ਼ੁਧਤਾ, ਕੁਦਰਤੀ ਖ਼ਿੜਾਓ, ਸਮਾਜ ਨੂੰ ਨਸ਼ਾ ਮੁਕਤ ਕਰਨ, ਮਿਲਾਵਟ, ਰਿਸ਼ਵਤਖੋਰੀ ਤੋਂ ਬਚਾਉਣ 'ਚ ਸਿੱਖਾਂ ਤੇ ਸਿੱਖ ਸੰਸਥਾਵਾਂ ਨੂੰ ਭਰਪੂਰ ਯੋਗਦਾਨ ਪਾਉਣਾ ਚਾਹੀਦਾ ਤਾਂ ਕਿ ਸੇਵਾ ਦਾ ਸਿੱਖ ਸੰਕਲਪ ਨੂੰ ਅਸੀਂ ਨਿਜਤਵ ਨਾਲੋਂ ਨਿਖੇੜ ਕੇ ਸਰਬੱਤ ਦੇ ਭਲੇ ਨਾਲ ਜੋੜਨ 'ਚ ਸਹਾਈ ਸਿੱਧ ਹੋ ਸਕੀਏ।

ਧਰਮ ਮੰਦਰਾਂ ਦੀ ਉਸਾਰੀ ਤੇ ਸੁੰਦਰੀਕਰਣ ਵੀ ਕੌਮੀ ਉਸਾਰੀ 'ਚ ਵਿਸ਼ੇਸ ਯੋਗਦਾਨ ਪਾਉਂਦਾ ਹੈ। ਸਿੱਖਾਂ ਨੇ ਗੁਰਦੁਆਰਿਆਂ ਦੀਆਂ ਸ਼ਾਨਦਾਰ ਇਮਾਰਤਾਂ ਦੀ ਉਸਾਰੀ, ਵਿਸ਼ਾਲ ਲੰਗਰ ਘਰਾਂ, ਹਸਪਤਾਲਾਂ ਤੇ ਲੋਕ ਕਲਿਆਣਕਾਰੀ ਕਾਰਜ, ਦੇਸ਼ ਦੀ ਸੁਤੰਤਰਤਾ, ਇੱਜ਼ਤ ਆਬਰੂ ਵਾਸਤੇ ਅਣਗਿਣਤ ਕੁਰਬਾਨੀਆਂ ਕਰਕੇ ਆਪਣਿਆਂ-ਬਗਾਨਿਆਂ ਦੀ ਖ਼ੂਬ ਵਾਹ-ਵਾਹ ਖੱਟੀ ਹੈ। ਆਓ ਹੁਣ ਸੋਨੇ-ਸੰਗਮਰਮਰ, ਸਰੀਰਾਂ, ਸ਼ਖ਼ਸੀਅਤਾਂ ਦੀ ਸੇਵਾ ਨਾਲੋਂ ਸ਼ਬਦ-ਗੁਰੂ ਦੇ ਸਿਧਾਂਤ ਤੇ ਵਿਚਾਰਧਾਰਾ ਨੂੰ ਸਮਝਣ-ਸਮਝਾਉਣ ਤੇ ਸਤਿਕਾਰ ਦੀ ਸੇਵਾ ਕਰਕੇ ਗੁਰਸਿੱਖੀ ਦੀ ਸਦੀਵੀ-ਸਰਵਕਲਿਆਣਕਾਰੀ ਖ਼ੁਸ਼ਬੂ ਤੋਂ ਦੂਸਰਿਆਂ ਨੂੰ ਜਾਣੂ ਕਰਾਈਏ। ਗੁਰਬਾਣੀ ਅਨੁਸਾਰ ਸਿੱਖ ਸੇਵਕ ਨੇ ਸਤਿ, ਸੰਤੋਖ, ਸਹਿਜ, ਸੰਜਮ, ਸਾਦਗੀ ਦੇ ਧਾਰਣੀ ਹੋ ਸ਼ਬਦ-ਗੁਰੂ ਨੂੰ ਸਮਰਪਿਤ ਹੁੰਦਿਆ, ਗਿਆਨ ਖੜਗ ਦੀ ਸਹਾਇਤਾ ਨਾਲ ਧਾਰਮਿਕ, ਸਮਾਜਿਕ, ਰਾਜਨੀਤਿਕ ਤੇ ਵਿਵਹਾਰਕ ਕੁਰੀਤੀਆ ਦਾ ਸਫਾਇਆ ਕਰ, ਵਹਿਮਾਂ-ਭਰਮਾਂ, ਪਾਖੰਡਾਂ ਤੇ ਅਗਿਆਨਤਾ ਨੂੰ ਦੂਰ ਕਰਦਿਆਂ, ਗਿਆਨ ਪ੍ਰਕਾਸ਼ ਨਾਲ ਜਗਤ ਨੂੰ ਰੌਸ਼ਨ ਕਰਨਾ ਹੈ। ਭਾਈ ਗੁਰਦਾਸ ਜੀ ਨੇ ਸ਼ਬਦ ਪ੍ਰਕਾਸ਼ ਦੀ ਸੇਵਾ ਨੂੰ ਵੀ ਸਰਵਉੱਤਮ ਮੰਨਿਆ ਹੈ।[27]

## ਹਵਾਲੇ ਅਤੇ ਟਿੱਪਣੀਆਂ

1. ਸੇਵ ਕੀਤੀ ਸੰਤੋਖੀਈ ਜਿਨੀ੍ ਸਚੋ ਸਚੁ ਧਿਆਇਆ।।
   ਓਨੀ੍ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ।।
   ਓਨੀ੍ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ।।
   ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ।।
   ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ 466-67.
2. ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥ ਉਕਤ, ਪੰਨਾ 469.
3. ਬਰਨ ਬਰਨ ਅਪਨੀ ਕ੍ਰਿਤ ਲਾਏ॥ ਚਾਰ ਚਾਰ ਹੀ ਬਰਨ ਚਲਾਏ॥
   ਛਤ੍ਰੀ ਕਰੈਂ ਬਿੱਪ੍ਰ ਕੀ ਸੇਵਾ॥ ਬੈਸ ਲਖੈ ਛੱਤ੍ਰੀ ਕਹ ਦੇਵਾ॥੮੩੮॥
   ਸੂਦ੍ਰ ਸਭਨ ਕੀ ਸੇਵ ਕਮਾਵੈ॥ ਸ੍ਰੀ ਦਸਮ ਗ੍ਰੰਥ, ਪੰਨਾ 252.
4. ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 474.
5. ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥
   ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥੧੬੪॥ ਉਕਤ, ਪੰਨਾ 1373.
6. ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ ਉਕਤ, ਪੰਨਾ 26.
7. ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥
   ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥੨੨੯॥ ਉਕਤ, ਪੰਨਾ 1376.
8. ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥ ਉਕਤ, ਪੰਨਾ 671.
9. ਕਾਹੇ ਪੂਤ ਝਗਰਤ ਹਉ ਸੰਗਿ ਬਾਪ॥
   ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥1॥ਰਹਾਉ॥ ਉਕਤ, ਪੰਨਾ 1200.
10. ਬ੍ਰਿਧ ਮਾਤਾ ਅਰੁ ਤਾਤ ਕੀ ਸੇਵਾ ਕਰਿਯੋ ਨਿਤ॥ ਸ੍ਰੀ ਦਸਮ ਗ੍ਰੰਥ, ਪੰਨਾ 915.
11. ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ॥
    ਭਾਈ ਗੁਰਦਾਸ ਜੀ, ਵਾਰ 37/13.

12. ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰੁ ਤਾਰੀ ।
ਪੂਰੇ ਸਤਿਗੁਰ ਪੈਜ ਸਵਾਰੀ॥15॥ ਉਕਤ, 11/15.
13. ਸਾਧਸੰਗਤਿ ਕਰਿ ਧਰਮਸਾਲ ਸਿਖ ਸੇਵਾ ਲਾਏ॥ ਉਕਤ, 9/17.
14. ਗੁਰੁ ਅਮਰਹੁ ਗੁਰੁ ਰਾਮਦਾਸੁ ਗੁਰ ਸੇਵਾ ਗੁਰੁ ਹੋਇ ਸਮਾਇਆ॥ ਉਕਤ, 26/34.
15. ਗੁਰ ਕੀ ਸੇਵਾ ਸਬਦੁ ਵੀਚਾਰੁ॥ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 223.
16. ਨਾਮੁ ਹਮਾਰੈ ਪੂਜਾ ਦੇਵ॥ ਨਾਮੁ ਹਮਾਰੈ ਗੁਰ ਕੀ ਸੇਵ॥੧॥ ਉਕਤ, ਪੰਨਾ 1145.
17. ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥ ਉਕਤ, ਪੰਨਾ 314.
18. ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਉਕਤ, ਪੰਨਾ 1076.
19. ਜਿਨਿ ਸੇਵਿਆ ਤਿਨਿ ਪਾਇਆ ਮਾਨੁ॥ ਉਕਤ, ਪੰਨਾ 2.
20. ਸਾਹਿਬ ਤੇ ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ॥ ਉਕਤ, ਪੰਨਾ 797.
21. ਗੁਰ ਸੇਵ ਤਰੇ ਤਜਿ ਮੇਰ ਤੋਰ॥ ਨਰ ਨਿੰਦਕ ਲੋਭੀ ਮਨਿ ਕਠੋਰ॥
ਗੁਰ ਸੇਵ ਨ ਭਾਈ ਸਿ ਚੋਰ ਚੋਰ॥2॥ ਉਕਤ, ਪੰਨਾ 1170.
22. ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ॥ ਉਕਤ, ਪੰਨਾ 1246.
23. ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥
ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥ ਉਕਤ, ਪੰਨਾ 510.
24. ਗੁਰ ਸੇਵਾ ਪਰਧਾਨੁ ਸੇਵਕ ਸੂਰ ਹੈ। ਭਾਈ ਗੁਰਦਾਸ ਜੀ, ਵਾਰ 3/10.
25. ਧਰਤੀ ਬੀਜੈ ਸੁ ਲੁਣੈ ਸਤਿਗੁਰੁ ਸੇਵਾ ਸਭ ਫਲ ਚੂਰੈ॥ ਉਕਤ, 40/3.
26. ਪਸੂ ਪਰੇਤਹੁ ਦੇਵ ਕਰਿ ਸਤਿਗੁਰ ਦੇਵ ਸੇਵ ਭੈ ਪਾਏ॥ ਉਕਤ, 28/11.
27. ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ।
ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ। ਸ੍ਰੀ ਗੁਰੂ ਗ੍ਰੰਥ ਸਾਹਿਬ, 673-3.

# ਗੁਰਮਤਿ ਵਿਚ ਸੇਵਾ ਦੇ ਸੰਕਲਪ ਦੀ ਵਿਸ਼ੇਸ਼ਤਾ

—ਡਾ. ਤੇਜਿੰਦਰ ਕੌਰ ਧਾਲੀਵਾਲ

'ਸਿੱਖੀ' ਇਕ ਅਜੇਹੀ ਜੀਵਨ-ਜਾਚ ਹੈ ਜੋ ਗੁਰੂ ਨਾਨਕ ਦੇਵ ਜੀ ਨੇ 'ਸਰਬੱਤ ਦੇ ਭਲੇ' ਅਤੇ ਸਮੁੱਚੀ ਮਾਨਵ ਜਾਤੀ ਦੇ ਕਲਿਆਣ ਲਈ ਸਿਰਜੀ ਤੇ ਇਹੀ ਜੀਵਨ-ਜਾਚ ਇਕ ਜੀਵਨ ਜੋਤ ਬਣ ਕੇ ਦਸਾਂ ਗੁਰੂਆਂ ਵਿਚ ਪ੍ਰਵਜਲਤ ਹੁੰਦੀ ਗਈ।

ਸੇਵਾਦਾਸ, ਜੋ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਸੀ, ਆਪਣੀ "ਪਰਚੀਆਂ" ਵਿਚ ਲਿਖਦਾ ਹੈ :

ਗੁਰੂ ਨਾਨਕ ਦੇਵ, ਗੁਬਿੰਦ ਗੁਰ ਪੂਰਨ ਬ੍ਰਹਮ ਨਿਵਾਸ।
ਜਗਤ ਉਧਾਰਨ ਕਾਰਨੇ ਗੁਰੂ ਅੰਗਦ ਕੀਓ ਪ੍ਰਗਾਸ।
ਗੁਰ ਅੰਗਦ ਅਮਰ ਨਿਵਾਜਿਆ ਸੇਵਾ ਤੇ ਸੁਖ ਦੀਨ।
ਜਿਉਂ ਦੀਪਕ ਪ੍ਰਕਾਸੀਐ ਦੋਨੋ ਸਮਸਰ ਕੀਨ।

ਦਸਾਂ ਸਤਿਗੁਰੂਆਂ 'ਚੋਂ ਹਰੇਕ ਨੇ ਕੁਦਰਤ ਨਾਲ ਪੂਰਨ ਇਕਸੁਰਤਾ ਵਿਚ, ਅਕਾਲ ਪੁਰਖ ਦੇ ਹੁਕਮ ਉਤੇ ਆਧਾਰਿਤ ਇਕ ਹੀ ਫ਼ਲਸਫ਼ਾ ਅਤੇ ਇਕੋ ਹੀ ਜੀਵਨ-ਢੰਗ ਪ੍ਰਚਾਰਿਆ ਸੀ।

ਸਿੱਖੀ ਦੇ ਸਿਧਾਂਤਾਂ ਵਿਚ ਪਹਿਲਾ ਸਿਧਾਂਤ ਹੀ 'ਇਕ ਓਅੰਕਾਰ' ਹੈ, ਜਿਸ ਦੀ ਮੂਲਮੰਤਰ ਵਿਚ ਵਿਆਖਿਆ ਹੈ। ਜੋ ਪਰਮਾਤਮਾ ਦੀ ਕਿਰਪਾ ਉਪਰੰਤ ਮਿਲਦਾ ਹੈ ਤੇ ਕਿਰਪਾ ਉਦੋਂ ਹੁੰਦੀ ਹੈ ਜਦੋਂ ਸੇਵਾ ਤੇ ਕੁਰਬਾਨੀ ਦੀ ਭਾਵਨਾ ਹੋਵੇ। ਗੁਰਮਤਿ ਵਿਚ 'ਸੇਵਾ' ਬਹੁਤ ਹੀ ਡੂੰਘੇ ਅਰਥਾਂ ਦੀ ਲਖਾਇਕ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸੇਵ, ਸੇਵਯ, ਸੇਵਕ, ਸੇਵੜਹ, ਸੇਵਾਦਾਰ, ਟਹਲ, ਚਾਕਰੀ ਆਦਿ ਸੰਬੋਧਨ, ਸੇਵਾ ਅਤੇ ਸੇਵਾ ਨਾਲ ਸੰਬੰਧਿਤ ਵੱਖ ਵੱਖ ਪ੍ਰਸਥਿਤੀਆਂ ਅਤੇ ਮਨੋਭਾਵਨਾਵਾਂ ਨੂੰ ਬਹੁਤ ਹੀ ਅਧਿਆਤਮਕ ਅਤੇ ਦਾਰਸ਼ਨਿਕ ਪੱਧਰ 'ਤੇ ਪ੍ਰਗਟਾਉਂਦੇ ਹਨ। ਮਹਾਨ ਕੋਸ਼ ਵਿਚ ਅਜਿਹੀਆਂ ਅਨੇਕਾਂ ਤੁਕਾਂ, ਅਰਥ ਅਤੇ ਸੰਦਰਭ ਦੇ ਦ੍ਰਿਸ਼ਟੀਕੋਣ ਤੋਂ ਇਹ ਸੰਬੋਧਨ ਵਿਆਖਿਆ ਸਹਿਤ ਸ਼ਾਮਿਲ ਹਨ।[1]

ਸਿੱਖੀ ਗੁਰੂ ਗ੍ਰੰਥ ਸਾਹਿਬ ਦੇ ਅਸੂਲਾਂ ਦੀ ਧਾਰਣੀ ਹੈ ਤੇ ਗੁਰਬਾਣੀ ਫਰਮਾਉਂਦੀ ਹੈ :

ਵਿਚ ਦੁਨੀਆ ਸੇਵ ਕਮਾਈਐ॥ ਤਾ ਦਰਗਾ ਬੈਸਣ ਪਾਈਐ॥[2]

ਗੁਰਬਾਣੀ ਵਿਚ ਪਰਮਾਤਮਾ ਦੇ ਨਿਰਗੁਣ ਦੇ ਸਰਗੁਣ ਦੋਹਾਂ ਸਰੂਪਾਂ ਨੂੰ ਸਵੀਕਾਰਿਆ ਗਿਆ ਹੈ। ਇਹ ਜੱਗ ਉਸ ਸੱਚੇ ਅਕਾਲ ਪੁਰਖ ਦੀ ਕੋਠੜੀ ਮੰਨੀ ਗਈ ਹੈ—ਜਿਸ ਵਿਚ ਉਹ ਆਪ ਵੱਸਿਆ ਹੋਇਆ ਹੈ।

ਇਹ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥[3]

ਗੁਰੂ ਦੇ ਸੱਚੇ ਸਿੱਖ ਭਾਈ ਗੁਰਦਾਸ ਜੀ ਤਾਂ ਏਥੋਂ ਤੱਕ ਆਖਦੇ ਹਨ :

ਵਿਣ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ ॥[4]

ਸੇਵਾ ਕਰਨ ਨਾਲ ਹੀ ਮਾਨ-ਸਨਮਾਨ ਮਿਲਦਾ ਹੈ :

ਜਿਨ ਸੇਵਿਆ ਤਿਨ ਪਾਇਆ ਮਾਨ । ਨਾਨਕ ਗਾਵੀਐ ਗੁਣੀ ਨਿਧਾਨ ॥[5]

ਇਹ ਸੇਵਾ ਨਿਸ਼ਕਾਮ ਹੋਣੀ ਚਾਹੀਦੀ ਹੈ :

ਸੇਵਾ ਕਰਤ ਹੋਇ ਨਿਹਕਾਮੀ । ਤਿਸ ਕਉ ਹੋਤ ਪਰਾਪਤਿ ਸੁਆਮੀ ॥[6]

ਪਰ ਜੋ ਇਹ ਸੇਵਾ ਸੁਆਰਥ ਲਈ, ਬਦਲੇ ਵਿਚ ਕੁਝ ਲੈਣ ਦੇ ਆਸ਼ੇ ਨਾਲ ਅਤੇ ਬਗੈਰ ਪ੍ਰੇਮ-ਭਾਵ ਦੇ ਕੀਤੀ ਜਾਂਦੀ ਹੈ ਤਾਂ ਉਹ ਸੇਵਾ ਨਹੀਂ, ਸੌਦਾ ਹੈ। ਪਰ ਇਸ ਦੇ ਉਲਟ ਜੇ ਸੇਵਾ ਪ੍ਰੇਮ-ਭਾਵ, ਸ਼ਰਧਾ, ਕਿਸੇ ਦੀ ਮਦਦ ਕਰਨ ਲਈ ਨਿਰਸੁਆਰਥ ਕੀਤੀ ਜਾਵੇ ਤਾਂ ਨਿਸ਼ਕਾਮ ਸੇਵਾ ਕਹਾਉਂਦੀ ਹੈ—ਏਹੋ ਜਹੀ ਸੇਵਾ 'ਚੋਂ ਸਦਾ ਸੁੱਖ ਮਿਲਦਾ ਹੈ। ਸੇਵਕ ਨੂੰ ਵੀ ਤੇ ਸੇਵਯ ਨੂੰ ਵੀ। ਨਿਸ਼ਕਾਮ ਸੇਵਾ ਨਾਲ ਕਿਸੇ ਦਾ ਦਿਲ ਜਿੱਤਿਆ ਜਾ ਸਕਦਾ ਹੈ, ਕਿਸੇ ਨੂੰ ਆਪਣੇ ਵੱਸ ਵਿਚ ਵੀ ਕੀਤਾ ਜਾ ਸਕਦਾ ਹੈ—ਦਿਲੋਂ ਅਸ਼ੀਰਵਾਦ ਦੇ ਵਰ ਦੇ ਹੱਕਦਾਰ ਹੋ ਜਾਈਦਾ ਹੈ। ਮਨੁੱਖਤਾ ਦੀ ਸੇਵਾ ਕਰਨ ਨਾਲ ਰੱਬ ਨੂੰ ਖੁਸ਼ ਕੀਤਾ ਜਾ ਸਕਦਾ ਹੈ। ਪ੍ਰੇਮ ਪਿਆਰ ਵਧਦਾ ਹੈ—ਆਪਾ ਵਾਰਨ ਦੀ ਭਾਵਨਾ ਜਾਗਦੀ ਹੈ, ਇਕ ਦੂਜੇ ਲਈ ਕੁਰਬਾਨ ਹੋ ਜਾਣ ਨੂੰ ਜੀ ਕਰਦਾ ਹੈ ਤੇ ਕਈ ਵਾਰੀ ਇਹ ਸੇਵਾ ਏਨੀ ਰੂਹ ਤੇ ਸ਼ਿੱਦਤ ਨਾਲ ਕੀਤੀ ਜਾਂਦੀ ਹੈ ਕਿ ਕੁਰਬਾਨੀ ਤੇ ਬਲੀਦਾਨ ਤੱਕ ਜਾ ਪਹੁੰਚਦੀ ਹੈ। ਸੇਵਕ ਆਪਣੇ ਸੇਵਯ ਲਈ ਕੁਰਬਾਨੀ ਦੇਣ ਨੂੰ ਆਪਣੇ ਧੰਨ ਭਾਗ ਸਮਝਦਾ ਹੈ। ਏਹੋ ਜਹੀਆਂ ਬੇਸ਼ੁਮਾਰ ਮਿਸਾਲਾਂ ਸਿੱਖੀ ਵਿਚ ਮਿਲਦੀਆਂ ਹਨ—ਨਿਸ਼ਕਾਮ ਸੇਵਾ ਤੋਂ ਖੁਸ਼ ਹੋ ਕੇ ਗੁਰਗੱਦੀਆਂ ਬਖਸ਼ੀਆਂ ਜਾਂਦੀਆਂ ਰਹੀਆਂ। ਸੇਵਕ ਸ਼ਰਧਾ ਤੇ ਪਿਆਰ ਵਿਚ ਏਨਾ ਗੜੂੰਦ ਹੁੰਦਾ ਹੈ ਕਿ ਉਹ ਤਾਂ ਆਪਣੇ ਪਿਆਰੇ ਜਾਂ ਇਸ਼ਟ ਦੇ ਹੁਕਮ ਦਾ ਗ਼ੁਲਾਮ ਬਣ ਜਾਂਦਾ ਹੈ। ਭਾਵਨਾ ਤੋਂ ਬਗ਼ੈਰ ਸੱਚੀ ਸੇਵਾ ਨਾ ਕੀਤੀ ਜਾ ਸਕਦੀ ਹੈ ਤੇ ਨਾ ਹੀ ਕਰਵਾਈ ਜਾ ਸਕਦੀ ਹੈ। ਸੱਚਾ ਸੇਵਕ ਤਾਂ ਇਹੀ ਸਮਝਦਾ ਹੈ ਕਿ ਜੇ ਉਸ ਨੂੰ ਆਪਣੇ ਇਸ਼ਟ ਜਾਂ ਪਿਆਰੇ ਦੀ ਸੇਵਾ ਨਸੀਬ ਹੋਈ ਹੈ ਤਾਂ ਇਹ ਪਰਮਾਤਮਾ ਦੀ ਬਖਸ਼ਿਸ਼ ਹੈ—ਬਿਨਾਂ ਕਰਮਾਂ ਤੋਂ ਸੇਵਾ ਨਹੀਂ ਮਿਲਦੀ। 'ਗੁਰੂ ਕਾ ਲੰਗਰ' ਇਕ ਤਰ੍ਹਾਂ ਦੀ ਪ੍ਰਯੋਗਸ਼ਾਲਾ ਹੈ। ਜਿਥੇ ਸੇਵਾ ਦੀ ਜਾਚ ਸਿੱਖਣੀ ਹੁੰਦੀ ਹੈ ਤਾਂ ਜੋ ਇਸ ਨੂੰ ਸਾਰੇ ਸੰਸਾਰ ਵਿਚ ਪਸਾਰਿਆ ਜਾ ਸਕੇ। "ਸਿੱਖ ਧਰਮ ਵਿਚ ਪਰੰਪਰਾ ਇਹੀ ਹੈ ਕਿ ਲੰਗਰ ਵਿਚ ਬਰਤਨਾਂ ਨੂੰ ਮਾਂਜਦਿਆਂ ਰੂਹ ਨੂੰ ਮਾਂਜਿਆ ਜਾਂਦਾ ਹੈ।"

ਗੁਰ ਸੇਵਾ ਤੇ ਭਗਤਿ ਕਮਾਈ । ਤਬ ਇਹ ਮਾਨਸ ਦੇਹੀ ਪਾਈ ॥[7]

ਡਾ. ਹਰਭਜਨ ਸਿੰਘ ਦਿਉਲ ਆਖਦੇ ਨੇ, "ਸੇਵਾ ਤਾਂ ਬਹਿਸ ਦਾ ਵਿਸ਼ਾ ਹੀ ਨਹੀਂ ਹੈ ਸਗੋਂ ਸ਼ਖ਼ਸੀਅਤ ਵਿਚ ਢਾਲਣ ਦੀ ਭਾਵਨਾ ਹੈ। ਸੋ ਸੇਵਾ ਨੂੰ ਵਿਵਸਥਾ ਦੇ ਖੇਤਰ ਵਿਚੋਂ ਕੱਢ ਕੇ ਅਮਲ ਦੇ (ਪ੍ਰੈਕਟੀਕਲ) ਪੱਖੋਂ ਵੇਖ ਸਕੀਏ ਤਾਂ ਬਹੁਤ ਵੱਡੀ ਸੇਵਾ ਹੈ।"

ਸੇਵਾ ਵਾਸਤੇ ਨਿਮਰਤਾ, ਸਬਰ, ਸੰਤੋਖ ਤੇ ਹਲੀਮੀ ਜ਼ਰੂਰੀ ਹੈ। ਜੋ ਸੁਖ ਕਿਸੇ ਨੂੰ

ਸੁੱਖ ਪਹੁੰਚਾਉਣ ਵਿਚ ਹੈ ਉਹ ਕਿਸੇ ਦਾ ਸੁੱਖ ਖੋਹਣ ਵਿਚ ਨਹੀਂ ਮਿਲਦਾ।

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥[8]

ਸੱਚੀ ਸੇਵਾ ਕਰਕੇ ਪਰਮਾਤਮਾ ਨੂੰ ਪਾ ਲਈਦਾ ਹੈ :

ਹਰਿ ਕਾ ਸੇਵਕੁ ਸੋ ਹਰਿ ਜੇਹਾ ॥[9]

ਇਹ ਸੇਵਾ ਸ਼ਰਧਾ ਵਸ ਹੋ ਕੇ ਜਦੋਂ ਆਪਣੇ ਸੇਵਯ ਤੇ ਸੱਚਾ ਵਿਸ਼ਵਾਸ ਕਰਦੀ ਹੈ ਤਾਂ ਸੇਵਯ ਦੇ ਇਸ਼ਾਰੇ ਤੇ ਸਿਰ ਦੇਣ ਲੱਗਿਆਂ ਵੀ ਪਲ ਨਹੀਂ ਲੱਗਦਾ। ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਵਿਸਾਖੀ ਵਾਲੇ ਦਿਨ ਨੰਗੀ ਤਲਵਾਰ ਲੈ ਕੇ ਸਿਰ ਮੰਗਿਆ ਤਾਂ ਵਾਰੀ ਵਾਰੀ ਪੰਜ ਸਿਰ ਉਹਨਾਂ ਦੀ ਤਲਵਾਰ ਅੱਗੇ ਸ਼ਰਧਾ ਨਾਲ ਝੁਕ ਗਏ। ਸ਼ਰਧਾ ਤੇ ਪਿਆਰ ਦਾ ਸਿਖਰ ਹੈ। ਉਹਨਾਂ ਪੰਜਾਂ ਸਿਰਾਂ ਨੇ ਆਪਣੇ ਧੰਨ ਭਾਗ ਸਮਝੇ ਕਿ ਉਹਨਾਂ ਨੂੰ ਸੇਵਾ ਦਾ ਪਵਿੱਤਰ ਮੌਕਾ ਮਿਲਿਆ–ਉਹ ਧੰਨ ਧੰਨ ਹੋ ਗਏ–ਗੁਰੂ ਵੀ ਧੰਨ ਧੰਨ ਹੋ ਗਿਆ–ਤੇ ਉਹਨਾਂ ਇਸ ਗੁਰਵਾਕ ਨੂੰ ਸੱਚ ਕਰ ਵਿਖਾਇਆ :

ਜਉ ਤਉ ਪ੍ਰੇਮ ਖੇਲਨ ਕਾ ਚਾਉ ॥ ਸਿਰ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥[10]

ਅਜੇਹੀ ਸੇਵਾ ਭਾਵਨਾ ਵਿਚ ਗੁਰੂ ਦੇ ਸਿੱਖ ਚਰਖੜੀਆਂ ਤੇ ਚੜ੍ਹੇ, ਤੱਤੀਆਂ ਲੋਹਾਂ ਤੇ ਬੈਠੇ, ਬੰਦ ਬੰਦ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ, ਉਬਲਦੀਆਂ ਦੇਗਾਂ 'ਚ ਬੈਠੇ – ਤੇ ਗੁਰੂ ਦੀ ਮਿਹਰ ਨਾਲ ਸੀ ਤੱਕ ਨਹੀਂ ਕੀਤੀ – ਏਹੋ ਜਹੀ ਸੇਵਾ ਅੱਗੇ ਸ਼ਰਧਾ ਨਾਲ ਸਿਰ ਝੁਕਦਾ ਹੈ ਤੇ ਜੀ ਕਰਦਾ ਹੈ ਕਿ ਪਰਮਾਤਮਾ ਏਹੋ ਜਿਹੀ ਸੇਵਾ ਦੀ ਜੇ ਕਿਤੇ ਇਕ ਕਣੀ ਵੀ ਬਖਸ਼ ਦੇਵੇ ਤਾਂ ਇਹ ਜਨਮ ਸਫਲ ਹੋ ਜਾਵੇ।

ਸਿੱਖੀ ਅਨੁਸਾਰ ਸੇਵਾ ਤਾਂ ਹੀ ਹੋ ਸਕਦੀ ਹੈ ਜੇ 'ਮਾਨਸ ਕੀ ਜਾਤ ਸਬੈ ਏਕ ਪਹਿਚਾਨ ਬੋ' ਵਿਚ ਯਕੀਨ ਕਰਦਿਆਂ ਪਰਮਾਤਮਾ ਵਿਚ ਵਿਸ਼ਵਾਸ ਹੋਵੇ ਤੇ 'ਏਕਸ ਪਿਤਾ ਏਕਸ ਕੇ ਹਮ ਬਾਰਕ' ਮੰਨ ਕੇ ਭਰਾਤਰੀ ਭਾਵਨਾ ਜਾਗੇ ਤੇ ਸਾਰੀ ਲੋਕਾਈ ਨੂੰ ਇੱਕੋ ਨੂਰ 'ਚੋਂ ਉਪਜੀ ਸਮਝਿਆ ਜਾਵੇ।

ਅਵਲਿ ਅਲਹ ਨੂਰੁ ਉਪਾਇਆ ਕੁਦਰਤ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥[11]

ਗੁਰਮਤਿ ਨੇ "ਸੇਵਾ ਨੂੰ ਵਿਅਕਤੀਗਤ ਸੰਕੀਰਣਤਾ ਵਿਚੋਂ ਕੱਢ ਕੇ ਸਮੂਹਕਤਾ ਦੇ ਪ੍ਰਸੰਗ ਵਿਚ ਪੇਸ਼ ਕੀਤਾ ਹੈ। ਏਸੇ ਲਈ ਸਿੱਖ ਧਰਮ ਵਿਚ ਸੇਵਾ ਦਾ ਭਾਵ ਜਿੰਨਾ ਉੱਚਾ ਤੇ ਸੁੱਚਾ ਪਰਵਾਨ ਕੀਤਾ ਗਿਆ ਹੈ ਓਨਾ ਕਿਸੇ ਹੋਰ ਮੱਤ ਵਿਚ ਨਜ਼ਰ ਨਹੀਂ ਆਉਂਦਾ ਕਿਉਂਕਿ ਬਾਣੀਕਾਰਾਂ ਨੇ ਸਿੱਖ ਨੂੰ ਵਿਸ਼ਵ ਦਾ ਸੇਵਕ ਪਰਵਾਨ ਕੀਤਾ ਹੈ।"

ਗੁਰੂ ਗ੍ਰੰਥ ਸਾਹਿਬ ਵਿਚ ਸੇਵਾ ਦੇ ਕਈ ਰੂਪ ਹਨ ਤੇ ਕਈ ਤਰੀਕੇ ਦੱਸੇ ਗਏ ਹਨ। ਪਰਮਾਤਮਾ ਦੇ ਦੋਵੇਂ ਸਰਗੁਣ ਤੇ ਨਿਰਗੁਣ ਸਰੂਪ ਮੰਨੇ ਗਏ ਹਨ। ਪਰਮਾਤਮਾ ਨੂੰ ਦੋਹਾਂ ਰੂਪਾਂ ਵਿਚ ਮਹਿਸੂਸ ਕੀਤਾ ਗਿਆ ਹੈ ਤੇ ਇਸ ਲਈ ਜਨ–ਸੇਵਾ, ਸੰਤ–ਸੇਵਾ, ਪ੍ਰਭੂ–ਸੇਵਾ ਨਾਲੋ ਨਾਲ ਚਲਦੀ ਹੈ ਤੇ ਵਿਸ਼ਵਾਸ ਕੀਤਾ ਜਾਂਦਾ ਹੈ ਕਿ :

ਮੇਰਾ ਮੁਝ ਮਹਿ ਕਿਛ ਨਹੀਂ-ਜੋ ਕਿਛ ਹੈ ਸੋ ਤੇਰਾ ॥
ਤੇਰਾ ਤੁਝ ਕੌ ਸਉਪਤੇ ਕਿਆ ਲਾਗੈ ਮੇਰਾ ॥[12]

ਇਸ ਲਈ ਤਨ ਮਨ ਧਨ ਤੇ ਸੁਰਤਿ ਸਭ ਕੁਝ ਪਿਆਰੇ ਜਾਂ ਇਸ਼ਟ ਦੇ ਹਵਾਲੇ ਕਰਨ ਤੋਂ ਭੋਰਾ ਵੀ ਗੁਰੇਜ਼ ਨਹੀਂ ਹੋਣਾ ਚਾਹੀਦਾ। ਮਨੁੱਖ ਤਾਂ ਖਾਲੀ ਹੱਥ ਆਉਂਦਾ ਹੈ ਤੇ ਖਾਲੀ ਹੱਥ ਹੀ ਜਾਂਦਾ ਹੈ। ਪ੍ਰਭੂ ਦਾ ਪਿਆਰਾ ਮੁਕਤੀ ਚਾਹੁੰਦਾ ਹੈ। ਮੁੜ ਉਸ ਪਰਮਾਤਮਾ ਨਾਲ ਅਭੇਦ ਹੋਣਾ ਚਾਹੁੰਦਾ ਹੈ। ਇਸੇ ਲਈ ਉਹ ਨਿਸ਼ਕਾਮ ਸੇਵਾ ਕਰਦਾ ਹੈ – ਜੇ ਸੇਵਾ ਨਿਸ਼ਕਾਮ ਨਾ ਹੋਵੇ ਤਾਂ ਉਹ ਹਮੇਸ਼ਾਂ ਭਟਕਦਾ ਰਹੇਗਾ – ਆਵਾਗਵਣ ਦੇ ਚੱਕਰ 'ਚ ਪਿਆ ਰਹੇਗਾ – ਉਸ ਦੀ ਰੂਹ ਨੂੰ ਕਦੇ ਵੀ ਸਕੂਨ ਨਹੀਂ ਮਿਲੇਗਾ।

ਤਨ ਦੀ ਸੇਵਾ ਵਿਚ ਉਹ ਆਪਣੇ ਹੱਥ ਪੈਰ ਅੱਖਾਂ ਦੀਆਂ ਪਲਕਾਂ ਕੇਸ ਸਭ ਕੁਝ ਆਪਣੇ ਇਸ਼ਟ ਦੀ ਸੇਵਾ ਵਿਚ ਇਸਤੇਮਾਲ ਕਰਨਾ ਚਾਹੁੰਦਾ ਹੈ – ਉਸ ਦਾ ਜੀ ਕਰਦਾ ਹੈ ਕਿ ਆਪਣੇ ਕੇਸਾਂ ਨਾਲ ਪ੍ਰਭੂ ਦੇ ਚਰਨਾਂ ਦੀ ਧੂੜ ਸਾਫ਼ ਕਰੇ – ਉਸ ਦੇ ਰਾਹਾਂ 'ਚ ਪਲਕਾਂ ਵਿਛਾਵੇ – ਜੇ ਇਹ ਸਰੀਰ ਪਰਮਾਤਮਾ ਦੀ ਸੇਵਾ ਲਈ ਕੰਮ ਆਉਂਦਾ ਹੈ ਤਾਂ ਉਹ ਧੰਨ ਹੈ ਨਹੀਂ ਤਾਂ ਵਿਅਰਥ ਹੈ।

ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥[13]

ਪਹਿਲਾਂ ਪਹਿਲ ਜਦੋਂ ਬਿਜਲੀ ਨਹੀਂ ਸੀ ਹੁੰਦੀ ਤਾਂ ਅਤਿ ਦੀ ਗਰਮੀ ਵਿਚ ਸੇਵਕ ਪੱਖਾ ਝੱਲਣ ਦੀ ਸੇਵਾ ਵੀ ਕਰਦਾ ਸੀ – ਚੱਕੀ ਪੀਸ ਕੇ ਆਟਾ ਤਿਆਰ ਕਰਦਾ ਸੀ – ਦੂਰੋਂ ਦੂਰੋਂ ਪਾਣੀ ਢੋਅ ਕੇ ਆਪਣੇ ਪਿਆਰੇ ਦੀ ਸੇਵਾ ਵਿਚ ਹਾਜ਼ਿਰ ਕਰਦਾ ਸੀ – ਗੁਰੂ ਅੰਗਦ ਦੇਵ ਜੀ ਲਈ ਗੁਰੂ ਅਮਰਦਾਸ ਜੀ ਦਰਿਆ 'ਚੋਂ ਪਾਣੀ ਦਾ ਘੜਾ ਲਿਆ ਕੇ ਰੋਜ਼ ਗੁਰੂ ਜੀ ਨੂੰ ਇਸ਼ਨਾਨ ਕਰਾਉਂਦੇ ਹੁੰਦੇ ਸਨ – ਇਸੇ ਵਿਚ ਉਹਨਾਂ ਨੂੰ ਸੁਖ ਮਿਲਦਾ ਸੀ – ਤਨ ਨਾਲ ਕੀਤੀ ਸੇਵਾ ਦਾ ਗੁਰਬਾਣੀ ਵਿਚ ਕਈ ਥਾਈਂ ਜ਼ਿਕਰ ਆਉਂਦਾ ਹੈ।

ਪੱਖਾ ਫੇਰੀ ਪਾਣੀ ਢੋਵਾਂ ਹਰਿ ਜਨ ਕੈ ਪੀਸਣ ਪੀਸਿ ਕਮਾਵਾਂ ॥[14]

ਇਸ ਤਰ੍ਹਾਂ ਦੀ ਤਨ ਨਾਲ ਕੀਤੀ ਸੇਵਾ ਜਾਂ ਭਾਵਨਾ ਮਨ ਨੂੰ ਨੀਵਾਂ ਤੇ ਸੋਚ ਨੂੰ ਉੱਚਿਆਂ ਰੱਖਦੀ ਹੈ। 'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆਂ ਤੱਤ' ਨੂੰ ਸੱਚ ਕਰ ਕੇ ਵਿਖਾਉਂਦੀ ਹੈ—ਆਪਾ ਵਾਰਨ ਦੀ ਭਾਵਨਾ ਪੈਦਾ ਕਰਦੀ ਹੈ-'ਆਪ ਗਵਾਈਐ ਤ ਸਹੁ ਪਾਈਐ।' ਮਨ ਅੰਦਰ ਨਿਮਰਤਾ, ਹਲੀਮੀਂ ਆਉਂਦੀ ਹੈ ਹਉਮੈ ਦੀ ਮੈਲ ਲੱਥ ਜਾਂਦੀ ਹੈ, ਤੇ ਜਿਥੇ ਇਹੋ ਜਿਹੇ ਗੁਣ ਪੈਦਾ ਹੋ ਜਾਣ ਉਥੇ ਪਰਮਾਤਮਾ ਬਹੁੜ ਪੈਂਦਾ ਹੈ – ਆਪਣੇ ਸੇਵਕ ਨੂੰ ਗਲ ਨਾਲ ਲਾ ਲੈਂਦਾ ਹੈ।

ਸਿੱਖੀ ਅਨੁਸਾਰ ਤਨ ਦੇ ਨਾਲ ਨਾਲ ਧਨ ਦੀ ਸੇਵਾ ਕਰਨ ਦਾ ਵੀ ਆਦੇਸ਼ ਹੈ:

ਘਾਲਿ ਖਾਇ ਕਿਛ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ ॥[15]

ਮਿਹਨਤ ਮੁਸ਼ਕਤ ਦੀ ਸੱਚੀ ਸੁੱਚੀ ਕਮਾਈ ਵਿਚੋਂ ਨੇਕ ਕੰਮਾਂ ਲਈ ਖਰਚ ਕਰਨਾ ਸਿੱਖ ਦਾ ਧਰਮ ਮੰਨਿਆ ਜਾਂਦਾ ਹੈ। ਇਸ ਦੀ ਪਿਰਤ ਵੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਵਿਚ ਅਮਲੀ ਰੂਪ ਵਿਚ ਕਰ ਕੇ ਪਾਈ। ਉਹਨਾਂ ਦੇ ਬਚਪਨ ਨਾਲ ਸੰਬੰਧਿਤ

ਸਾਖੀਆਂ ਇਸ ਗੱਲ ਦੀ ਸ਼ਾਹਦੀ ਭਰਦੀਆਂ ਹਨ। ਸੱਚਾ ਸੌਦਾ ਕਰਨ ਗਏ ਉਹ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਆਏ ਸਨ। ਦੁਨੀਆਂ ਦਾ ਕੋਈ ਵੀ ਸ਼ਖਸ ਜੋ ਆਪਣੀ ਕਮਾਈ 'ਚੋਂ ਗਰੀਬਾਂ ਨੂੰ ਭੋਜਨ ਛਕਾਉਂਦਾ ਹੈ – ਜਾਂ ਲੋੜਵੰਦਾਂ ਦੀ ਧਨ ਨਾਲ ਮਦਦ ਕਰਦਾ ਹੈ–ਲੰਗਰ ਗੁਰਦੁਆਰੇ ਜਾਂ ਬਿਮਾਰਾਂ ਦੀ ਸਹਾਇਤਾ ਕਰਦਾ ਹੈ ਉਸ ਤੇ ਗੁਰੂ ਨਾਨਕ ਪ੍ਰਸੰਨ ਹੈ। ਉਸ ਦੀ ਜੀਵਨ ਜਾਚ ਸਿੱਖੀ ਹੈ। ਕਿਉਂਕਿ ਨਾਮ ਜਪਣਾ, ਕਿਰਤ ਕਰਨੀ ਤੇ ਵੰਡ ਛਕਣਾ ਸਿੱਖੀ ਦੇ ਮੁੱਢਲੇ ਅਸੂਲਾਂ ਵਿਚ ਹੈ। ਇਹ ਸਾਡੇ ਸੰਸਕਾਰ ਵੀ ਹਨ ਤੇ ਪਰੰਪਰਾ ਵੀ। ਹਾੜ੍ਹੀ ਸਾਉਣੀ ਦੀ ਨਵੀਂ ਫ਼ਸਲ ਵਿਚੋਂ ਕੁਝ ਹਿੱਸਾ ਗੁਰਦੁਆਰੇ, ਲੰਗਰ ਜਾਂ ਗਰੀਬਾਂ ਨੂੰ ਦੇਣਾ – ਏਥੋਂ ਤੱਕ ਕਿ ਗਾਂ ਦੇ ਸੂਣ 'ਤੇ ਬਹੁਲੀ, ਦੁੱਧ ਤੇ ਖੀਰ ਪਹਿਲਾਂ ਗੁਰਦੁਆਰੇ ਚੜ੍ਹਾਈ ਜਾਂਦੀ ਹੈ ਤੇ ਫਿਰ ਬਾਅਦ ਵਿਚ ਘਰ ਵਰਤੀ ਜਾਂਦੀ ਹੈ। ਕਿਸੇ ਸੰਤ, ਪੀਰ–ਫ਼ਕੀਰ ਜਾਂ ਗਰੀਬ ਗੁਰਬੇ ਨੂੰ ਘਰੋਂ ਖਾਲੀ ਨਹੀਂ ਮੋੜਿਆ ਜਾਂਦਾ, ਸਉਣ ਦੇ ਮਹੀਨੇ ਵੀ ਪਹਿਲਾ ਪੂੜਾ ਰੱਬ ਦੇ ਨਾਂ ਤੇ ਚਿੜੀਆਂ ਕਾਵਾਂ ਨੂੰ ਪਾਇਆ ਜਾਂਦਾ ਹੈ – ਫਿਰ ਰੱਬ ਦਾ ਸ਼ੁਕਰ ਕਰ ਕੇ ਖੁਦ ਖਾਧਾ ਜਾਂਦਾ ਹੈ। ਕਿਸੇ ਖੁਸ਼ੀ ਦੇ ਮੌਕੇ ਤੇ ਆਪਣਿਆਂ ਨੂੰ ਸ਼ਗਨ ਦੇਣ ਤੋਂ ਪਹਿਲਾਂ ਕੁਝ ਰੁਪਈਏ ਉਸ ਤੋਂ ਵਾਰ ਕੇ ਗਰੀਬਾਂ ਨੂੰ ਦਿੱਤੇ ਜਾਂਦੇ ਹਨ। ਸਿੱਖਾਂ ਦੀਆਂ ਰਸਮਾਂ ਰੀਤਾਂ ਵਿਚ ਵੀ ਆਪਣੀ ਕਮਾਈ 'ਚੋਂ ਗਰੀਬਾਂ ਨੂੰ ਕੁਝ ਨ ਕੁਝ ਦੇਣ ਖ਼ਾਤਿਰ ਕਈ ਮੌਕੇ ਤੇ ਰਿਵਾਜ਼ ਬਣਾ ਲਏ ਗਏ ਹਨ। ਕੁਝ ਨਾ ਕੁਝ ਕਿਸੇ ਨਾ ਕਿਸੇ ਬਹਾਨੇ ਹੱਥੋਂ ਦਿੱਤਾ ਹੀ ਜਾਂਦਾ ਹੈ। ਹੱਥੋਂ ਦੇਣਾ ਸਾਡੀ ਜੀਵਨ ਜਾਚ ਵਿਚ ਹੀ ਸ਼ਾਮਿਲ ਹੋ ਚੁੱਕਾ ਹੈ। ਲੋਕ ਵਿਸ਼ਵਾਸਾਂ ਵਿਚ ਵੀ ਇਹ ਗੱਲ ਰਚਮਿਚ ਗਈ ਹੈ। ਘਰ ਵਿਚ ਕੋਈ ਬਿਮਾਰ ਵੀ ਹੋ ਜਾਵੇ ਤਾਂ ਅਸੀਂ ਉਸ ਦਾ ਹੱਥ ਲੁਆ ਕੇ ਦਾਨ ਪੁੰਨ ਕਰਦੇ ਹਾਂ। ਇਹ ਦਾਨ ਭਾਵੇਂ ਗੁਰਦੁਆਰੇ ਜਾਵੇ ਲੰਗਰ ਵਿਚ ਜਾਵੇ ਤਾਂ ਪਿੰਗਲਵਾੜੇ ਜਾਂ ਕੁਸ਼ਟ ਆਸ਼ਰਮ – ਇਹ ਆਪਣੀ ਆਪਣੀ ਸ਼ਰਧਾ 'ਤੇ ਵਿਸ਼ਵਾਸ 'ਤੇ ਨਿਰਭਰ ਕਰਦਾ ਹੈ। ਪਰ ਇਸ ਨਾਲ ਅਸੀਂ ਧਨ ਦੀ ਸੇਵਾ ਵਿਚ ਹਿੱਸਾ ਜ਼ਰੂਰ ਲੈ ਰਹੇ ਹੁੰਦੇ ਹਾਂ।

ਲੋਕ ਭਲਾਈ ਲਈ ਧਨ ਦੀ ਲੋੜ ਨੂੰ ਪੂਰਿਆਂ ਕਰਨ ਲਈ ਗੁਰੂ ਸਾਹਿਬਾਨ ਨੇ ਦਸਵੰਧ ਦੀ ਸੰਸਥਾ ਕਾਇਮ ਕੀਤੀ। ਰਹਿਤਨਾਮਿਆਂ ਵਿਚ ਵੀ ਇਸ ਦਾ ਜ਼ਿਕਰ ਹੈ:

ਦਸ ਨਖ ਕਰਿ ਜੋ ਕਾਰ ਕਮਾਵੈ। ਤਾਂ ਕਰ ਜੋ ਧਨ ਘਰ ਮਹਿ ਆਵੈ ॥
ਤਿਸ ਤੇ ਗੁਰ ਦਸੌਂਧ ਜੋ ਦੇਈ। ਸਿੰਘ ਸਯਸ ਬਹੁ ਜਗ ਮੇ ਲੇਈ ॥

ਤਨ ਦੀ ਸੇਵਾ ਨਾਲ ਤਨ ਪਵਿੱਤਰ ਹੋ ਜਾਂਦਾ ਹੈ, ਧਨ ਦੀ ਸੇਵਾ ਨਾਲ ਮਾਇਆ ਨਾਲ ਮੋਹ ਟੁੱਟਦਾ ਹੈ ਤੇ ਮਨ ਸ਼ੁੱਧ ਹੋ ਜਾਂਦਾ ਹੈ। ਪਰਮਾਤਮਾ ਨਾਲ ਸਾਂਝ ਵਧਦੀ ਹੈ, ਹਿਰਦੇ ਵਿਚ ਉਸ ਦੇ ਨਾਮ ਦੀ ਜੋਤ ਜਗ ਪੈਂਦੀ ਹੈ, ਰੂਹ ਰੌਸ਼ਨ ਹੋ ਜਾਂਦੀ ਹੈ। ਸੇਵਕ ਪੂਰੀ ਦੀ ਪੂਰੀ ਡੋਰੀ ਪਰਮਾਤਮਾ ਤੇ ਸੁੱਟ ਦਿੰਦਾ ਹੈ:

ਮਨ ਬੇਚੈ ਸਤਿਗੁਰ ਕੈ ਪਾਸਿ। ਤਿਸ ਸੇਵਕ ਕੇ ਕਾਰਜ ਰਾਸਿ ॥[16]

ਜੋ ਸੇਵਾ ਮਨ ਨਾਲ ਕੀਤੀ ਜਾਂਦੀ ਹੈ ਉਸੇ ਨਾਲ ਹੀ ਜੀਵਨ ਵਿਚ ਟਿਕਾਅ ਆਉਂਦਾ ਹੈ, ਇਕਾਗਰਤਾ ਬਣਦੀ ਹੈ। ਚਿੱਤ ਲਾ ਕੇ ਕੀਤੀ ਸੇਵਾ ਹੀ ਸਫ਼ਲ ਹੁੰਦੀ ਹੈ:

ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ॥[17]

ਕਿਸੇ ਵੀ ਤਰ੍ਹਾਂ ਦੀ ਸੇਵਾ ਦਾ ਪ੍ਰੇਰਣਾ ਸਰੋਤ ਮਨ ਹੀ ਹੁੰਦਾ ਹੈ। ਜੇ ਮਨ ਹਿੰਮਤ ਨਹੀਂ ਦੇਵੇਗਾ ਤਾਂ ਤਨ ਵੀ ਆਲਸੀ ਰਹੇਗਾ ਤੇ ਧਨ ਨਾਲ ਸੇਵਾ ਕਰਨ ਦਾ ਹੌਂਸਲਾ ਵੀ ਨਹੀਂ ਪਏਗਾ।

ਪਰ ਇਹਨਾਂ ਸਾਰਿਆਂ ਤੋਂ ਉੱਪਰ ਹੈ ਸੁਰਤਿ ਦੁਆਰਾ ਸੇਵਾ। ਪ੍ਰਿੰ. ਪ੍ਰਕਾਸ਼ ਸਿੰਘ ਲਿਖਦੇ ਹਨ: "ਸੁਰਤਿ ਦੇ ਅਨੇਕਾਂ ਅਰਥਾਂ ਵਿਚੋਂ ਇਕ ਅਰਥ ਹੈ ਧਿਆਨ। ਧਿਆਨ ਦੁਆਰਾ ਭਾਵ ਸਿਮਰਨ ਦੁਆਰਾ ਸੇਵਾ। ਇਹ ਸੇਵਾ ਹੈ ਜਾਪੁ। ਇਹ ਹੈ ਅਰਾਧਨਾ।" ਇਸ਼ਟ ਦੀ ਅਰਾਧਨਾ ਹੀ ਇਸ਼ਟ ਦੀ ਸੇਵਾ ਹੈ। ਹਰ ਵੇਲੇ ਪ੍ਰਭੂ ਨੂੰ ਹਿਰਦੇ ਵਿਚ ਵਸਾਈ ਰੱਖਣਾ, ਸੁਤਿਆਂ ਜਾਗਦਿਆਂ ਸੁਰਤਿ ਪਰਮਾਤਮਾ ਨਾਲ ਜੁੜੀ ਰਹਿਣੀ। ਸੁਆਸ ਸੁਆਸ ਨਾਲ ਉਸ ਨੂੰ ਯਾਦ ਕਰਨਾ, ਇਹ ਇਕ ਸਾਧਨਾ ਹੈ, ਤਪੱਸਿਆ ਹੈ। ਇਸ ਨਾਲ ਪਰਮਾਤਮਾ ਅੰਦਰੋਂ ਹੀ ਪ੍ਰਗਟ ਹੋ ਜਾਂਦਾ ਹੈ ਤੇ ਬਾਬਾ ਫਰੀਦ ਦਾ ਕਥਨ ਪ੍ਰਤੱਖ ਰੂਪ ਵਿਚ ਸੱਚ ਹੁੰਦਾ ਵਿਖਾਈ ਦਿੰਦਾ ਹੈ ਕਿ ਰੱਬ ਹਿਰਦੇ ਵਿਚ ਵੱਸਦਾ ਹੈ।

ਸੁਰਤਿ ਦੀ ਸੇਵਾ ਹਰ ਸੇਵਾ ਦਾ ਸਿਖਰ ਹੈ। ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਸੱਚਾ ਸੁਖ ਮਿਲਦਾ ਹੈ। ਕੋਈ ਹੋਰ ਲਾਲਸਾ ਨਹੀਂ ਰਹਿ ਜਾਂਦੀ। ਪਰ ਏਹੋ ਜੇਹੀ ਸੇਵਾ ਰੱਬ ਦੀ ਮਿਹਰ ਨਾਲ ਹੀ ਪ੍ਰਾਪਤ ਹੁੰਦੀ ਹੈ। ਏਹੋ ਜੇਹੀ ਅਰਾਧਨਾ ਸਵਾਸ ਸਵਾਸ ਨਾਲ ਹੁੰਦੀ ਹੈ। ਇਸ ਵਿਚ ਕੋਈ ਗਿਣਤੀ ਨਹੀਂ ਹੁੰਦੀ। ਆਪਣਾ ਆਪ ਭੁਲਾ ਕੇ ਸੇਵਾ ਕੀਤੀ ਜਾਂਦੀ ਹੈ:

- ਆਪੁ ਗਵਾਈਐ ਤਾਂ ਸਹੁ ਪਾਈਐ॥[18]
- ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ॥
  ਨਾਨਕ ਤੇ ਜਨ ਨਾਮਿ ਮਿਲੇਇ॥[19]

ਪ੍ਰਭ ਦੀ ਸੇਵਾ ਨਾਲ ਆਵਾਗਵਣ ਸਭ ਮਿਟ ਜਾਂਦਾ ਹੈ। ਜੋ ਸ਼ਖਸ ਆਪਾ ਤਿਆਗ ਕੇ ਗੁਰਦੇਵ ਦੀ ਸ਼ਰਨ ਵਿਚ ਆ ਜਾਂਦਾ ਹੈ ਉਸ ਦੇ ਜਨਮ ਦਾ ਉਧਾਰ ਹੋ ਜਾਂਦਾ ਹੈ:

ਆਵਾ ਗਵਨੁ ਮਿਟੈ ਪ੍ਰਭ ਸੇਵ। ਆਪ ਤਿਆਗਿ ਸਰਨਿ ਗੁਰਦੇਵ॥
ਇਉ ਰਤਨ ਜਨਮ ਕਾ ਹੋਇ ਉਧਾਰ। ਹਰਿ ਹਰਿ ਸਿਮਰਿ ਪ੍ਰਾਨ ਆਧਾਰ॥[20]

ਤਨ ਮਨ ਧਨ ਤੇ ਸੁਰਤਿ ਨਾਲ ਕੀਤੀ ਗਈ ਸੱਚੀ ਸੇਵਾ ਨਾਲ ਗੁਰਦੇਵ ਦੀ ਖੁਸ਼ੀ ਮਿਲਦੀ ਹੈ ਤੇ ਸੇਵਾ ਪੂਰਨ ਹੁੰਦੀ ਹੈ:

ਸੁਪ੍ਰਸੰਨ ਭਏ ਗੁਰਦੇਵ। ਪੂਰਨ ਹੋਈ ਸੇਵਕ ਕੀ ਸੇਵ॥[21]

## ਹਵਾਲੇ ਤੇ ਟਿੱਪਣੀਆਂ

1. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਨੈਸ਼ਨਲ ਬੁਕ ਸ਼ਾਪ, ਪੰਨਾ 2003.
2-3. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 26, 463.
4. ਵਾਰਾਂ ਭਾਈ ਗੁਰਦਾਸ, 27.10
5-21. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 2, 286, 1159, 314, 668, 1412, 1349, 1375, 745, 749, 1245, 236, 644, 722, 277, 288, 295.

# ਗੁਰਮਤਿ ਸੰਗੀਤ ਦੇ ਵਿਕਾਸ ਲਈ ਜਵੱਦੀ ਟਕਸਾਲ ਦੀ ਅਦੁੱਤੀ ਨਿਸ਼ਕਾਮ-ਸੇਵਾ

**ਡਾ. ਜਸਬੀਰ ਕੌਰ***

ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਮਾਨਵ-ਆਤਮਾ ਦੇ ਬੇਸੁਰ ਹੋ ਚੁੱਕੇ ਸਾਜ਼ ਨੂੰ ਸੁਰ ਕਰਨ ਲਈ ਕੇਵਲ ਫਲਸਫਾਨਾ ਗਿਆਨ ਹੀ ਨਹੀਂ ਦਿੱਤਾ ਸਗੋਂ ਧੁਰ ਕੀ ਬਾਣੀ ਨੂੰ ਰਾਗਾਂ ਵਿਚ ਉਚਾਰ ਕੇ ਮਨੁੱਖੀ ਜੀਵਨ ਨੂੰ ਸੁਰ ਕਰਨ ਦਾ ਉਪਰਾਲਾ ਵੀ ਕੀਤਾ। ਇਹੀ ਕਾਰਨ ਹੈ ਕਿ ਗੁਰੂ ਸਾਹਿਬ ਨੇ ਮਨੁੱਖ ਦੀਆਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਬੇਸੁਰੀਆਂ ਤਾਰਾਂ ਨੂੰ ਸੁਰ ਕਰਨ ਲਈ ਚਾਰ ਉਦਾਸੀਆਂ ਕੀਤੀਆਂ ਤੇ ਵਿਭਿੰਨ ਧਰਮ ਆਗੂਆਂ ਨਾਲ ਵਿਚਾਰ ਚਰਚਾ ਵੀ। ਇਤਿਹਾਸ ਗਵਾਹ ਹੈ ਕਿ ਗੁਰੂ ਘਰ ਵਿਚ ਪਹਿਲਾਂ ਕੀਰਤਨ ਰਬਾਬੀ ਹੀ ਕਰਦੇ ਸਨ ਪਰ ਗੁਰੂ ਅਮਰਦਾਸ ਜੀ ਨੇ ਤੇ ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਵਿਚ ਇਹ ਕੀਰਤਨ ਦੀ ਦਾਤ ਅਤੁਟ ਵਰਤਾਈ ਜਿਸ ਦੀ ਗਵਾਹੀ ਭਾਈ ਗੁਰਦਾਸ ਜੀ ਦੀ ਬਾਣੀ ਵਿਚੋਂ ਮਿਲਦੀ ਹੈ। "ਘਰੁ ਘਰੁ ਅੰਦਰਿ ਧਰਮਸਾਲ ਹੋਵੇ ਕੀਰਤਨ ਸਦਾ ਵਿਸੋਆ"।

ਗੁਰਮਤਿ ਸੰਗੀਤ ਦੇ ਵਿਕਾਸ ਵਿਚ ਕੀਰਤਨ ਦੀ ਟਕਸਾਲ ਪਰੰਪਰਾ ਦਾ ਵਡੇਰੇ ਰੂਪ ਵਿਚ ਯੋਗਦਾਨ ਪ੍ਰਾਪਤ ਹੁੰਦਾ ਹੈ ਇਨ੍ਹਾਂ ਟਕਸਾਲਾਂ ਵਿਚ ਗੁਰਮਤਿ ਸੰਗੀਤ ਦੀ ਆਰੰਭਿਕ ਸਿੱਖਿਆ ਦਿੱਤੀ ਜਾਂਦੀ ਸੀ। ਜਗਿਆਸੂਆਂ ਦੀ ਚੇਤਨਾ ਵਿਚ ਇਹ ਜਗਿਆਸਾ ਉਪਜਣੀ ਸੁਭਾਵਕ ਹੈ ਕਿ 'ਟਕਸਾਲ' ਕੀ ਹੁੰਦੀ ਹੈ।

**ਟਕਸਾਲ**: ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਟਕਸਾਲ ਦਾ ਅਰਥ ਟਕੇ ਬਣਾਉਣ ਦਾ ਘਰ ਜਿਥੇ ਰੁਪਿਆ ਆਦਿ ਸਿੱਕੇ ਬਣਾਏ ਜਾਣ ਜਾਂ ਉੱਤਮ ਸਿੱਖਿਆ ਦੇਣ ਵਾਲੀ ਪਾਠਸ਼ਾਲਾ। ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਟਕਸਾਲ ਉਸ ਸੰਸਥਾ ਨੂੰ ਕਿਹਾ ਜਾਂਦਾ ਹੈ ਕਿ ਜਿਥੇ ਕੋਈ ਸਿਖਲਾਈ ਦਿੱਤੀ ਜਾਵੇ। ਸਿੱਖ ਧਰਮ ਵਿਚ ਜਿਥੇ ਗੁਰਮਤਿ ਸੰਗੀਤ ਦੇ ਪ੍ਰਬੰਧ ਅਧੀਨ ਕੀਰਤਨ ਦੀ ਸਿਖਲਾਈ ਦਿੱਤੀ ਜਾਂਦੀ ਹੈ ਉਸ ਸੰਸਥਾ ਨੂੰ ਟਕਸਾਲ ਦਾ ਨਾਮ ਦਿੱਤਾ ਗਿਆ ਹੈ।

ਮਹੱਤਵ: ਪੁਰਾਤਨ ਸਮੇਂ ਤੋਂ ਹੀ ਧਰਮ ਅਤੇ ਸੰਗੀਤ ਦਾ ਡੂੰਘਾ ਸੰਬੰਧ ਰਿਹਾ ਹੈ। ਵਿਸ਼ਵ ਦੇ ਲਗਭਗ ਸਾਰੇ ਧਰਮਾਂ ਵਿਚ ਹੀ ਧਰਮ ਦੇ ਪ੍ਰਚਾਰ ਲਈ ਸੰਗੀਤ ਦਾ ਸਹਾਰਾ ਲਿਆ ਗਿਆ ਹੈ। ਸਿੱਖ ਗੁਰੂ ਸਾਹਿਬਾਨ ਨੇ ਧੁਰ ਕੀ ਬਾਣੀ ਨੂੰ ਸਮੁੱਚੀ ਲੋਕਾਈ ਤੱਕ ਸੰਚਾਰਿਤ ਕਰਨ ਹਿੱਤ ਜਿਹੜਾ ਵਿਸ਼ੇਸ਼ ਵਿਧੀ ਵਿਧਾਨ ਸਿਰਜਿਆ ਉਸ ਸਮੁੱਚੇ ਸੰਗੀਤ

---

*ਮੁਖੀ, ਪੰਜਾਬੀ ਵਿਉਂਤ ਵਿਕਾਸ ਵਿਭਾਗ, ਪੰ.ਯੂ., ਪਟਿਆਲਾ।

ਪ੍ਰਬੰਧ ਨੂੰ ਗੁਰਮਤਿ ਸੰਗੀਤ ਕਹਿੰਦੇ ਹਨ। ਗੁਰਮਤਿ ਸੰਗੀਤ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਗੁਰੂ ਨਾਨਕ ਦੇਵ ਜੀ ਨੇ ਪਹਿਲਾ ਕੀਰਤਨ ਕੇਂਦਰ ਕਰਤਾਰਪੁਰ ਵਿਖੇ ਸਥਾਪਿਤ ਕੀਤਾ। ਇਸ ਪਰੰਪਰਾ ਦੇ ਵਿਕਾਸ ਵਿਚ ਗੁਰੂ ਅੰਗਦ ਦੇਵ ਜੀ ਨੇ ਦੂਜਾ ਕੀਰਤਨ ਕੇਂਦਰ ਖਡੂਰ ਸਾਹਿਬ, ਤੀਜਾ ਕੇਂਦਰ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਸਥਾਪਿਤ ਕੀਤਾ ਅਤੇ ਇਨ੍ਹਾਂ ਹੀ ਕੀਰਤਨ ਕੇਂਦਰਾਂ ਵਿਚ ਗੁਰਮਤਿ ਸੰਗੀਤ ਦੀ ਅਰੰਭਕ ਸਿੱਖਿਆ ਵਿਧੀ ਪੂਰਵਕ ਦਿੱਤੀ ਜਾਂਦੀ ਸੀ। ਗੁਰੂ ਕਾਲ ਤੋਂ ਹੀ ਵੱਖ-ਵੱਖ ਗੁਰਦੁਆਰਿਆਂ, ਡੇਰਿਆਂ ਵਿਚ ਸੰਤਾਂ-ਮਹੰਤਾਂ ਵੱਲੋਂ ਗੁਰਮਤਿ ਸੰਗੀਤ ਦੀ ਸਿੱਖਿਆ ਦਾ ਵਿਸ਼ੇਸ਼ ਪ੍ਰਬੰਧ ਸੀ। ਇਸ ਪਰੰਪਰਾ ਦੀ ਕੀਰਤਨ ਸ਼ੈਲੀ ਨੂੰ ਟਕਸਾਲੀ ਕੀਰਤਨ ਵੀ ਕਿਹਾ ਜਾਂਦਾ ਹੈ। ਇਨ੍ਹਾਂ ਡੇਰਿਆਂ, ਟਕਸਾਲਾਂ ਅਤੇ ਸੰਸਥਾਵਾਂ ਨੇ ਗੁਰੂ ਘਰ ਦੀ ਕੀਰਤਨ ਪਰੰਪਰਾ ਵਿਚ ਵਡਮੁੱਲਾ ਯੋਗਦਾਨ ਪਾਇਆ ਅਤੇ ਅੱਜ ਵੀ ਇਨ੍ਹਾਂ ਟਕਸਾਲਾਂ, ਗੁਰਦੁਆਰਿਆਂ, ਸੰਸਥਾਵਾਂ, ਅਕੈਡਮੀਆਂ, ਸਕੂਲ, ਕਾਲਜ ਅਤੇ ਯੂਨੀਵਰਸਿਟੀਆਂ ਦੇ ਰੂਪ ਵਿਚ ਗੁਰਮਤਿ ਸੰਗੀਤ ਦਾ ਪ੍ਰਚਾਰ ਕਰ ਰਹੀਆਂ ਹਨ। ਗੁਰੂ ਕਾਲ ਤੋਂ ਹੀ ਗੁਰਮਤਿ ਸੰਗੀਤ ਦੇ ਪ੍ਰਚਾਰ ਲਈ ਸਿੱਖ ਗੁਰੂ ਸਾਹਿਬਾਨ ਵੱਲੋਂ ਵੱਡੇ ਉਪਰਾਲੇ ਕੀਤੇ ਗਏ। ਬਾਣੀ ਨੂੰ ਰਾਗਾਂ ਵਿਚ ਲਿਖ ਕੇ ਭਾਈ ਮਰਦਾਨੇ ਵਰਗੇ ਰਬਾਬ ਵਾਦਕ ਅਤੇ ਭਾਈ ਸੱਤੇ ਬਲਵੰਡੇ ਵਰਗੇ ਰਬਾਬੀ ਕੀਰਤਨੀਏ ਪੈਦਾ ਕਰਨੇ ਇਹ ਗੁਰੂ ਸਾਹਿਬ ਦੀ ਹੀ ਵਡਮੁੱਲੀ ਦਾਤ ਸੀ ਜੋ ਸਿੱਖ ਸੰਗਤਾਂ ਵਿਚ ਵੰਡੀ ਅਤੇ ਉਸ ਦਾ ਉਹਨਾਂ ਰੱਜ ਕੇ ਪ੍ਰਚਾਰ ਕੀਤਾ। ਉਸ ਪ੍ਰਚਾਰ ਨੂੰ ਅਜੋਕੇ ਯੁੱਗ ਦੀਆਂ ਟਕਸਾਲਾਂ ਤੇ ਸੰਸਥਾਵਾਂ ਦੁਆਰਾ ਪੁਨਰ ਸੁਰਜੀਤ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਗੁਰੂ ਸਾਹਿਬ ਵੱਲੋਂ ਨਿਰਧਾਰਿਤ ਕੀਤੀ ਸੰਗੀਤ ਪ੍ਰਣਾਲੀ ਅਨੁਸਾਰ ਰਾਗਾਂ ਵਿਚ ਸ਼ਬਦ ਕੀਰਤਨ ਦੀ ਸਿਖਲਾਈ ਵਿਸ਼ੇਸ਼ ਨਿਗਰਾਨੀ ਹੇਠ ਸੰਗੀਤ ਦੇ ਗਿਆਤਾਵਾਂ ਦੁਆਰਾ ਇਨ੍ਹਾਂ ਟਕਸਾਲਾਂ ਵਿਚ ਦਿੱਤੀ ਜਾ ਰਹੀ ਹੈ। ਇਨ੍ਹਾਂ ਟਕਸਾਲਾਂ ਦਾ ਇਕ ਹੋਰ ਮਹੱਤਵ ਇਹ ਹੈ ਕਿ ਇਨ੍ਹਾਂ ਵਿਚ ਸੰਗੀਤ ਸਿੱਖਣ ਵਾਲੇ ਵਿਦਿਆਰਥੀ ਨੂੰ ਗੁਰਮਤਿ ਰਹਿਣੀ ਅਨੁਸਾਰ ਜੀਵਨ ਬਸਰ ਕਰਨ ਦੀ ਸਿੱਖਿਆ ਵੀ ਦਿੱਤੀ ਜਾਂਦੀ ਹੈ ਕਿ ਸ਼ਬਦ ਕੀਰਤਨ ਕਰਨ ਵਾਲੇ ਰਾਗੀ ਸਿੰਘਾਂ ਨੂੰ ਆਪਣੇ ਜੀਵਨ ਵਿਚ ਕਿਨ੍ਹਾਂ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ ਦੱਸਿਆ ਜਾਂਦਾ ਹੈ। ਜਿਵੇਂ ਸਾਦਾ ਪਹਿਰਾਵਾ, ਬੋਲਚਾਲ, ਰਹਿਣ-ਸਹਿਣ ਦਾ ਸਲੀਕਾ, ਨਿਤਨੇਮੀ ਤੇ ਗੁਰੂ ਦੀ ਹਜ਼ੂਰੀ ਵਿਚ ਸ਼ਬਦ ਕੀਰਤਨ ਦੀ ਮਰਯਾਦਾ ਨੂੰ ਕਾਇਮ ਰੱਖਣ ਆਦਿ ਗੱਲਾਂ ਧਾਰਨ ਕਰਵਾਈਆਂ ਜਾਂਦੀਆਂ ਹਨ। ਇਨ੍ਹਾਂ ਟਕਸਾਲਾਂ ਵਿਚ ਪੁਰਾਤਨ ਕੀਰਤਨ ਪਰੰਪਰਾ ਨੂੰ ਕਾਇਮ ਰੱਖਣ ਲਈ ਜਿਥੇ ਨਿਰਧਾਰਿਤ ਰਾਗਾਂ ਦੀ ਸਿੱਖਿਆ ਦਿੱਤੀ ਜਾਂਦੀ ਹੈ ਉਥੇ ਕੀਰਤਨ ਚੌਕੀਆਂ, ਗਾਇਨ ਸ਼ੈਲੀਆਂ ਤੋਂ ਇਲਾਵਾ ਤੰਤੀ ਸਾਜ਼ਾਂ ਦੀ ਸਿੱਖਿਆ ਦਾ ਵਿਸ਼ੇਸ਼ ਪ੍ਰਬੰਧ ਹੈ ਤਾਂ ਜੋ ਅਸੀਂ ਆਪਣੇ ਅਸਲੀ ਵਿਰਸੇ ਅਤੇ ਗੁਰਮਤਿ ਸੰਗੀਤ ਪ੍ਰਣਾਲੀ ਅਨੁਸਾਰ ਕੀਰਤਨ ਦੀ ਦਾਤ ਪ੍ਰਾਪਤ ਕਰ ਸਕੀਏ। ਇਸ ਸੰਦਰਭ ਵਿਚ ਅਸੀਂ ਗੁਰਮਤਿ ਸੰਗੀਤ ਦੇ ਵਿਕਾਸ ਲਈ ਜਵੱਦੀ ਕਲਾਂ ਟਕਸਾਲ ਦੀ ਕੀਤੀ ਜਾ ਰਹੀ ਸੇਵਾ ਨੂੰ ਸੰਖੇਪ ਰੂਪ ਵਿਚ ਇਸ ਲੇਖ ਵਿਚ ਵਿਚਾਰ ਅਧੀਨ ਰੱਖਿਆ ਹੈ।

**ਜਵੱਦੀ ਕਲਾਂ ਟਕਸਾਲ** : ਭਾਈ ਜਵੰਦਾ ਜੀ ਦੇ ਨਾਮ ਤੇ ਵਸਿਆ ਹੋਇਆ ਤੇ ਗੁਰੂ

ਹਰਿਗੋਬਿੰਦ ਸਾਹਿਬ ਦੀ ਚਰਨ ਛੋਹ ਨਾਲ ਵਰੋਸਾਇਆ ਇਹ ਪਿੰਡ ਲੁਧਿਆਣੇ ਵਿਚ ਮਾਡਲ ਟਾਊਨ ਐਕਸਟੈਨਸ਼ਨ ਦੇ ਨਜ਼ਦੀਕ ਜਵੱਦੀ ਕਲਾਂ ਹੈ। ਜਿਸਦੇ ਸਰਪ੍ਰਸਤ ਤੇ ਬਾਨੀ ਸੰਤ ਬਾਬਾ ਸੁੱਚਾ ਸਿੰਘ ਜੀ ਸਨ।

ਸੰਤ ਬਾਬਾ ਜੀ ਵੱਲੋਂ ਟਕਸਾਲ ਵਿਚ ਰਹਿੰਦਿਆਂ ਗੁਰਮਤਿ ਸੰਗੀਤ ਵਿਰਸੇ ਦੀ ਸੰਭਾਲ ਲਈ ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਦਾ ਆਯੋਜਨ ਕੀਤਾ ਗਿਆ। 1991 ਅਤੇ 1992 ਵਿਚ ਕਰਵਾਏ ਗਏ ਸੰਮੇਲਨਾਂ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ੁੱਧ ਅਤੇ ਮਿਸ਼ਰਤ ਰਾਗਾਂ ਦਾ ਗਾਇਨ ਉੱਚ ਕੋਟੀ ਦੇ ਰਾਗੀਆਂ ਕੋਲੋਂ ਕਰਵਾਇਆ ਗਿਆ। 1993 ਵਿਚ ਹੋਣ ਵਾਲੇ ਸੰਮੇਲਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ ਦੀ ਬਾਣੀ ਵਿਚੋਂ ਚੋਣਵੇਂ ਸ਼ਬਦਾਂ ਦਾ ਗਾਇਨ ਰਾਗੀ ਸਿੰਘਾਂ ਵੱਲੋਂ ਕੀਤਾ ਗਿਆ। ਇਸੇ ਤਰ੍ਹਾਂ ਦਾ ਸੰਮੇਲਨ 1994 ਵਿਚ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਦਿੱਲੀ ਅਤੇ 1995 ਵਿਚ ਵਿਸ਼ਵ ਸਿੱਖ ਸੰਮੇਲਨ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਅੰਮ੍ਰਿਤਸਰ ਵਿਖੇ ਕਰਵਾਇਆ ਗਿਆ। ਜਿਸ ਵਿਚ ਪੰਥ ਪ੍ਰਸਿੱਧ ਉੱਘੇ ਕੀਰਤਨੀਆਂ ਨੇ 31 ਰਾਗਾਂ ਵਿਚ ਸ਼ਬਦ ਗਾਇਨ ਕੀਤੇ। 1996 ਵਿਚ ਸਚਖੰਡ ਸ੍ਰੀ ਹਜ਼ੂਰ ਸਾਹਿਬ ਕਰਵਾਏ ਗਏ ਸੰਮੇਲਨ ਵਿਚ ਵੀ ਗੁਰੂ ਸਾਹਿਬ ਦੀ ਨਿਰਧਾਰਿਤ ਸੰਗੀਤ ਪ੍ਰਣਾਲੀ ਅਨੁਸਾਰ ਕੀਰਤਨ ਹੋਏ ਅਤੇ ਇਸ ਸੰਮੇਲਨ ਦੌਰਾਨ ਬਾਬਾ ਜੀ ਨੂੰ ਤਖ਼ਤ ਵੱਲੋਂ ਸਨਮਾਨਿਤ ਵੀ ਕੀਤਾ ਗਿਆ। ਬਾਬਾ ਜੀ ਵਲੋਂ ਕਰਵਾਏ ਇਨ੍ਹਾਂ ਸੰਮੇਲਨਾਂ ਨੇ ਇਕ ਚਮਤਕਾਰੀ ਪ੍ਰਭਾਵ ਛੱਡਿਆ ਜਿਸ ਨਾਲ ਰਾਗੀ ਸਿੰਘਾਂ ਵੱਲੋਂ ਰਾਗਾਂ ਵਿਚ ਕੀਰਤਨ ਕਰਨ ਦੀ ਰੁਚੀ ਪੈਦਾ ਹੋਈ ਅਤੇ ਸੰਗਤਾਂ ਵਿਚ ਵੀ ਇਸ ਕ਼ੀਰਤਨ ਨੂੰ ਸੁਣਨ ਦੀ ਤਾਂਘ ਵਧੀ। 1997 ਵਿਚ ਜਵੱਦੀ ਟਕਸਾਲ ਵੱਲੋਂ ਹੀ ਜਵੱਦੀ ਵਿਖੇ 3 ਰੋਜ਼ਾ ਸੰਮੇਲਨ ਕਰਵਾਇਆ ਗਿਆ ਜਿਸ ਵਿਚ ਗੁਰੂ ਗ੍ਰੰਥ ਸਾਹਿਬ ਦੇ 31 ਰਾਗ, ਕੀਰਤਨ ਚੌਂਕੀਆਂ, ਪੜਤਾਲਾਂ ਅਤੇ ਮਿਸ਼ਰਤ ਰਾਗਾਂ ਵਿਚ ਗੁਰਬਾਣੀ ਦਾ ਗਾਇਨ ਹੋਇਆ। 1998 ਵਿਚ 12 ਨਵੰਬਰ ਤੋਂ 15 ਨਵੰਬਰ ਤੱਕ ਚੱਲਣ ਵਾਲੇ ਗੁਰਮਤਿ ਸੰਗੀਤ ਸੰਮੇਲਨ ਵਿਚ ਇਸ ਵਾਰ ਰਾਗ ਦਰਬਾਰ ਤੋਂ ਇਲਾਵਾ ਢਾਡੀ ਦਰਬਾਰ ਅਤੇ ਕਵੀ ਦਰਬਾਰ ਕਰਵਾਇਆ ਗਿਆ ਜੋ ਆਪਣੀ ਮਿਸ਼ਾਲ ਆਪ ਸੀ। ਇਸ ਸੰਮੇਲਨ ਦੌਰਾਨ ਢਾਡੀ ਸੋਹਨ ਸਿੰਘ ਸੀਤਲ ਅਤੇ ਦਇਆ ਸਿੰਘ ਦਿਲਬਰ ਢਾਡੀ ਦਾ ਸਨਮਾਨ ਕੀਤਾ ਗਿਆ। 1999 ਵਿਚ ਇਹ ਗੁਰਮਤਿ ਸੰਗੀਤ ਸੰਮੇਲਨ ਟਕਸਾਲ ਵੱਲੋਂ ਹਰ ਸਾਲ ਦੀ ਤਰ੍ਹਾਂ 5 ਦਸੰਬਰ ਤੋਂ 10 ਦਸੰਬਰ ਤੱਕ ਮਨਾਇਆ ਗਿਆ ਜਿਸ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਲੋਕ ਗਾਇਨ ਸ਼ੈਲੀਆਂ, ਘੋੜੀਆਂ, ਅਲਾਹੁਣੀਆਂ, ਲਾਵਾਂ ਆਦਿ ਦੇ ਗਾਇਨ ਤੋਂ ਇਲਾਵਾ ਰਾਗ ਪ੍ਰਕਾਰਾਂ ਦਾ ਗਾਇਨ ਪੁਰਾਤਨ ਰਾਗੀਆਂ ਕੋਲੋਂ ਕਰਵਾਇਆ ਗਿਆ ਅਤੇ ਟਕਸਾਲ ਵੱਲੋਂ ਉਚੇਚੇ ਤੌਰ 'ਤੇ ਪੁਰਾਤਨ ਰਾਗੀਆਂ ਨੂੰ ਸਨਮਾਨਿਤ ਵੀ ਕੀਤਾ ਗਿਆ। ਇਨ੍ਹਾਂ ਵਿਚ ਸ਼੍ਰੋਮਣੀ ਰਾਗੀ ਭਾਈ ਬਲਬੀਰ ਸਿੰਘ, ਭਾਈ ਅਵਤਾਰ ਸਿੰਘ, ਗੁਰਚਰਨ ਸਿੰਘ, ਪ੍ਰੋ. ਕਰਤਾਰ ਸਿੰਘ, ਭਾਈ ਸੁਮਿਤਰ ਸਿੰਘ, ਭਾਈ ਗੁਰਮੇਜ ਸਿੰਘ, ਭਾਈ ਦਿਲਬਾਗ ਸਿੰਘ, ਗੁਲਬਾਗ ਸਿੰਘ, ਭਾਈ ਮੁਨਸ਼ਾ ਸਿੰਘ, ਭਾਈ ਅਮਰੀਕ ਸਿੰਘ ਜਖ਼ਮੀ, ਭਾਈ ਅੰਗਦ ਸਿੰਘ ਦਿਲੀ, ਭਾਈ ਚੱਤਰ

ਸਿੰਘ ਸਿੰਬੀ, ਭਾਈ ਤਰਲੋਚਨ ਸਿੰਘ ਦਿਲੀ, ਭਾਈ ਸਾਧੂ ਸਿੰਘ ਦੇਹਰਾਦੂਨ ਤੇ ਭਾਈ ਜਸਬੀਰ ਸਿੰਘ ਪਠਾਨਕੋਟ ਆਦਿ ਹਨ ।

ਬਾਬਾ ਸੁੱਚਾ ਸਿੰਘ ਜੀ ਨੇ 10ਵਾਂ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਨੌਜਵਾਨ ਵਿਦਿਆਰਥੀਆਂ ਨੂੰ ਗੁਰਮਤਿ ਸੰਗੀਤ ਵੱਲ ਰੁਚਿਤ ਕਰਨ ਲਈ ਅਤੇ ਉਨ੍ਹਾਂ ਨੂੰ ਉਤਸ਼ਾਹਿਤ ਕਰਲ ਲਈ ਜਵੱਦੀ ਕਲਾਂ ਹੀ ਕਰਵਾਇਆ ਜਿਸ ਵਿਚ ਗੁਰਮਤਿ ਸੰਗੀਤ ਸਟੂਡੈਂਟਸ ਫੋਰਮ, (ਡਿਪਲੋਮਾ ਇਨ ਗੁਰਮਤਿ ਸੰਗੀਤ) ਲੁਧਿਆਣਾ ਬ੍ਰਾਂਚ ਵੱਲੋਂ 31 ਰਾਗਾਂ ਤੇ ਨਿਰਧਾਰਿਤ ਕੀਰਤਨ ਕੀਤਾ ਗਿਆ। 15 ਦਸੰਬਰ ਨੂੰ ਹੀ ਸੰਤ ਸਮਾਗਮ ਦੌਰਾਨ ਕੇਵਲ ਬੀਬੀਆਂ ਦੇ ਜੱਥਿਆਂ ਵੱਲੋਂ ਹੀ ਨਿਰਧਾਰਿਤ ਰਾਗਾਂ ਵਿਚ ਕੀਰਤਨ ਕੀਤਾ ਗਿਆ। ਇਸ ਸਮਾਗਮ ਵਿਚ ਸੰਗਤਾਂ ਲਈ ਇਕ ਖਾਸ ਖਿੱਚ ਸੀ ਅਤੇ ਲੁਧਿਆਣੇ ਦੇ ਸਕੂਲਾਂ, ਕਾਲਜਾਂ ਦੇ ਸਮੂਹ ਵਿਦਿਆਰਥੀਆਂ ਦੀ ਹਾਜ਼ਰੀ ਨਾਲ ਪੰਡਾਲ ਖਚਾ ਖੱਚ ਭਰਿਆ ਹੋਇਆ ਸੀ। ਲੱਖਾਂ ਦੀ ਗਿਣਤੀ ਵਿਚ ਸ਼ਰਧਾਲੂ ਸੰਗਤਾਂ ਨੇ ਕੀਰਤਨ ਦਾ ਅਨੰਦ ਮਾਣਿਆ । ਬਾਬਾ ਜੀ ਵੱਲੋਂ ਵੀ ਇਸ ਸੰਮੇਲਨ ਦੌਰਾਨ ਆਪਣੇ ਵੱਲੋਂ ਦਿੱਤੇ ਭਾਸ਼ਣ ਵਿਚ ਸੰਗਤਾਂ ਨੂੰ ਗੁਰੂ ਆਸ਼ੇ ਅਨੁਸਾਰ ਜੀਵਨ ਜੀਉਣ ਲਈ ਪ੍ਰੇਰਿਤ ਕੀਤਾ ਗਿਆ ਅਤੇ ਫ਼ਿਲਮਾਂ ਦੀਆਂ ਟਿਊਨਾਂ ਛੱਡ ਕੇ ਨਿਰਧਾਰਿਤ ਰਾਗਾਂ ਅਨੁਸਾਰ ਕੀਰਤਨ ਕਰਨ ਲਈ ਆਪਣੇ ਵਿਚਾਰ ਸੰਗਤਾਂ ਨਾਲ ਸਾਂਝੇ ਕੀਤੇ ।

ਟਕਸਾਲ ਵੱਲੋਂ ਕਰਵਾਏ ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਦੌਰਾਨ ਗਾਇਨ ਹੋਏ ਸ਼ਬਦ ਕੀਰਤਨ ਨੂੰ ਕੈਸਟਾਂ ਵਿਚ ਸੰਭਾਲਿਆ/ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਵਿਚ ਗਾਏ 31 ਸ਼ੁੱਧ ਰਾਗਾਂ ਦੀ ਕੈਸਟ, ਭਾਈ ਬਲਬੀਰ ਸਿੰਘ ਜੀ ਵੱਲੋਂ ਗਾਈ ਆਸਾ ਦੀ ਵਾਰ, ਗਉੜੀ ਰਾਗ ਦੇ ਬਾਰਾਂ ਪ੍ਰਕਾਰਾਂ ਨੂੰ ਗਉੜੀ ਰਾਗ ਸੁਲਖਣੀ ਕੈਸਟਾਂ ਰਾਹੀਂ, ਸ਼ਬਦ ਹਜ਼ਾਰੇ ਪਾਤਸ਼ਾਹੀ ਦੱਸਵੀਂ 2 ਕੈਸਟਾਂ, ਨਾਦ ਤਬਲਾ ਸੋਲੋ, ਸਲੋਕ ਮਹਲਾ ਨੌਵਾਂ, ਰਾਗ ਰਤਨ ਰਸਨਾ ਅਲਾਪ ਦੀ ਸੀ.ਡੀ., ਸਲੋਕ ਵਾਰਾਂ ਦੇ ਵਧੀਕ, ਆਸਾ ਦੀ ਵਾਰ ਭਾਈ ਦਿਲਬਾਗ ਸਿੰਘ ਗੁਲਬਾਗ ਸਿੰਘ, ਦੀ ਸੁਚੱਜੀ ਪੇਸ਼ਕਾਰੀ ਰਾਹੀਂ ਨਿਰਧਾਰਿਤ ਰਾਗਾਂ ਵਿਚ ਕਰਵਾਇਆ ਕੀਰਤਨ ਪੂਰੇ ਭਾਰਤ ਵਰਸ਼ ਦੇ ਕੋਨੇ ਕੋਨੇ ਤੱਕ ਪੁੱਜਾ । ਜਿਸ ਪਰੰਪਰਾ ਨੂੰ ਸਿੱਖ ਜਗਤ ਅਸਲੋਂ ਵਿਸਾਰ ਚੁੱਕਾ ਸੀ, ਜਵੱਦੀ ਟਕਸਾਲ ਦੇ ਬਾਨੀ ਸੰਤ ਸੁੱਚਾ ਸਿੰਘ ਜੀ ਨੇ ਉਸ ਨੂੰ ਮੁੜ ਸੁਰਜੀਤ ਕੀਤਾ । ਇਥੇ ਹੀ ਬਸ ਨਹੀਂ ਸੰਤਾ ਵੱਲੋਂ ਭਾਈ ਮਰਦਾਨਾ, ਭਾਈ ਸੱਤਾ ਬਲਵੰਡ, ਭਾਈ ਬਾਬਕ, ਭਾਈ ਨੱਥਾ ਅਬਦੁੱਲਾ, ਜੱਸਾ ਸਿੰਘ ਆਹਲੂਵਾਲੀਆ, ਬਾਬਾ ਰਾਮ ਸਿੰਘ, ਭਾਈ ਮੁਣਸ਼ਾ ਸਿੰਘ, ਭਾਈ ਸਮੁੰਦ ਸਿੰਘ, ਭਾਈ ਹੀਰਾ ਸਿੰਘ, ਭਾਈ ਸੰਤਾ ਸਿੰਘ, ਭਾਈ ਸੁਰਜਨ ਸਿੰਘ, ਮਹੰਤ ਗੱਜਾ ਸਿੰਘ, ਭਾਈ ਚਾਂਦ, ਪ੍ਰੋ. ਤਾਰਾ ਸਿੰਘ ਜੀ ਵਰਗੇ ਪ੍ਰਸਿੱਧ ਕੀਰਤਨੀਏ ਅਤੇ ਸੰਗੀਤਕਾਰਾਂ ਦੇ ਜੀਵਨ ਬਿਉਰਾ ਖੋਜ ਕਰਕੇ ਲਿਖਵਾਇਆ ਅਤੇ ਉਨ੍ਹਾਂ ਨੂੰ ਸਿਮਰਤੀ ਗ੍ਰੰਥ ਵਿਚ ਸੰਭਾਲਿਆ ਤਾਂ ਜੋ ਆਉਣ ਵਾਲੀ ਨੌਜਵਾਨ ਪੀੜ੍ਹੀ ਗੁਰਮਤਿ ਸੰਗੀਤ ਦੀ ਖੋਜ ਕਰਨ ਵੇਲੇ ਲਾਭ ਉਠਾ ਸਕੇ ।

ਸਿੱਖ ਇਤਿਹਾਸ ਵਿਚ ਜਿਸ ਤਰ੍ਹਾਂ ਗੁਰੂ ਸਾਹਿਬਾਨ ਵੇਲੇ ਉੱਘੇ ਕੀਰਤਨੀਆਂ ਦਾ ਗੁਰੂ ਸਾਹਿਬ ਦੇ ਦਰਬਾਰਾਂ ਵਿਚ ਮਾਣ ਸਨਮਾਨ ਕੀਤਾ ਜਾਂਦਾ ਜ਼ੀ । ਉਸ ਤਰ੍ਹਾਂ ਇਸ

ਟਕਸਾਲ ਨੇ ਗੁਰਮਤਿ ਸੰਗੀਤ ਦੀ ਪਰੰਪਰਾ ਅਨੁਸਾਰ ਕੀਰਤਨ ਕਰਨ ਵਾਲੇ ਰਾਗੀਆਂ ਨੂੰ ਉਤਸ਼ਾਹਿਤ ਕਰਨ ਲਈ ਹਰ ਵਰ੍ਹੇ ਸਨਮਾਨਤ ਕਰਨ ਦਾ ਉਪਰਾਲਾ ਵੀ ਕੀਤਾ। ਜਿਸ ਵਿਚ ਜਵੱਦੀ ਟਕਸਾਲ ਵੱਲੋਂ ਹੁਣ ਤੱਕ ਭਾਈ ਬਲਬੀਰ ਸਿੰਘ, ਭਾਈ ਅਵਤਾਰ ਸਿੰਘ ਗੁਰਚਰਨ ਸਿੰਘ, ਭਾਈ ਅਮਰੀਕ ਸਿੰਘ ਜ਼ਖ਼ਮੀ, ਡਾ. ਗੁਰਨਾਮ ਸਿੰਘ, ਭਾਈ ਹਰੀ ਸਿੰਘ, ਡਾ. ਜਸਬੀਰ ਕੌਰ, ਬਲਜੀਤ ਸਿੰਘ ਨਾਮਧਾਰੀ, ਡਾ. ਜਗੀਰ ਸਿੰਘ, ਭਾਈ ਹਰਜਿੰਦਰ ਸਿੰਘ ਸ੍ਰੀਨਗਰ ਦੀਆਂ ਗੁਰਮਤਿ ਸੰਗੀਤ ਉਪਲਬੱਧੀਆਂ ਨੂੰ ਮੁੱਖ ਰੱਖਦੇ 'ਗੁਰਮਤਿ ਸੰਗੀਤ ਐਵਾਰਡ' ਨਾਲ ਸਨਮਾਨਿਤ ਕਰਕੇ ਉਨ੍ਹਾਂ ਰਾਗੀਆਂ ਦੇ ਜੀਵਨ ਸੰਬੰਧੀ ਪੁਸਤਕ 'ਤਿਨ ਪਾਇਆ ਮਾਨ' ਤਸਵੀਰਾਂ ਸਹਿਤ ਪ੍ਰਕਾਸ਼ਿਤ ਕੀਤੀ ਗਈ।

ਇਸ ਤਰ੍ਹਾਂ ਜਵੱਦੀ ਟਕਸਾਲ ਵਿਚ ਗੁਰਮਤਿ ਸੰਗੀਤ ਦੀ ਸੇਵਾ ਕਰਦਿਆਂ ਪਿਛਲੇ ਸਮੇਂ 27 ਅਗਸਤ 2002 ਨੂੰ ਸੰਤ ਬਾਬਾ ਸੁੱਚਾ ਸਿੰਘ ਜੀ ਲੰਬੀ ਬਿਮਾਰੀ ਤੋਂ ਬਾਅਦ ਗੁਰਪੁਰੀ ਸਿਧਾਰ ਗਏ ਜੋ ਸਿੱਖ ਕੌਮ ਲਈ ਅਤੇ ਗੁਰਮਤਿ ਸੰਗੀਤ ਸੰਸਾਰ ਲਈ ਨਾ ਪੂਰਾ ਹੋਣ ਵਾਲਾ ਘਾਟਾ ਹੈ।

ਅੱਜ ਕਲ੍ਹ ਸੰਤ ਗਿਆਨੀ ਅਮੀਰ ਸਿੰਘ ਜੀ ਇਸ ਟਕਸਾਲ ਦੇ ਮੁੱਖੀ ਵਜੋਂ ਕਾਰਜਸ਼ੀਲ ਹਨ ਜੋ ਪੰਥ ਪ੍ਰਸਿੱਧ ਕਥਾਕਾਰ ਹੋਣ ਦੇ ਨਾਲ ਗੁਰਮਤਿ ਸੰਗੀਤ ਬਾਰੇ ਵੀ ਬਹੁਤ ਜਾਣਕਾਰੀ ਰੱਖਦੇ ਹਨ ਅਤੇ ਸੰਤ ਬਾਬਾ ਸੁੱਚਾ ਸਿੰਘ ਜੀ ਵਲੋਂ ਅਰੰਭੇ ਕਾਰਜਾਂ ਨੂੰ ਪੂਰਾ ਕਰਨ ਲਈ ਨਿਰੰਤਰ ਸਿਰਤੋੜ ਯਤਨ ਕਰ ਰਹੇ ਹਨ। ਗੁਰ ਸ਼ਬਦ ਸੰਗੀਤ ਅਕੈਡਮੀ ਵਿਚ ਅੱਜਕਲ੍ਹ ਪ੍ਰੋ. ਸੁਖਵੰਤ ਸਿੰਘ ਜੀ ਟਕਸਾਲ ਵਿਚ ਹੀ ਰਹਿ ਕੇ ਵਿਦਿਆਰਥੀਆਂ ਨੂੰ ਗੁਰਮਤਿ ਸੰਗੀਤ ਦੀ ਵਿਦਿਆ ਦੇ ਰਹੇ ਹਨ ਉਨ੍ਹਾਂ ਦੇ ਨਾਲ ਪ੍ਰੋ. ਜਤਿੰਦਰ ਪਾਲ ਸਿੰਘ, ਭਾਈ ਜਸਪਾਲ ਸਿੰਘ ਅਤੇ ਕਈ ਹੋਰ ਉੱਘੇ ਸੰਗੀਤਕਾਰਾਂ ਨੂੰ ਬੁਲਾ ਕੇ ਸਿਖਿਆ ਦਿੱਤੀ ਜਾਂਦੀ ਹੈ। ਪਿਛਲੇ ਸਮੇਂ ਵਿਚ ਟਕਸਾਲ ਵੱਲੋਂ ਜਵੱਦੀ ਕਲਾਂ ਲੁਧਿਆਣਾ, ਤਰਨਤਾਰਨ, ਅੰਮ੍ਰਿਤਸਰ ਸਾਹਿਬ ਅਤੇ ਅੰਬਾਲਾ ਵਿਖੇ ਗੁਰਮਤਿ ਸੰਗੀਤ ਨੂੰ ਪ੍ਰਚਾਰਨ ਵਾਸਤੇ ਵਰਕਸ਼ਾਪਾਂ ਵੀ ਲਗਾਈਆਂ ਗਈਆਂ ਜਿਸ ਵਿਚ ਪੰਜਾਬ ਭਰ ਤੋਂ ਆਏ ਵਿਦਿਆਰਥੀਆਂ ਨੇ ਭਾਗ ਲਿਆ। ਇਸ ਤੋਂ ਇਲਾਵਾ ਪਾਠ ਦੀ ਸੰਥਿਆ, ਕਥਾ ਕੀਰਤਨ, ਤਬਲਾ ਸਿਖਲਾਈ ਅਤੇ ਤੰਤੀ ਸਾਜ਼ਾਂ ਦੀ ਸਿਖਿਆ ਦਾ ਵੀ ਟਕਸਾਲ ਵਿਚ ਵਿਸ਼ੇਸ਼ ਪ੍ਰਬੰਧ ਹੈ। ਇਸ ਟਕਸਾਲ ਵਿਚ ਇਸ ਸਮੇਂ 250 ਤੋਂ ਵੱਧ ਵਿਦਿਆਰਥੀ ਇਥੇ ਰਹਿ ਕੇ ਗੁਰਮਤਿ ਸੰਗੀਤ ਦੀ ਸਿੱਖਿਆ ਪ੍ਰਾਪਤ ਕਰ ਰਹੇ ਹਨ ਜਿਨ੍ਹਾਂ ਦੇ ਰਹਿਣ-ਸਹਿਣ ਅਤੇ ਖਾਣ-ਪੀਣ ਦਾ ਪ੍ਰਬੰਧ ਟਕਸਾਲ ਵੱਲੋਂ ਕੀਤਾ ਜਾਂਦਾ ਹੈ। ਗੁਰਮਤਿ ਸੰਗੀਤ ਦੇ ਪ੍ਰਚਾਰ ਲਈ ਇਸ ਟਕਸਾਲ ਦੇ ਅੰਤਰਗਤ, ਗੁਰਦੁਆਰਾ ਸ੍ਰੀ ਹਰਿਗੋਬਿੰਦਸਰ ਦਬੜੀ ਖਾਨਾ ਜੈਤੋ, ਫਰੀਦਕੋਟ, ਹੈਬੋਵਾਲ ਖੁਰਦ ਲੁਧਿਆਣਾ, ਪਿੰਡ ਗਦਾਪੁਰ ਲੁਧਿਆਣਾ, ਗੁਰਮਤਿ ਸੰਗੀਤ ਅਕੈਡਮੀ ਟਰਾਂਟੋ, ਕੈਨੇਡਾ ਆਦਿ ਸ਼ਾਖਾਵਾਂ ਵਿਚ ਕੀਰਤਨ ਦੀ ਸਿਖਲਾਈ ਦਾ ਟਕਸਾਲ ਵੱਲੋਂ ਪੂਰਾ ਪ੍ਰਬੰਧ ਹੈ। ਜਵੱਦੀ ਟਕਸਾਲ ਵੱਲੋਂ ਨਿਰੰਤਰ ਕੀਤੇ ਜਾ ਰਹੇ ਕਾਰਜਾਂ ਵਿਚ ਸਲਾਨਾ ਅਦੁੱਤੀ ਗੁਰਮਤਿ ਸੰਗੀਤ ਸੰਮੇਲਨਾਂ ਦਾ ਆਯੋਜਨ, ਨਾਮ ਸਿਮਰਨ ਕੈਂਪ, ਸ਼ੁੱਧ ਬਾਣੀ ਪੜ੍ਹਨ ਵਾਲੇ ਪਾਠੀ ਸਿੰਘ ਅਤੇ ਉੱਚ ਪੱਧਰ ਦੇ ਕਥਾ ਵਾਚਕ ਤਿਆਰ ਕਰਨੇ, ਨਿਰਧਾਰਿਤ ਰਾਗਾਂ ਵਿਚ ਕੀਰਤਨ ਦੀ ਸਿਖਲਾਈ,

ਪੰਜਾਬ ਘਰਾਣਾ ਤਬਲੇ ਦੀ ਅਤੇ ਤੰਤੀ ਸਾਜ਼ਾਂ ਦੀ ਉੱਚ ਪੱਧਰ ਦੇ ਉਸਤਾਦਾਂ ਤੋਂ ਸਿਖਲਾਈ ਅਤੇ ਗੁਰਮਤਿ ਸੰਗੀਤ ਦੇ ਪ੍ਰਚਾਰ ਲਈ ਵੱਖ ਵੱਖ ਸ਼ਹਿਰਾਂ ਵਿਚ ਵਰਕਸ਼ਾਪਾਂ ਲਗਾ ਕੇ ਟਕਸਾਲੀ ਕੀਰਤਨ ਸ਼ੈਲੀ ਵੱਲ ਪ੍ਰੇਰਿਤ ਕਰਨਾ ਹੈ।

ਸੰਤ ਬਾਬਾ ਸੁੱਚਾ ਸਿੰਘ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਟਕਸਾਲ ਦੇ ਵਰਤਮਾਨ ਮੁਖੀ ਸੰਤ ਗਿਆਨੀ ਅਮੀਰ ਸਿੰਘ ਜੀ ਨੇ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਯਾਦ ਮਨਾਉਂਦਿਆਂ 2002 ਵਿਚ ਗੁਰਮਤਿ ਸੰਗੀਤ ਸੰਮੇਲਨ ਦੌਰਾਨ 31 ਮਿਸ਼ਰਤ ਰਾਗਾਂ ਦਾ ਗਾਇਨ ਅਤੇ ਬਾਬਾ ਜੀ ਦੀ ਪਹਿਲੀ ਬਰਸੀ ਮਨਾਉਂਦਿਆਂ ਸਲੋਕ ਮਹਲਾ ਨੌਵਾਂ ਦਾ ਗਾਇਨ ਅਤੇ 2003 ਵਿਚ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਦੂਜੀ ਬਰਸੀ ਤੇ ਉਨ੍ਹਾਂ ਦੀ ਯਾਦ ਵਿਚ ਬਾਣੀ ਵਾਰਾਂ ਤੇ ਵਧੀਕ ਦਾ ਕੀਰਤਨ ਕਰਵਾਇਆ ਗਿਆ। ਇਸੇ ਤਰ੍ਹਾਂ ਜਵੱਦੀ ਟਕਸਾਲ ਵਿਖੇ 2004 ਵਿਚ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਦੌਰਾਨ ਸਿੱਖ ਇਤਿਹਾਸ ਵਿਚ ਪਹਿਲੀ ਵਾਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ 55 ਪੜਤਾਲਾਂ ਦਾ ਗਾਇਨ ਨਿਰਧਾਰਿਤ ਰਾਗਾਂ ਵਿਚ ਕਰਵਾਇਆ ਗਿਆ। 2005 ਵਿਚ ਟਕਸਾਲ ਦੇ ਮੌਜੂਦਾ ਮੁਖੀ ਸੰਤ ਗਿਆਨੀ ਅਮੀਰ ਸਿੰਘ ਦੀ ਅਗਵਾਈ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗਮਾਲਾ ਦੇ 84 ਰਾਗਾਂ ਦਾ ਗਾਇਨ ਉੱਘੇ ਕੀਰਤਨੀਆਂ ਪਾਸੋਂ ਕਰਵਾਇਆ ਗਿਆ। ਜਿਸ ਵਿਚ ਰਬਾਬ, ਦਿਲਰੁਬਾ, ਤਾਊਸ, ਸਾਰੰਦਾ ਸਾਜ਼ ਵਜਾਉਣ ਲਈ ਉੱਚੇਚੇ ਤੌਰ ਤੇ ਵਾਦਕਾਂ ਦਾ ਪ੍ਰਬੰਧ ਵੀ ਕੀਤਾ ਗਿਆ। ਰਿਕਾਡਿੰਗ ਦੇ ਖੇਤਰ ਵਿਚ 31 ਸ਼ੁਧ ਰਾਗਾਂ ਦੀਆਂ 16 ਕੈਸਟਾਂ ਦਾ ਸੈੱਟ, ਗਾਉੜੀ ਰਾਗ ਸੁਲਖਣੀ 3 ਕੈਸਟਾਂ ਦਾ ਸੈੱਟ, ਸਲੋਕ ਮਹਲਾ ਨੌਵਾਂ (ਗਾਇਨ ਤੇ ਵਿਚਾਰ) ਸਲੋਕ ਵਾਰਾਂ ਤੇ ਵਧੀਕ, ਆਸਾ ਦੀ ਵਾਰ, ਪੜਤਾਲਾਂ ਆਦਿ ਦੀ ਰਿਕਾਡਿੰਗ ਵੱਖ-ਵੱਖ ਰਾਗੀ ਸਿੰਘਾਂ ਕੋਲੋਂ ਕਰਵਾ ਕੇ ਜਵੱਦੀ ਟਕਸਾਲ ਵੱਲੋਂ ਸਾਂਭੀ ਗਈ ਹੈ। ਜਿਸ ਦੀ ਮਿਸਾਲ ਕਿਧਰੇ ਨਹੀਂ ਮਿਲਦੀ ਇਹ ਟਕਸਾਲ ਹੁਣ ਗੁਰਮਤਿ ਸੰਗੀਤ ਦੇ ਖੇਤਰ ਵਿਚ ਵਿਸ਼ਵ ਪੱਧਰ 'ਤੇ ਵਿਲੱਖਣ ਸਥਾਨ ਰੱਖਦੀ ਹੈ।

# ਗੁਰਮਤਿ ਅਨੁਸਾਰ ਸੇਵਾ 'ਚ ਦਾਨ ਦਾ ਸਰੂਪ ਅਤੇ ਮਹੱਤਵ

ਡਾ. ਪਰਮਵੀਰ ਸਿੰਘ*

ਸਦਾਚਾਰ ਮਨੁੱਖ ਦੇ ਸਚਿਆਰਾ ਬਣਨ ਦਾ ਮਾਰਗ ਹੈ। ਸਦਾਚਾਰੀ ਕਿਵੇਂ ਬਣਿਆ ਜਾਵੇ? ਇਹ ਪ੍ਰਸ਼ਨ ਮਨੁੱਖ ਨੂੰ ਸਾਰੀ ਉਮਰ ਸੋਚਣ ਲਈ ਮਜਬੂਰ ਕਰਦਾ ਰਹਿੰਦਾ ਹੈ। ਸਦਾਚਾਰ ਸੰਬੰਧੀ ਹਰ ਇਕ ਮਨੁੱਖ ਦਾ ਆਪਣਾ ਨਜ਼ਰੀਆ ਹੁੰਦਾ ਹੈ ਇਸ ਕਰਕੇ ਬਹੁਤ ਸਾਰੇ ਵਿਦਵਾਨ ਇਸ ਸੰਬੰਧੀ ਆਪਣੇ ਵਿਚਾਰ ਪ੍ਰਗਟ ਕਰਦੇ ਰਹਿੰਦੇ ਹਨ। ਭਾਰਤ ਵਿਚ ਸਦਾਚਾਰ ਦਾ ਮੁੱਢ ਧਰਮ ਵਿਚੋਂ ਦੇਖਿਆ ਜਾਂਦਾ ਹੈ ਅਤੇ ਹਰ ਇਕ ਧਰਮ ਗ੍ਰੰਥ ਵਿਚੋਂ ਸਦਾਚਾਰ ਸੰਬੰਧੀ ਵਿਚਾਰ ਪੇਸ਼ ਕੀਤੇ ਜਾਂਦੇ ਹਨ। ਹਰ ਧਰਮ ਦੇ ਸ਼ਰਧਾਲੂ ਨੂੰ ਉਸ ਦੇ ਪੈਗੰਬਰਾਂ ਦੁਆਰਾ ਦਰਸਾਏ ਵਿਚਾਰ ਸ੍ਰੇਸ਼ਟ ਲੱਗਦੇ ਹਨ। ਸ਼ਰਧਾਲੂ ਨੂੰ ਕਈ ਵਾਰ ਇਹ ਲੱਗਣ ਲੱਗ ਪੈਂਦਾ ਹੈ ਕਿ ਉਸ ਦੇ ਧਰਮ ਵਿਚ ਦਰਸਾਇਆ ਸਦਾਚਾਰਿਕ ਜੀਵਨ ਪੰਧ ਦੂਜਿਆਂ ਨਾਲੋਂ ਵਧੇਰੇ ਸਹੀ ਹੈ। ਅਧਿਆਤਮਿਕ ਜੀਵਨ ਵਿਕਾਸ ਨਾਲ ਜੁੜੇ ਹੋਣ ਕਰਕੇ ਸਦਾਚਾਰ ਬਾਰੇ ਬਹੁਤ ਸਾਰੇ ਵਿਦਵਾਨਾਂ ਦੇ ਵਿਚਾਰ ਦੇਖਣ ਨੂੰ ਮਿਲਦੇ ਹਨ ਪਰ ਜਿਹੜੇ ਵਿਚਾਰ ਮਹਾਂਪੁਰਖਾਂ ਰਾਹੀਂ ਸਾਹਮਣੇ ਆਉਂਦੇ ਹਨ, ਉਹੀ ਸ੍ਰੇਸ਼ਟ ਮੰਨੇ ਜਾਂਦੇ ਹਨ ਕਿਉਂਕਿ ਉਹ ਪ੍ਰਭੂ-ਪ੍ਰਾਪਤੀ ਦੇ ਮਾਰਗ ਵੱਲ ਲਿਜਾਣ ਵਾਲੇ ਹੁੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੀ ਦ੍ਰਿਸ਼ਟੀ ਤੋਂ ਭਾਈ ਨੰਦ ਲਾਲ ਜੀ ਦੱਸਦੇ ਹਨ ਕਿ ਜਿਹੜੀ ਸਦਾਚਾਰਿਕ ਜੀਵਨਜਾਚ ਮਨੁੱਖ ਨੂੰ ਖ਼ਾਲਿਕ ਅਤੇ ਖ਼ਲਕ ਦੇ ਨੇੜੇ ਲੈ ਕੇ ਜਾਂਦੀ ਹੈ, ਉਹੀ ਸਹੀ ਹੈ – ਖ਼ਲਕ ਖ਼ਾਲਿਕ ਕੀ ਜਾਣ ਕੇ ਖ਼ਲਕ ਦੁਖਾਵੈ ਨਾਹਿ, ਖ਼ਲਕ ਦੁਖੈ ਨੰਦ ਲਾਲ ਜੀ ਖ਼ਾਲਿਕ ਕੋਪੈ ਤਾਹਿ[1] ਖ਼ਲਕਤ ਨੂੰ ਖ਼ਾਲਿਕ ਤੋਂ ਅਲੱਗ ਨਹੀਂ ਕੀਤਾ ਜਾ ਸਕਦਾ ਅਤੇ ਜਦੋਂ ਖ਼ਲਕਤ ਦੁਖੀ ਹੁੰਦੀ ਹੈ ਤਾਂ ਖ਼ਾਲਿਕ ਨਾਰਾਜ਼ ਹੋ ਜਾਂਦਾ ਹੈ। ਇਸ ਦਾ ਇਕ ਭਾਵ ਇਹ ਵੀ ਲਿਆ ਜਾ ਸਕਦਾ ਹੈ ਕਿ ਅਧਿਆਤਮਿਕ ਵਿਕਾਸ ਦੇ ਮਾਰਗ ਵਿਚ ਖ਼ਲਕਤ ਦਾ ਮਹੱਤਵਪੂਰਨ ਯੋਗਦਾਨ ਹੈ ਅਤੇ ਜਿਹੜਾ ਮਨੁੱਖ ਖ਼ਲਕਤ ਦੀ ਸੇਵਾ ਕਰਦਾ ਹੈ, ਉਹ ਖ਼ਾਲਿਕ ਦੇ ਨੇੜੇ ਹੋ ਜਾਂਦਾ ਹੈ। ਖ਼ਲਕਤ ਦੀ ਸੇਵਾ ਦੇ ਅਨੇਕਾਂ ਸਾਧਨ ਹਨ ਪਰ ਦਾਨ ਨੂੰ ਉਸਦਾ ਮਹੱਤਵਪੂਰਨ ਅੰਗ ਮੰਨਿਆ ਜਾਂਦਾ ਹੈ ਜਿਸ ਰਾਹੀਂ ਹੋਰ ਕਈ ਪ੍ਰਕਾਰ ਦੀ ਸੇਵਾ ਦਾ ਮਾਰਗ ਖੁੱਲਦਾ ਹੈ। ਦਾਨ ਨੂੰ ਸਦਾਚਾਰਿਕ ਜੀਵਨ ਨਾਲ ਜੋੜ ਕੇ ਪੇਸ਼ ਕੀਤੇ ਜਾਂਦੇ ਵਿਚਾਰ ਲਗਪਗ ਸਮੂਹ ਧਰਮਾਂ ਵਿਚ ਦੇਖਣ ਨੂੰ ਮਿਲ ਜਾਂਦੇ ਹਨ। ਇਥੋਂ ਤੱਕ ਕਿ ਜਿਹੜੇ ਲੋਕ ਧਰਮ ਵਿਚ ਵਿਸ਼ਵਾਸ ਨਹੀਂ ਰੱਖਦੇ, ਉਹ ਵੀ ਦਾਨ ਨੂੰ ਸਦਾਚਾਰਿਕ ਕਾਰਜ ਮੰਨਦੇ ਹਨ।

---

*ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਧਰਮ ਅਤੇ ਸ੍ਰੇਸ਼ਟ ਕਾਰਜਾਂ ਨੂੰ ਸਦਾਚਾਰਿਕ ਅਤੇ ਅਧਿਆਤਮਿਕ ਵਿਕਾਸ ਨਾਲ ਜੋੜ ਕੇ ਛਾਂਦੋਗਯ ਉਪਨਿਸ਼ਦ ਵਿਚ ਦੱਸਿਆ ਗਿਆ ਹੈ ਕਿ ਜਿਹੜੇ ਮਨੁੱਖ ਚੰਗੇ ਕਰਮ ਕਰਦੇ ਹਨ, ਉਹ ਸ੍ਰੇਸ਼ਟ ਜੂਨੀਆਂ, ਬ੍ਰਾਹਮਣ-ਖੱਤ੍ਰੀ-ਵੈਸ਼, ਵਿਚ ਪੁਨਰ ਜਨਮ ਪ੍ਰਾਪਤ ਕਰਦੇ ਹਨ। ਜਿਹੜੇ ਮਨੁੱਖ ਨਿੰਦਤ ਕਰਮ ਕਰਦੇ ਹਨ ਉਹ ਕੁੱਤੇ, ਸੂਰ, ਚੰਡਾਲ ਆਦਿ ਜੂਨੀਆਂ ਧਾਰਨ ਕਰਦੇ ਹਨ[12] ਦਾਨ ਨੂੰ ਸੁਰੱਖਿਆ ਅਤੇ ਅਧਿਆਤਮਿਕ ਵਿਕਾਸ ਵਾਲਾ ਕਾਰਜ ਮੰਨਦੇ ਹੋਏ ਹਿੰਦੂ ਧਰਮ ਵਿਚ ਯੱਗ ਅਤੇ ਬਲੀ ਦਾ ਵਿਧਾਨ ਪੇਸ਼ ਕੀਤਾ ਗਿਆ ਹੈ ਜਿਸ ਰਾਹੀਂ ਦੇਵਤਿਆਂ ਨੂੰ ਖ਼ੁਸ਼ ਕਰਕੇ ਆਪਣੀਆਂ ਇੱਛਾਵਾਂ ਦੀ ਪੂਰਤੀ ਕਰਨ ਦਾ ਮਾਰਗ ਲੱਭਿਆ ਜਾਂਦਾ ਹੈ। ਪਿੱਤਰ ਪੂਜਾ ਅਤੇ ਰੋਜ਼ਾਨਾ ਜੀਵਨ ਵਿਚ ਸੁੱਖ ਸ਼ਾਂਤੀ ਅਤੇ ਲੋੜੀਂਦੀਆਂ ਵਸਤਾਂ ਪ੍ਰਾਪਤ ਕਰਨ ਲਈ ਜ਼ਮੀਨ, ਗਹਿਣੇ, ਗਾਂ, ਅਨਾਜ, ਕੱਪੜੇ ਅਤੇ ਧਨ ਆਦਿ ਦਾਨ ਕਰਨ ਦਾ ਵਿਧਾਨ ਪ੍ਰਚੱਲਿਤ ਹੈ। ਧਾਰਮਿਕ ਤੌਰ 'ਤੇ ਬ੍ਰਾਹਮਣਾਂ ਨੂੰ ਅਤੇ ਨੈਤਕਿ ਤੌਰ 'ਤੇ ਗ਼ਰੀਬਾਂ ਨੂੰ ਦਾਨ ਦੇਣ ਦਾ ਵਿਧਾਨ ਹਿੰਦੂ ਧਰਮ ਵਿਚ ਪ੍ਰਚੱਲਿਤ ਹੈ। ਗਿਆਰ੍ਹਵੀਂ ਸਦੀ ਵਿਚ ਭਾਰਤ ਵਿਖੇ ਪ੍ਰਚੱਲਿਤ ਦਾਨ ਪਰੰਪਰਾ ਦਾ ਵਰਨਨ ਕਰਦੇ ਹੋਏ ਅਲ-ਬੈਰੂਨੀ ਦੱਸਦਾ ਹੈ ਕਿ ਜਿੰਨਾ ਹੋ ਸਕੇ ਇਥੇ ਹਰ ਇਕ ਵਿਅਕਤੀ ਲਈ ਰੋਜ਼ਾਨਾ ਦਾਨ ਦੇਣਾ ਲਾਜ਼ਮੀ ਹੈ। ਦਾਨ ਦੇਣ ਵਾਲਾ ਉਸ ਭਵਿੱਖਤ ਅਪ੍ਰਤੱਖ ਜੀਵਨ ਲਈ ਦਾਨ ਦਿੰਦਾ ਹੈ ਜਿਸ ਤੱਕ ਪਹੁੰਚਣ ਦਾ ਉਸ ਨੂੰ ਵੀ ਪਤਾ ਨਹੀਂ ਹੁੰਦਾ। ਉਹ ਅੱਗੇ ਦੱਸਦਾ ਹੈ ਕਿ ਆਪਣੀ ਕਮਾਈ ਦਾ ਛੇਵਾਂ ਹਿੱਸਾ ਹਰ ਵਿਅਕਤੀ ਆਪਣੇ ਦੇਸ ਦੇ ਹਾਕਮ ਨੂੰ ਦਿੰਦਾ ਹੈ ਤਾਂ ਕਿ ਉਹ ਉਸਦੇ ਪਰਿਵਾਰ ਅਤੇ ਜ਼ਮੀਨ ਦੀ ਰੱਖਿਆ ਕਰ ਸਕੇ। ਕੇਵਲ ਬ੍ਰਾਹਮਣ ਨੂੰ ਹਰ ਤਰ੍ਹਾਂ ਦੇ ਟੈਕਸ ਤੋਂ ਛੋਟ ਹੈ[13] ਹਿੰਦੂ ਧਰਮ ਵਿਚ ਦਾਨ ਦਾ ਸਮਾਜਿਕ ਮਹੱਤਵ ਉਸ ਸਮੇਂ ਹੋਰ ਵੱਧ ਜਾਂਦਾ ਹੈ ਜਦੋਂ ਲੜਕੀ ਦੇ ਵਿਆਹ ਨੂੰ ਕੰਨਿਆ ਦਾਨ ਦੇ ਰੂਪ ਵਿਚ ਦੇਖਿਆ ਜਾਂਦਾ ਹੈ, ਲੜਕੀ ਦਾ ਸਮੂਹ ਪਰਿਵਾਰ ਇਹ ਕਾਰਜ ਆਪਣਾ ਧਾਰਮਿਕ ਫ਼ਰਜ਼ ਸਮਝ ਕੇ ਕਰਦਾ ਹੈ। ਮਕਰ-ਸਕ੍ਰਾਂਤੀ, ਗ੍ਰਹਿਣ ਅਤੇ ਤਿਉਹਾਰ ਮੌਕੇ ਦਾਨ ਦੇਣ ਦੀ ਪ੍ਰਥਾ ਵੀ ਆਮ ਦੇਖਣ ਨੂੰ ਮਿਲਦੀ ਹੈ।

ਬੁੱਧ ਧਰਮ ਵਿਚ ਦਾਨ ਸੰਬੰਧੀ ਜਿਹੜੇ ਵਿਚਾਰ ਦੇਖਣ ਨੂੰ ਮਿਲਦੇ ਹਨ, ਉਹਨਾਂ ਦਾ ਸਿੱਧਾ ਸੰਬੰਧ ਸਦਾਚਾਰਿਕ ਜੀਵਨ ਨਾਲ ਜੋੜ ਕੇ ਦੇਖਿਆ ਜਾਂਦਾ ਹੈ। ਸਦਾਚਾਰਿਕ ਜੀਵਨ ਅਧਿਆਤਮਿਕ ਵਿਕਾਸ ਵਿਚ ਸਹਾਈ ਹੁੰਦਾ ਹੈ। ਬੁੱਧ ਧਰਮ ਵਿਚ ਬੋਧੀਸਤਵ ਨੂੰ ਆਦਰਸ਼ ਮੰਨਿਆ ਗਿਆ ਹੈ। ਇਸ ਆਦਰਸ਼ ਨੂੰ ਉਹੀ ਮਨੁੱਖ ਹਾਸਲ ਕਰ ਸਕਦਾ ਹੈ ਜਿਸ ਨੇ ਆਮ ਮਨੁੱਖਾਂ ਤੋਂ ਉਪਰ ਉੱਠ ਕੇ ਪੂਰਨ ਸਿੱਧੀ ਪ੍ਰਾਪਤ ਕਰ ਲਈ ਹੋਵੇ। ਅਜਿਹੇ ਮਨੁੱਖਾਂ ਲਈ ਇਕ ਸ਼ਬਦ 'ਪਾਰਮਿਤਾ' ਵਰਤਿਆ ਜਾਂਦਾ ਹੈ। ਇਸ ਪਦ ਤੱਕ ਪਹੁੰਚਣ ਲਈ ਮਹਾਯਾਨ ਬੁੱਧਿਜ਼ਮ ਵਿਚ ਛੇ ਸਦਗੁਣ ਮੰਨੇ ਗਏ ਹਨ—ਦਾਨ, ਸ਼ੀਲ, ਕਸ਼ਾਂਤਿ (ਸਹਿਨਸ਼ੀਲਤਾ), ਵੀਰਯ, ਧਯਾਨ, ਪ੍ਰਗਯ। ਇਨ੍ਹਾਂ ਸਦਗੁਣਾਂ ਵਿਚੋਂ ਦਾਨ ਨੂੰ ਪ੍ਰਮੁਖਤਾ ਪ੍ਰਦਾਨ ਕਰਦੇ ਹੋਏ ਗ੍ਰਹਿਸਤੀ ਲਈ ਭਿਖੂ ਨੂੰ ਦਾਨ ਦੇਣਾ ਸਭ ਤੋਂ ਉਤਮ ਕਾਰਜ ਮੰਨਿਆ ਗਿਆ ਹੈ।

ਜੈਨ ਧਰਮ ਵਿਚ ਦਾਨ ਨੂੰ ਚਾਰ ਰੂਪਾਂ ਵਿਚ ਦੇਖਿਆ ਜਾਂਦਾ ਹੈ ਜਿਸ ਨੂੰ ਸੰਯੁਕਤ

ਰੂਪ ਵਿਚ *'ਚਤੁਰਵਿਧ ਦਾਨ'* ਦਾ ਨਾਂ ਦਿੱਤਾ ਗਿਆ ਹੈ। ਚਾਰ ਪ੍ਰਕਾਰ ਦਾ ਦਾਨ ਇਸ ਤਰ੍ਹਾਂ ਹੈ - ਅਹਾਰ ਦਾਨ, ਅਭੈ ਦਾਨ, ਔਸ਼ਧ ਦਾਨ, ਗਿਆਨ ਜਾਂ ਸ਼ਾਸਤਰ ਦਾਨ[14] ਜੈਨ ਧਰਮ ਵਿਚ ਸਾਧੂ ਅਤੇ ਸਾਧਵੀਆਂ ਨੂੰ ਸੰਜਮ ਅਤੇ ਸਦਾਚਾਰੀ ਰਹਿਣ ਅਤੇ ਇਹੀ ਸਿੱਖਿਆ ਦੂਜਿਆਂ ਨੂੰ ਸਿਖਾਉਣ ਲਈ ਦਾਨ ਦਿੱਤਾ ਜਾਂਦਾ ਹੈ। ਉਹਨਾਂ ਨੂੰ ਅੰਨ, ਵਸਤ੍ਰ ਅਤੇ ਪਾਤ੍ਰ (ਬਰਤਨ) ਦਾਨ ਵਿਚ ਦਿੱਤਾ ਜਾਂਦਾ ਹੈ। ਸਾਧੂ ਧਨ ਦਾ ਦਾਨ ਲੈਣ ਤੋਂ ਗ਼ੁਰੇਜ਼ ਕਰਦੇ ਹਨ ਅਤੇ ਜਿਥੋਂ ਤੱਕ ਹੋ ਸਕੇ ਬਹੁਤ ਹੀ ਜਰੂਰੀ ਵਸਤਾਂ ਦਾਨ ਵਿਚ ਪ੍ਰਵਾਨ ਕਰਦੇ ਹਨ। ਜੈਨ ਧਰਮ ਵਿਚ ਗ੍ਰਹਿਸਤੀਆਂ ਨੂੰ ਆਦੇਸ਼ ਹੈ ਕਿ ਉਹ ਦਾਨ ਕਰਕੇ ਹੀ ਭੋਜਨ ਗ੍ਰਹਿਣ ਕਰਨ। ਦਾਨ ਦੇਣ ਨੂੰ ਪਰਮ ਧਰਮ ਮੰਨਦੇ ਹੋਏ ਉਹ ਜੀਵਨ ਬਸਰ ਕਰਨ ਵਿਚ ਵਿਸ਼ਵਾਸ ਰੱਖਦੇ ਹਨ। ਕੁਪਾਤ੍ਰ ਨੂੰ ਦਾਨ ਨਾ ਦੇ ਕੇ ਸੁਪਾਤ੍ਰ ਨੂੰ ਦਾਨ ਦੇਣਾ ਹੀ ਯੋਗ ਮੰਨਿਆ ਗਿਆ ਹੈ।

ਸਾਮੀ ਪਰੰਪਰਾ ਵਿਚ ਤਿੰਨ ਧਰਮ ਪ੍ਰਮੁਖ ਤੌਰ 'ਤੇ ਮਿਲਦੇ ਹਨ - ਯਹੂਦੀ, ਈਸਾਈ ਅਤੇ ਇਸਲਾਮ। ਤਿੰਨਾਂ ਧਰਮਾਂ ਵਿਚ ਦਾਨ 'ਤੇ ਜ਼ੋਰ ਦਿੱਤਾ ਗਿਆ ਹੈ। ਬਾਈਬਲ ਯਹੂਦੀ ਅਤੇ ਈਸਾਈ ਧਰਮ ਦਾ ਸਾਂਝਾ ਧਰਮ ਗ੍ਰੰਥ ਹੈ। ਇਸ ਵਿਚ ਕਿਹਾ ਗਿਆ ਹੈ ਕਿ ਜੇਕਰ ਤੁਹਾਡਾ ਕੋਈ ਭਰਾ ਗ਼ਰੀਬ ਹੈ ਤਾਂ ਉਸ ਨੂੰ ਦੇਣ ਲੱਗਿਆਂ ਆਪਣਾ ਮਨ ਕਠੋਰ ਨਾ ਕਰੋ, ਹੱਥ ਖੁੱਲ੍ਹਾ ਰੱਖੋ ਅਤੇ ਲੋੜ ਅਨੁਸਾਰ ਉਸ ਨੂੰ ਦਾਨ ਦਿਉ। ਤੁਹਾਡੇ ਅਜਿਹਾ ਕਰਨ ਨਾਲ ਯਹੋਵਾਹ (ਪਰਮੇਸ਼ਰ) ਖ਼ੁਸ਼ ਹੋਵੇਗਾ। ਗ਼ਰੀਬ ਤਾਂ ਇਸ ਧਰਤੀ 'ਤੇ ਹਮੇਸ਼ਾਂ ਰਹਿਣਗੇ, ਇਸ ਲਈ ਮੈਂ ਤੁਹਾਨੂੰ ਆਦੇਸ਼ ਦਿੰਦਾ ਹਾਂ ਕਿ ਆਪਣੇ ਭਰਾਵਾਂ, ਗ਼ਰੀਬਾਂ ਅਤੇ ਲੋੜਵੰਦਾਂ ਦੀ ਸਹਾਇਤਾ ਲਈ ਆਪਣਾ ਹੱਥ ਖੁੱਲ੍ਹਾ ਰੱਖੋ।[5] ਬਾਈਬਲ ਵਿਚ ਅੱਗੇ ਕਿਹਾ ਗਿਆ ਹੈ ਕਿ ਰਾਤ ਦਾ ਖਾਣਾ ਖਾਣ ਸਮੇਂ ਆਪਣੇ ਦੋਸਤਾਂ, ਰਿਸ਼ਤੇਦਾਰਾਂ ਅਤੇ ਅਮੀਰ ਗੁਆਂਢੀਆਂ ਨੂੰ ਦਾਅਵਤ ਨਾ ਦਿਉ ਕਿਉਂਕਿ ਉਹ ਕਿਸੇ ਨਾ ਕਿਸੇ ਰੂਪ ਵਿਚ ਤੁਹਾਡੀ ਸੇਵਾ ਦਾ ਅਹਿਸਾਨ ਚੁਕਾ ਸਕਣ ਦੇ ਸਮਰੱਥ ਹਨ। ਇਸ ਕਰਕੇ ਦਾਅਵਤ ਦਾ ਸੱਦਾ ਗ਼ਰੀਬਾਂ, ਲੂਲ੍ਹੇ-ਲੰਗੜਿਆਂ ਅਤੇ ਨੇਤਰਹੀਣਾਂ ਨੂੰ ਦਿਉ। ਆਖ਼ਰਤ ਦੇ ਦਿਨ ਤੁਹਾਨੂੰ ਇਸ ਸੇਵਾ ਦੀ ਪੂਰਤੀ ਹੋਵੇਗੀ।[6] ਬਾਈਬਲ ਵਿਚ ਪਰਮੇਸ਼ਰ ਨੂੰ ਸਭ ਤੋਂ ਵੱਡਾ ਦਾਨੀ ਮੰਨਦੇ ਹੋਏ ਕਿਹਾ ਗਿਆ ਹੈ ਕਿ 'ਜਦੋਂ ਤੂੰ ਹੱਥ ਖੋਲਦਾ ਹੈ ਤਾਂ ਸਾਰੇ ਜੀਵਾਂ ਦੀਆਂ ਇੱਛਾਵਾਂ ਪੂਰੀਆਂ ਕਰ ਦਿੰਦਾ ਹੈ।'[7] ਇਸਲਾਮ ਵਿਚ ਜ਼ਕਾਤ ਨੂੰ ਦਾਨ ਦਾ ਰੂਪ ਮੰਨਿਆ ਜਾਂਦਾ ਹੈ ਜਿਹੜੀ ਕਿ ਹਰ ਇਕ ਮੁਸਲਮਾਨ ਨੇ ਆਖ਼ਰਤ ਦੇ ਦਿਨ ਅੱਲਾਹ ਦੀ ਕਿਰਪਾ ਗ੍ਰਹਿਣ ਕਰਨ ਲਈ ਦੇਣੀ ਹੁੰਦੀ ਹੈ। ਦਾਨ ਨੂੰ ਨੇਕ ਕਰਮ ਮੰਨਦੇ ਹੋਏ ਕੁਰਾਨ ਵਿਚ ਕਿਹਾ ਗਿਆ ਹੈ ਕਿ 'ਨੇਕੀ ਇਹ ਨਹੀਂ ਕਿ ਤੁਸਾਂ ਆਪਣੇ ਮੂੰਹ ਚੜ੍ਹਦੇ ਵੱਲ ਕਰ ਲਏ ਜਾਂ ਲਹਿੰਦੇ ਵੱਲ, ਸਗੋਂ ਨੇਕੀ ਇਹ ਹੈ ਕਿ ਆਦਮੀ ਅੱਲਾਹ ਨੂੰ, ਆਖ਼ਰਤ ਦੇ ਦਿਨ ਨੂੰ, ਫ਼ਰਿਸ਼ਤਿਆਂ ਨੂੰ, ਉਸ ਦੀ ਉਤਾਰੀ ਹੋਈ ਕਿਤਾਬ ਨੂੰ ਅਤੇ ਉਸਦੇ ਪੈਗੰਬਰਾਂ ਨੂੰ ਦਿਲੋਂ ਮੰਨੇ ਅਤੇ ਅੱਲਾਹ ਦੀ ਮੁਹੱਬਤ ਵਿਚ ਆਪਣਾ ਮਨ ਭਾਉਂਦਾ ਮਾਲ ਰਿਸ਼ਤੇਦਾਰਾਂ ਅਤੇ ਯਤੀਮਾਂ ਉਤੇ, ਮੁਥਾਜਾਂ ਤੇ ਮੁਸਾਫ਼ਰਾਂ ਉਤੇ, ਸਹਾਇਤਾ ਲਈ ਹੱਥ ਅੱਡਣ ਵਾਲਿਆਂ ਅਤੇ ਗੁਲਾਮਾਂ ਦੀ ਰਿਹਾਈ ਉਤੇ ਖਰਚ ਕਰੇ ਤੇ ਜ਼ਕਾਤ ਦੇਵੇ।'[8] ਕੁਰਾਨ ਵਿਚ ਅੱਗੇ ਦੱਸਿਆ ਗਿਆ ਹੈ ਕਿ 'ਤੁਸੀਂ ਜੋ ਕੁੱਝ ਵੀ ਖ਼ਰਚ ਕੀਤਾ

ਹੋਵੇ ਅਤੇ ਜੋ ਸੁੱਖਣਾ ਵੀ ਸੁੱਖੀ ਹੋਵੇ, ਅੱਲਾਹ ਨੂੰ ਉਸ ਦਾ ਗਿਆਨ ਹੈ ਅਤੇ ਜ਼ਾਲਮਾਂ ਦਾ ਕੋਈ ਸਹਾਈ ਨਹੀਂ। ਜੇ ਪੁੰਨ-ਦਾਨ ਐਲਾਨੀਆ ਕਰੋ ਤਾਂ ਇਹ ਵੀ ਚੰਗਾ ਹੈ ਪਰ ਜੇ ਲੁਕਾ ਕੇ ਲੋੜਵੰਦਾਂ ਨੂੰ (ਦਾਨ) ਦਿਓ ਤਾਂ ਇਹ ਤੁਹਾਡੇ ਹੱਕ ਵਿਚ ਵਧੇਰੇ ਚੰਗਾ ਹੈ। ਤੁਹਾਡੀਆਂ ਬਹੁਤ ਸਾਰੀਆਂ ਬੁਰਾਈਆਂ ਇਸ ਵਤੀਰੇ ਨਾਲ ਮਿਟ ਜਾਂਦੀਆਂ ਹਨ।'[9]

ਪ੍ਰਭੂ-ਮੁਖੀ ਕਾਰਜ ਸਦਾਚਾਰਿਕ ਜੀਵਨ ਬਸਰ ਕਰਨ ਦਾ ਧੁਰਾ ਹਨ। ਪ੍ਰਭੂ ਤੋਂ ਦੂਰ ਰਹਿ ਕੇ ਕੀਤੇ ਗਏ ਸਮੂਹ ਕਾਰਜ ਮਨ ਵਿਚ ਹਉਮੈ ਪੈਦਾ ਕਰਨ ਦਾ ਕਾਰਜ ਕਰਦੇ ਹਨ। ਪ੍ਰਭੂ ਨੂੰ ਸਮਰਪਿਤ ਹੋ ਕੇ ਕੀਤੇ ਜਾਣ ਵਾਲੇ ਸਮੂਹ ਕਾਰਜ ਮਨ ਵਿਚ ਨਿਮਰਤਾ ਅਤੇ ਸੰਜਮ ਦੀ ਭਾਵਨਾ ਪੈਦਾ ਕਰਦੇ ਹਨ। ਗੁਰਬਾਣੀ ਵਿਚ ਇਹੀ ਦ੍ਰਿੜ ਕਰਾਇਆ ਗਿਆ ਹੈ ਕਿ ਪ੍ਰਭੂ ਦੇ ਮਾਰਗ 'ਤੇ ਚੱਲਣ ਵਾਲਿਆਂ ਦੇ ਮਨ ਵਿਚ ਪ੍ਰਭੂ ਪ੍ਰਤੀ ਨਿਸ਼ਠਾ ਅਤੇ ਪ੍ਰਭੂ ਦੁਆਰਾ ਪੈਦਾ ਕੀਤੇ ਗਏ ਜੀਵਾਂ ਪ੍ਰਤੀ ਦਇਆ ਭਾਵਨਾ ਪੈਦਾ ਹੁੰਦੀ ਹੈ। ਏਸੇ ਭਾਵਨਾ ਅਧੀਨ ਦਿੱਤਾ ਗਿਆ ਦਾਨ ਸੋਝੀ ਪੈਦਾ ਕਰਦਾ ਹੈ, ਮਨ ਦੀ ਮੈਲ ਧੋ ਕੇ ਮਨੁੱਖ ਨੂੰ ਸਚਿਆਰਾ ਬਣਾ ਦਿੰਦਾ ਹੈ:

> ਕਾਮ ਕ੍ਰੋਧ ਲੋਭ ਮੋਹ ਤਜਾਰੀ॥
> ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ॥[10]

ਦਾਨ ਲੋਭ ਅਤੇ ਲਾਭ ਦੇ ਪ੍ਰਭਾਵ ਨੂੰ ਘੱਟ ਕਰ ਕੇ ਮਨੁੱਖ ਦੇ ਮਨ ਵਿਚ ਮਨੁੱਖਤਾ ਪ੍ਰਤੀ ਸੰਵੇਦਨਾ ਪੈਦਾ ਕਰਦਾ ਹੈ। ਦੁਨਿਆਵੀ ਤੌਰ 'ਤੇ ਇਕੱਤਰ ਕੀਤੀ ਮਾਇਆ ਨੂੰ ਸ਼ੁੱਧ ਕਰਨ ਲਈ ਦਾਨ ਦਿੱਤਾ ਜਾਂਦਾ ਹੈ ਜਿਸ ਨਾਲ ਦੂਜੇ ਮਨੁੱਖਾਂ ਪ੍ਰਤੀ ਪ੍ਰੇਮ ਅਤੇ ਹਮਦਰਦੀ ਪੈਦਾ ਹੁੰਦੀ ਹੈ ਅਤੇ ਮਨ ਵਿਚ ਨਿਮਰਤਾ ਦਾ ਵਿਕਾਸ ਹੁੰਦਾ ਹੈ। ਜਿਹੜੇ ਮਨੁੱਖ ਦਾਨ ਕਰਕੇ ਦੂਜਿਆਂ ਤੇ ਪ੍ਰਭਾਵ ਪਾਉਣ ਦਾ ਯਤਨ ਕਰਦੇ ਹਨ ਉਹਨਾਂ ਦੇ ਮਨ 'ਤੇ ਧਰਮ ਅਤੇ ਦਇਆ ਦਾ ਪ੍ਰਭਾਵ ਨਹੀਂ ਹੁੰਦਾ ਬਲਕਿ ਉਹ ਹਉਮੈ ਦਾ ਪ੍ਰਗਟਾਵਾ ਕਰਦੇ ਹਨ। ਕੁਰਾਨ ਵਿਚ ਕਿਹਾ ਗਿਆ ਹੈ ਕਿ 'ਹੇ ਈਮਾਨ ਲਿਆਉਣ ਵਾਲਿਉ! ਆਪਣੇ ਦਾਨ-ਪੁੰਨ ਨੂੰ ਅਹਿਸਾਨ ਜਤਾ ਕੇ ਅਤੇ ਦੁੱਖ ਦੇ ਕੇ ਉਸ ਵਿਅਕਤੀ ਵਾਂਗ ਮਿੱਟੀ 'ਚ ਨਾ ਰੋਲੋ ਜੋ ਆਪਣਾ ਧਨ ਕੇਵਲ ਲੋਕਾਂ ਨੂੰ ਦਿਖਾਉਣ ਲਈ ਖ਼ਰਚ ਕਰਦਾ ਹੈ, ਨਾ ਅੱਲਾਹ ਉਤੇ ਉਸਦਾ ਈਮਾਨ ਹੈ ਤੇ ਨਾ ਆਖ਼ਰਤ ਉਤੇ।[11] ਦਾਨ ਦੇਣ ਉਪਰੰਤ ਮਨ ਵਿਚ ਪੈਦਾ ਹੋਈ ਹਉਮੈ ਨਾਲ ਦਾਨ ਦਾ ਪ੍ਰਭਾਵ ਅਤੇ ਮਹੱਤਵ ਘੱਟ ਹੋਣ ਵੱਲ ਸੰਕੇਤ ਕਰਦੇ ਹੋਏ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ:

> ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥
> ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥[12]

ਦਾਨ ਦੇਣ ਨਾਲ ਮਨ ਅਤੇ ਧਨ ਦਾ ਪਵਿਤਰ ਹੋਣਾ ਮੰਨਿਆ ਜਾਂਦਾ ਹੈ। ਫ਼ਿਲਾਸਫ਼ੀ ਵਿਚ ਇਸ ਨੂੰ ਸਦਗੁਣ ਮੰਨਿਆ ਗਿਆ ਹੈ, ਸਮਾਜ ਵਿਚ ਇਹ ਭਾਈਚਾਰੇ ਦੀ ਭਾਵਨਾ ਪੈਦਾ ਕਰਦਾ ਹੈ ਅਤੇ ਧਾਰਮਿਕ ਪੱਧਰ 'ਤੇ ਇਸ ਨੂੰ ਪ੍ਰਭੂ-ਪ੍ਰਾਪਤੀ ਜਾਂ ਅਗਲੇ ਜੀਵਨ ਵਿਚਲੇ ਸੁੱਖਾਂ ਦਾ ਮਾਰਗ ਸਮਝਿਆ ਜਾਂਦਾ ਹੈ। ਪਰ ਜਗਤ ਵਿਚ ਕੁੱਝ ਮਨੁੱਖ ਅਜਿਹੇ ਵੀ ਹੁੰਦੇ ਹਨ ਜਿਹੜੇ ਦਾਨ ਨੂੰ ਧਨ ਦੇ ਖੁੱਸ ਜਾਣ ਜਾਂ ਘੱਟ ਹੋ ਜਾਣ ਦੇ ਰੂਪ ਵਿਚ ਦੇਖਦੇ

ਹਨ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਮਿਹਨਤ ਅਤੇ ਈਮਾਨਦਾਰੀ ਨਾਲ ਧਨ ਕਮਾਉਣ ਉਪਰੰਤ ਜਿਹੜੇ ਵਿਅਕਤੀ ਦਾਨ ਦੇਣ ਤੋਂ ਕੰਨੀ ਕਤਰਾਉਣ ਲੱਗ ਪੈਂਦੇ ਹਨ, ਉਹਨਾਂ ਦਾ ਕਮਾਇਆ ਹੋਇਆ ਧਨ ਕਿਸੇ ਕੰਮ ਦਾ ਨਹੀਂ – ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ॥ ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ॥[13] ਸਮਾਜ ਵਿਚ ਕੁੱਝ ਅਜਿਹੇ ਵਿਅਕਤੀ ਵੀ ਮੌਜੂਦ ਹਨ ਜਿਹੜੇ ਦਾਨ ਉਥੇ ਹੀ ਦਿੰਦੇ ਹਨ ਜਿਥੇ ਉਹਨਾਂ ਨੂੰ ਦਾਨ ਦੇਣ ਨਾਲ ਵੱਧ ਤੋਂ ਵੱਧ ਮੁਨਾਫ਼ਾ ਮਿਲਦਾ ਹੋਵੇ। ਅਜਿਹਾ ਦਾਨ ਧਨ ਦੀ ਕਮਾਈ ਦਾ ਸਾਧਨ ਤਾਂ ਬਣ ਜਾਂਦਾ ਹੈ ਪਰ ਇਸ ਨਾਲ ਜੀਵਨ ਦਿਸ਼ਾ ਵਿਚ ਕੋਈ ਉਸਾਰੂ ਜਾਂ ਅਧਿਆਤਮਿਕ ਪਰਿਵਰਤਨ ਦੇਖਣ ਨੂੰ ਨਹੀਂ ਮਿਲਦਾ। ਗਿਆਨੀ ਗਿਆਨ ਸਿੰਘ ਕਹਿੰਦੇ ਹਨ ਕਿ – ਹੀਨ ਪਰ ਨਾਰੇ ਛੱਤੈਂ ਮੇਂਹ ਬਾਰਿ ਜੈਸੇ ਹੱਤੈਂ, ਬਿਨ ਜਪ ਦਾਨ ਤੱਤੈਂ ਪੂਜਾ ਮੱਤੈਂ ਗਾਰੇ ਹੈਂ॥[14] ਭਾਵ ਬਿਨਾਂ ਪ੍ਰਨਾਲੇ ਤੋਂ ਜਿਵੇਂ ਛੱਤ ਨੂੰ ਮੀਂਹ ਦਾ ਪਾਣੀ ਨਾਸ਼ ਕਰ ਦੇਂਦਾ ਹੈ, ਤਿਵੇਂ ਜਪ ਤੇ ਦਾਨ ਤੋਂ ਬਿਨਾਂ ਪੂਜਾ ਬੁੱਧੀ ਨੂੰ ਗਾਲ ਦੇਂਦੀ ਹੈ। ਕਈ ਵਿਅਕਤੀ ਏਸੇ ਕਰਕੇ ਦਾਨ ਨੂੰ ਵਿਸ਼ੇਸ਼ ਮਹੱਤਵ ਦਿੰਦੇ ਹਨ ਤਾਂ ਕਿ ਉਹਨਾਂ ਦੀ ਮਿਹਨਤ ਨਾਲ ਕੀਤੀ ਹੋਈ ਕਮਾਈ ਦਾ ਉਨ੍ਹਾਂ ਦੀ ਸੰਤਾਨ ਤੇ ਕਿਤੇ ਕੋਈ ਮਾੜਾ ਪ੍ਰਭਾਵ ਨਾ ਪੈ ਜਾਵੇ।

ਦਾਨ ਕਿਉਂ ਕਰਨਾ ਚਾਹੀਦਾ ਹੈ? ਇਸ ਸੰਬੰਧੀ ਸਮੂਹ ਧਰਮਾਂ ਵਿਚ ਵੱਖ-ਵੱਖ ਵਿਚਾਰ ਦੇਖਣ ਨੂੰ ਮਿਲਦੇ ਹਨ। ਇਕ ਗੱਲ ਸਾਂਝੇ ਤੌਰ 'ਤੇ ਦੇਖਣ ਨੂੰ ਮਿਲਦੀ ਹੈ ਕਿ ਇਸ ਨਾਲ ਮਨ ਨੂੰ ਸੁੱਖ, ਸ਼ਾਂਤੀ ਅਤੇ ਸੰਤੁਸ਼ਟੀ ਪ੍ਰਾਪਤ ਹੁੰਦੀ ਹੈ। ਮਨ ਵਿਚ ਤਿਆਗ, ਸਦਭਾਵਨਾ ਅਤੇ ਸਦਾਚਾਰ ਵਾਲੇ ਵਿਚਾਰਾਂ ਦਾ ਵਿਕਾਸ ਹੁੰਦਾ ਹੈ। ਮਨੂ ਸਿਮ੍ਰਿਤੀ ਵਿਚ ਦਾਨ ਦੇਣ ਨਾਲ ਸੁੱਖ ਤੋਂ ਸਵਰਗ ਦੀ ਪ੍ਰਾਪਤੀ ਦਾ ਮਾਰਗ ਦਰਸਾਉਂਦੇ ਹੋਏ ਕਿਹਾ ਗਿਆ ਹੈ ਕਿ 'ਮੰਗਣ ਵਾਲੇ ਨੂੰ ਬਿਨਾਂ ਦੁਖੀ ਹੋਏ ਯਥਾਸ਼ਕਤ ਕੁੱਝ ਵੀ ਦਾਨ ਦਿੱਤਾ ਜਾ ਸਕਦਾ ਹੈ ਕਿਉਂਕਿ ਇਕ ਦਿਨ ਦਾਨੀ ਕੋਲ ਉਹ ਚੀਜ਼ ਆ ਜਾਵੇਗੀ ਜੋ ਉਸਨੂੰ ਸਾਰੇ ਪਾਪਾਂ ਅਤੇ ਨਰਕਾਂ ਤੋਂ ਮੁਕਤ ਕਰਵਾ ਦੇਵੇਗੀ।...ਦਾਨ ਕਰਤਾ ਜਿਸ ਭਾਵ ਨਾਲ ਜੋ-ਜੋ ਦਾਨ ਦਿੰਦਾ ਹੈ ਉਹ ਅਗਲੇ ਜਨਮ ਵਿਚ ਉਸੀ ਚੀਜ਼ ਨੂੰ ਪ੍ਰਾਪਤ ਕਰ ਲੈਂਦਾ ਹੈ। ਜੋ ਸਤਿਕਾਰ ਸਹਿਤ ਦਾਨ ਲੈਂਦਾ ਹੈ ਅਤੇ ਦਾਨ ਦਿੰਦਾ ਹੈ, ਉਹ ਦੋਵੇਂ ਹੀ ਸੁਰਗ ਨੂੰ ਜਾਂਦੇ ਹਨ। ਇਸ ਦੇ ਵਿਰੁੱਧ ਆਚਰਣ ਨਾਲ ਦੋਵੇਂ ਨਰਕ ਨੂੰ ਪ੍ਰਾਪਤ ਕਰਦੇ ਹਨ।'[15] ਸਮਾਜ ਵਿਚ ਰਹਿੰਦੇ ਮਨੁੱਖ ਕਈ ਵਾਰ ਅਜਿਹੀਆਂ ਪ੍ਰਸਥਿਤੀਆਂ ਦਾ ਸ਼ਿਕਾਰ ਹੋ ਜਾਂਦੇ ਹਨ ਜਿਹੜੀਆਂ ਉਹਨਾਂ ਨੂੰ ਕਠੋਰ ਚਿਤ ਬਣਾ ਦਿੰਦੀਆਂ ਹਨ। ਪਰ ਜਿਹੜੇ ਮਨੁੱਖ ਸਮਾਜਿਕ ਨਿਯਮ-ਕਾਨੂੰਨਾਂ ਅਤੇ ਧਾਰਮਿਕ ਉਦੇਸ਼ਾਂ ਪ੍ਰਤੀ ਵਚਨਬੱਧ ਹੁੰਦੇ ਹਨ ਉਹਨਾਂ ਦੇ ਮਨ ਵਿਚ ਨਿਰਮਲਤਾ ਅਤੇ ਕੋਮਲਤਾ ਦੇ ਗੁਣਾਂ ਦਾ ਵਿਕਾਸ ਹੁੰਦਾ ਹੈ ਜਿਸ ਵਿਚੋਂ ਦਇਆ ਦਾ ਸਦਗੁਣ ਵਿਕਾਸ ਕਰਦਾ ਹੈ। ਦੂਜੇ ਜੀਵਾਂ ਪ੍ਰਤੀ ਪੈਦਾ ਹੋਈ ਦਇਆ ਭਾਵਨਾ ਮਨੁੱਖ ਨੂੰ ਮਨੁੱਖ ਨਾਲ ਜੋੜਦੀ ਹੈ ਅਤੇ ਉਸ ਨੂੰ ਪ੍ਰਭੂ ਦੇ ਨੇੜੇ ਲੈ ਕੇ ਜਾਂਦੀ ਹੈ। ਦਇਆ ਭਾਵਨਾ ਦੇ ਵਿਕਾਸ ਨੂੰ ਸਚਿਆਰੇ ਜੀਵਨ ਪੰਧ ਨਾਲ ਜੋੜਦੇ ਹੋਏ ਗੁਰੂ ਨਾਨਕ ਦੇਵ ਜੀ ਦੱਸਦੇ ਹਨ – ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥ ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥[16] ਦਾਨ ਦਾ

ਉਦੇਸ਼ ਆਪਣੀ ਕਮਾਈ ਵਿਚੋਂ ਗ਼ਰੀਬਾਂ ਅਤੇ ਲੋੜਵੰਦਾਂ ਦੀ ਸਹਾਇਤਾ ਕਰਕੇ ਆਪਣੇ ਮਨ ਨੂੰ ਸਾਫ਼ ਕਰਨਾ ਹੁੰਦਾ ਹੈ। ਇਸ ਲਈ ਦਾਨ ਕਰਨ ਵਾਲੇ ਦੇ ਮਨ ਵਿਚ ਨਿਮਰਤਾ ਅਤੇ ਸੰਜਮ ਦੀ ਭਾਵਨਾ ਹੋਣੀ ਚਾਹੀਦੀ ਹੈ ਜਿਸ ਨਾਲ ਦਾਨ ਲੈਣ ਵਾਲੇ ਵਿਅਕਤੀ ਦੇ ਮਨ ਵਿਚ ਹੀਨ ਭਾਵਨਾ ਪੈਦਾ ਨਾ ਹੋਵੇ।

ਦਾਨ ਕਿਸ ਨੂੰ ਦੇਣਾ ਉਚਿਤ ਹੈ ? ਇਸ ਸੰਬੰਧੀ ਕੁਰਾਨ ਵਿਚ ਦੱਸਿਆ ਗਿਆ ਹੈ ਕਿ 'ਸਹਾਇਤਾ ਦੇ ਹੱਕਦਾਰ ਉਹ ਗ਼ਰੀਬ ਲੋਕ ਹਨ ਜਿਹੜੇ ਅੱਲਾਹ ਦੇ ਕੰਮ ਵਿਚ ਇੰਝ ਰੁੱਝ ਚੁੱਕੇ ਹਨ ਕਿ ਆਪਣੀ ਰੋਜ਼ੀ ਕਮਾਉਣ ਲਈ ਜ਼ਮੀਨ ਤੇ ਕੋਈ ਭੱਜ-ਨੱਠ ਨਹੀਂ ਕਰ ਸਕਦੇ। ਉਹਨਾਂ ਦਾ ਆਤਮ ਸਨਮਾਨ ਦੇਖ ਕੇ ਅਣਜਾਣ ਆਦਮੀ ਸਮਝਦਾ ਹੈ ਕਿ ਇਹ ਖ਼ੁਸ਼ਹਾਲ ਹਨ। ਤੁਸੀਂ ਉਨ੍ਹਾਂ ਦੇ ਚਿਹਰਿਆਂ ਨੂੰ ਦੇਖ ਕੇ ਉਹਨਾਂ ਦੀ ਅੰਦਰਲੀ ਹਾਲਤ ਪਛਾਣ ਸਕਦੇ ਹੋ। ਪਰ ਉਹ ਅਜਿਹੇ ਨਹੀਂ ਕਿ ਲੋਕਾਂ ਦੇ ਪਿੱਛੇ ਪੈ ਕੇ ਕੁੱਝ ਮੰਗਣ। ਉਹਨਾਂ ਦੀ ਸਹਾਇਤਾ ਲਈ ਜੋ ਕੁੱਝ ਮਾਲ-ਮੱਤਾ ਤੁਸੀਂ ਖ਼ਰਚ ਕਰੋਗੇ, ਉਹ ਅੱਲਾਹ ਕੋਲੋਂ ਛੁਪਿਆ ਨਹੀਂ ਰਹੇਗਾ।'[17] ਹਰ ਗ਼ਰੀਬ ਅਤੇ ਲੋੜਵੰਦ ਦੀ ਸਹਾਇਤਾ ਕਰਨਾ ਸਿੱਖ ਦਾ ਧਾਰਮਿਕ ਅਤੇ ਸਮਾਜਿਕ ਫ਼ਰਜ਼ ਮੰਨਿਆ ਗਿਆ ਹੈ। ਸਹਾਇਤਾ ਦਾ ਕੋਈ ਵੀ ਰੂਪ ਦਾਨ ਦਾ ਰੂਪ ਲੈ ਲੈਂਦਾ ਹੈ ਪਰ ਭੁੱਖ ਤੋਂ ਪੀੜਿਤ ਲੋਕਾਂ ਦੀ ਸਹਾਇਤਾ ਕਰਨਾ ਸਿੱਖ ਦਾ ਸਭ ਤੋਂ ਪਹਿਲਾ ਫ਼ਰਜ਼ ਮੰਨਿਆ ਜਾਂਦਾ ਹੈ ਏਸੇ ਕਰਕੇ 'ਗ਼ਰੀਬ ਦੇ ਮੂੰਹ' ਨੂੰ 'ਗੁਰੂ ਦੀ ਗੋਲਕ' ਮੰਨਣ ਦੀ ਤਾਕੀਦ ਕੀਤੀ ਗਈ ਹੈ। ਸਿੱਖ ਧਰਮ ਵਿਚ ਲੰਗਰ ਦੀ ਪਰੰਪਰਾ ਨੂੰ ਏਸੇ ਦਾ ਵਿਸਤਾਰ ਰੂਪ ਮੰਨਿਆ ਜਾ ਸਕਦਾ ਹੈ।

ਕੀ ਲੋਕਾਂ ਨਾਲ ਬੇਈਮਾਨੀ ਕਰਕੇ ਜਾਂ ਗਲਤ ਢੰਗ-ਤਰੀਕਿਆਂ ਨਾਲ ਇਕੱਤਰ ਕੀਤੇ ਧਨ ਵਿਚੋਂ ਦਾਨ ਕਰਨਾ ਯੋਗ ਹੈ ਜਾਂ ਕੀ ਠੱਗੀ-ਠੋਰੀ ਅਤੇ ਚੋਰੀ ਰਾਹੀਂ ਇਕੱਤਰ ਕੀਤਾ ਹੋਇਆ ਦਾਨ ਮਨ ਵਿਚ ਸ਼ਾਂਤੀ, ਸਦਭਾਵਨਾ ਅਤੇ ਪ੍ਰੇਮ ਦੀ ਭਾਵਨਾ ਪੈਦਾ ਕਰਨ ਦੇ ਸਮਰੱਥ ਹੈ? ਜਾਂ ਜਦੋਂ ਕੋਈ ਇਸਤਰੀ ਆਪਣਾ ਸਰੀਰ ਵੇਚ ਕੇ ਕਮਾਏ ਹੋਏ ਧਨ ਵਿਚੋਂ ਦਾਨ ਕਰਦੀ ਹੈ ਤਾਂ ਕੀ ਉਸ ਨੂੰ ਜਾਇਜ਼ ਠਹਿਰਾਇਆ ਜਾ ਸਕਦਾ ਹੈ? ਇਸ ਦਾ ਜਵਾਬ ਹੈ ਨਹੀਂ। ਕਿਸੇ ਵੀ ਤਰ੍ਹਾਂ ਦੀ ਬੇਈਮਾਨੀ ਜਾਂ ਗਲਤ ਢੰਗ-ਤਰੀਕਿਆਂ ਨਾਲ ਕਮਾਏ ਹੋਏ ਧਨ ਵਿਚੋਂ ਕੀਤਾ ਗਿਆ ਦਾਨ ਧਾਰਮਿਕ ਅਤੇ ਨੈਤਿਕ ਫ਼ਰਜ਼ਾਂ ਦੀ ਪੂਰਤੀ ਨਹੀਂ ਕਰਦਾ। ਬੇਈਮਾਨੀ ਨੂੰ ਲੁੱਟ-ਖਸੁੱਟ ਦਾ ਰੂਪ ਮੰਨਦੇ ਹੋਏ ਗੁਰੂ ਨਾਨਕ ਦੇਵ ਜੀ ਤਾੜਨਾ ਕਰਦੇ ਹਨ—

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥[18]

ਇਸ ਜਗਤ ਵਿਚ ਜਿੰਨੇ ਵੀ ਧਰਮ ਗੁਰੂ ਜਾਂ ਪੈਗੰਬਰ ਆਏ ਹਨ, ਸਭ ਨੇ ਪ੍ਰਭੂ-ਪ੍ਰੇਮ ਅਤੇ ਮਾਨਵਤਾ ਦੀ ਸੇਵਾ ਨੂੰ ਸਭ ਤੋਂ ਉਤਮ ਕਾਰਜ ਮੰਨਿਆ ਹੈ। ਪਰਮਾਤਮਾ ਨੇ ਇਸ ਜਗਤ ਵਿਚ ਵਿਭਿੰਨ ਪ੍ਰਕਾਰ ਦੇ ਜੀਵ-ਜੰਤੂਆਂ ਅਤੇ ਮਨੁੱਖਾਂ ਦੀ ਰਚਨਾ ਕੀਤੀ ਹੈ। ਸਭਨਾਂ ਦੇ ਜੀਵਨ ਗੁਜ਼ਰਾਨ ਲਈ ਧਰਤੀ ਦੇ ਅੰਦਰ ਅਤੇ ਬਾਹਰ ਬਹੁਤ ਸਾਰੇ ਪਦਾਰਥ ਪੈਦਾ ਕੀਤੇ ਹਨ। ਇਥੋਂ ਤੱਕ ਕੇ ਪੱਥਰਾਂ, ਪਹਾੜਾਂ, ਬਰਫ਼ੀਲੇ ਇਲਾਕਿਆਂ, ਰੇਗਿਸਤਾਨਾਂ

ਆਦਿ ਵਿਚ ਪੈਦਾ ਹੋਣ ਵਾਲੇ ਜੀਵ-ਜੰਤੂਆਂ ਲਈ ਵੀ ਪਦਾਰਥਾਂ ਦਾ ਪ੍ਰਬੰਧ ਕੀਤਾ ਹੋਇਆ ਹੈ। ਮਨੁੱਖੀ ਜੂਨ ਤੋਂ ਹੇਠਲੇ ਸਮੂਹ ਜੀਵ-ਜੰਤੂ ਆਪਣੀ ਲੋੜ ਅਨੁਸਾਰ ਇਹਨਾਂ ਪਦਾਰਥਾਂ ਦਾ ਸੇਵਨ ਕਰਦੇ ਹਨ, ਲੋੜ ਤੋਂ ਵਧੇਰੇ ਪਦਾਰਥ ਇਕੱਤਰ ਕਰਨ ਦੀ ਰੁਚੀ ਇਹਨਾਂ ਵਿਚ ਨਹੀਂ ਹੁੰਦੀ। ਪਰਮਾਤਮਾ ਨੇ ਲੋੜ ਅਨੁਸਾਰ ਜਿਥੇ ਇਹਨਾਂ ਨੂੰ ਪਦਾਰਥਾਂ ਦੀ ਬਖ਼ਸ਼ਿਸ਼ ਕੀਤੀ ਹੈ ਉਥੇ ਮੌਸਮੀ ਹਾਲਤਾਂ ਦਾ ਟਾਕਰਾ ਕਰਨ ਦੀ ਸਮਰੱਥਾ ਵੀ ਇਹਨਾਂ ਸਮੂਹ ਜੀਵਾਂ ਨੂੰ ਪ੍ਰਾਪਤ ਹੈ, ਜਿਵੇਂ ਖ਼ਰਗੋਸ਼ ਕਮਜ਼ੋਰ ਜੀਵ ਹੈ ਪਰ ਪਰਮਾਤਮਾ ਨੇ ਇਸ ਨੂੰ ਭੱਜਣ ਦੀ ਸਮਰੱਥਾ ਬਖ਼ਸ਼ੀ ਹੈ। ਊਠ ਮਾਰੂਥਲ ਵਿਚ ਰਹਿੰਦਾ ਹੈ ਜਿਥੇ ਪਾਣੀ, ਅਨਾਜ ਅਤੇ ਚਾਰੇ ਦੀ ਭਾਰੀ ਕਮੀ ਦੇਖਣ ਨੂੰ ਮਿਲਦੀ ਹੈ। ਪਰਮਾਤਮਾ ਨੇ ਉਸ ਦੇ ਸਰੀਰ ਦੀ ਬਣਤਰ ਹੀ ਅਜਿਹੀ ਕਰ ਦਿੱਤੀ ਹੈ ਕਿ ਉਹ ਬਗ਼ੈਰ ਕੁੱਝ ਖਾਧੇ ਕਈ ਦਿਨਾਂ ਤੱਕ ਗੁਜ਼ਾਰਾ ਕਰ ਸਕਦਾ ਹੈ। ਇਸੇ ਤਰ੍ਹਾਂ ਤੋਤੇ ਦਾ ਰੰਗ ਦਰਖਤ ਦੇ ਪੱਤਿਆਂ ਵਰਗਾ, ਬਰਫ਼ੀਲੇ ਮੌਸਮ ਵਿਚ ਰਹਿਣ ਵਾਲੇ ਜੀਵਾਂ ਦਾ ਸਫ਼ੇਦ ਰੰਗ ਦੇਖਿਆ ਜਾ ਸਕਦਾ ਹੈ। ਜੀਵਾਂ ਵਿਚ ਮਨੁੱਖ ਹੀ ਅਜਿਹੀ ਹਸਤੀ ਹੈ ਜਿਹੜੀ ਸਮੂਹ ਮੌਸਮੀ ਹਾਲਾਤਾਂ ਦਾ ਟਾਕਰਾ ਕਰਨ ਦੇ ਸਮਰੱਥ ਹੈ ਜਾਂ ਇੰਝ ਕਹਿ ਲਵੋ ਕਿ ਮੌਸਮੀ ਹਾਲਾਤਾਂ ਦੇ ਅਨੁਕੂਲ ਮਨੁੱਖ ਆਪਣੇ ਆਪ ਨੂੰ ਢਾਲਣ ਦੇ ਸਮਰੱਥ ਹੈ। ਪਰਮਾਤਮਾ ਦੁਆਰਾ ਬਖ਼ਸ਼ੇ ਪਦਾਰਥਾਂ ਦੀ ਸਭ ਤੋਂ ਵਧੇਰੇ ਵਰਤੋਂ ਵੀ ਮਨੁੱਖ ਹੀ ਕਰ ਰਿਹਾ ਹੈ। ਆਪਣੀ ਸੋਝੀ ਅਨੁਸਾਰ ਉਸ ਨੇ ਇਨ੍ਹਾਂ ਪਦਾਰਥਾਂ ਦੀ ਸੁਯੋਗੀ ਅਤੇ ਦੁਰ-ਉਪਯੋਗੀ ਵਰਤੋਂ ਕੀਤੀ ਹੈ। ਮਨੁੱਖ ਦੁਆਰਾ ਕੁਦਰਤੀ ਪਦਾਰਥਾਂ ਦੀ ਲੋੜੋਂ ਵੱਧ ਵਰਤੋਂ ਨਾਲ ਸ੍ਰਿਸ਼ਟੀ ਦੇ ਸੰਤੁਲਨ ਨੂੰ ਖਤਰਾ ਪੈਦਾ ਹੋ ਰਿਹਾ ਹੈ। ਏਸੇ ਲਾਲਚ ਵੱਸ ਉਸ ਦੇ ਮਨ ਵਿਚ ਦੂਜਿਆਂ ਨੂੰ ਕਾਬੂ ਕਰਨ ਦੀ ਬਿਰਤੀ ਭਾਰੂ ਹੋ ਗਈ ਹੈ। ਸ੍ਰਿਸ਼ਟੀ ਦੇ ਸਮੂਹ ਜੀਵਾਂ ਅਤੇ ਪਦਾਰਥਾਂ 'ਤੇ ਕਬਜ਼ਾ ਕਰਨ ਦੀ ਬਿਰਤੀ ਕਾਰਨ ਸਮਾਜ ਵਿਚ ਬਹੁਤ ਤੇਜ਼ੀ ਨਾਲ ਅਰਾਜਕਤਾ ਫੈਲ ਰਹੀ ਹੈ। ਹਰ ਵੱਡਾ ਦੇਸ ਛੋਟੇ ਦੇਸਾਂ 'ਤੇ ਕਬਜ਼ਾ ਕਰਨ ਦੀਆਂ ਵਿਉਂਤਾਂ ਘੜ ਰਿਹਾ ਹੈ। ਦੂਜਿਆਂ ਨੂੰ ਲਤਾੜਨ ਅਤੇ ਪਛਾੜਨ ਲਈ ਮਾਰੂ ਹਥਿਆਰ ਤਿਆਰ ਕੀਤੇ ਜਾ ਰਹੇ ਹਨ। ਹਰ ਇਕ ਦੇਸ ਦੇ ਅੰਦਰ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਆਗੂ ਆਪੋ-ਆਪਣੇ ਸਵਾਰਥਾਂ ਦੀ ਪੂਰਤੀ ਹਿਤ ਲੱਗੇ ਹੋਏ ਹਨ। ਰਾਜ ਪ੍ਰਾਪਤ ਕਰਨ ਲਈ ਵਰਤੇ ਜਾਂਦੇ ਹੱਥਕੰਢਿਆਂ ਕਾਰਨ ਰਿਸ਼ਵਤਖੋਰ, ਹਰਾਮਖੋਰ ਅਤੇ ਨਸ਼ੇਖੋਰ ਬਿਰਤੀ ਵਾਲੇ ਬੰਦੇ ਸਮਾਜ ਵਿਚ ਭਾਰੂ ਹੁੰਦੇ ਜਾ ਰਹੇ ਹਨ। ਧਨ ਅਤੇ ਤਾਕਤ ਦੇ ਬਲ 'ਤੇ ਸਰਕਾਰਾਂ ਹੋਂਦ ਵਿਚ ਆ ਰਹੀਆਂ ਹਨ ਜਿਸ ਕਰਕੇ ਸਮੂਹ ਸਰਕਾਰੀ ਅਤੇ ਗ਼ੈਰ-ਸਰਕਾਰੀ ਨੀਤੀਆਂ ਦਾ ਮੂੰਹ ਧਨਵਾਨਾਂ ਵੱਲ ਹੁੰਦਾ ਜਾ ਰਿਹਾ ਹੈ। ਇਸ ਬਿਰਤੀ ਨੇ ਅਮੀਰ ਨੂੰ ਹੋਰ ਵਧੇਰੇ ਅਮੀਰ ਅਤੇ ਗ਼ਰੀਬ ਨੂੰ ਹੋਰ ਵਧੇਰੇ ਗ਼ਰੀਬ ਕਰਨ ਵਾਲਾ ਰੁਝਾਨ ਪੈਦਾ ਕੀਤਾ ਹੈ। ਦੁਨੀਆ ਦੇ ਅਮੀਰਾਂ ਕੋਲ ਦਿਨੋ-ਦਿਨ ਧਨ ਵੱਧਦਾ ਜਾ ਰਿਹਾ ਹੈ ਅਤੇ ਗ਼ਰੀਬਾਂ ਦੀਆਂ ਜੇਬਾਂ ਖ਼ਾਲੀ ਹੋ ਰਹੀਆਂ ਹਨ। ਮੌਜੂਦਾ ਸਮੇਂ ਵਿਚ ਮਿਹਨਤ ਨਾਲ ਕਮਾਏ ਹਜ਼ਾਰਾਂ ਰੁਪਏ ਵੀ ਗੈਰਤ ਨਾਲ ਰੱਜ ਕੇ ਰੋਟੀ ਖਾਣ ਲਈ ਕਾਫ਼ੀ ਨਹੀਂ ਹਨ। ਹਰ ਛੋਟਾ ਕਾਰੋਬਾਰੀ ਕਰਜ਼ਾ ਲੈ ਕੇ ਕੋਈ ਵਪਾਰ ਸ਼ੁਰੂ ਕਰਦਾ ਹੈ ਤਾਂ ਵੱਡੀਆਂ ਕੰਪਨੀਆਂ ਉਸ ਨੂੰ ਨਿਗਲ ਜਾਂਦੀਆਂ ਹਨ। ਆਰਥਿਕ ਵਿਕਾਸ ਦਾ ਰੁਝਾਨ ਇਕ-ਮੁਖੀ ਹੋਣ ਕਰਕੇ ਹੇਠਲੇ ਅਤੇ ਮੱਧ-ਵਰਗੀ ਪਰਿਵਾਰਾਂ ਦਾ

ਜੀਵਨ ਔਖਾ ਹੋ ਰਿਹਾ ਹੈ। ਸਮਾਜ ਦਾ ਇਹ ਇਕ ਵੱਡਾ ਤਬਕਾ ਨਮੋਸ਼ੀ ਵੱਲ ਧੱਕਿਆ ਜਾ ਰਿਹਾ ਹੈ। ਹੱਦੋਂ ਵਧੀ ਨਮੋਸ਼ੀ ਕਈ ਤਰ੍ਹਾਂ ਦੀਆਂ ਸਰੀਰਿਕ ਅਤੇ ਮਾਨਸਿਕ ਬਿਮਾਰੀਆਂ ਅਤੇ ਪਰੇਸ਼ਾਨੀਆਂ ਦਾ ਕਾਰਨ ਬਣਦੀ ਹੈ ਜਿਸ ਨਾਲ ਬੇਰੁਜ਼ਗਾਰੀ, ਧੱਕੇਸ਼ਾਹੀ, ਬਈਮਾਨੀ, ਚੋਰ-ਬਾਜ਼ਾਰੀ ਦਾ ਰਾਹ ਖੁੱਲ੍ਹਦਾ ਹੈ।

ਕੀ ਸਮਾਜ ਨੂੰ ਇਸ ਅਧੋਗਤੀ ਵੱਲ ਜਾਣ ਤੋਂ ਰੋਕਿਆ ਜਾ ਸਕਦਾ ਹੈ? ਇਸ ਦਾ ਜਵਾਬ ਗੁਰਬਾਣੀ ਦੇ ਨਾਮ ਜਪਣਾ, ਕਿਰਤ ਕਰਨੀ ਅਤੇ ਵੰਡ ਛਕਣਾ ਦੇ ਤ੍ਰਿਵੈਣੀ ਸਿਧਾਂਤ ਵਿਚੋਂ ਲੱਭਿਆ ਜਾ ਸਕਦਾ ਹੈ। ਇਹ ਇਕ ਅਜਿਹਾ ਸਿਧਾਂਤ ਹੈ ਜਿਹੜਾ ਮਨੁੱਖੀ ਕਦਰਾਂ-ਕੀਮਤਾਂ ਵਾਲੇ ਪ੍ਰਭੂ-ਮੁਖੀ ਮਾਰਗ ਦੀ ਪ੍ਰੋੜ੍ਹਤਾ ਕਰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਧਰਮ ਦੀ ਕਿਰਤ ਕਰਨ ਤੇ ਜ਼ੋਰ ਦਿੰਦੇ ਹੋਏ ਉਸ ਵਿਚੋਂ ਵੰਡ ਛਕਣ ਦੀ ਤਾਕੀਦ ਕਰਦੇ ਹੋਏ ਕਿਹਾ – ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥[19] ਗੁਰੂ ਨਾਨਕ ਦੇਵ ਜੀ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਨੇ ਏਸੇ ਪ੍ਰਥਾ ਅਤੇ ਪਰੰਪਰਾ ਦਾ ਪ੍ਰਚਾਰ ਅਤੇ ਪ੍ਰਸਾਰ ਕੀਤਾ। ਗੁਰੂ ਅਰਜਨ ਦੇਵ ਜੀ ਨੇ ਧਰਮ ਦੀ ਕਿਰਤ ਵਿਚੋਂ ਦਸਵੰਧ ਦੀ ਪ੍ਰਥਾ ਅਰੰਭ ਕੀਤੀ ਤਾਂ ਸਿੱਖਾਂ ਨੇ ਇਸ ਨੂੰ ਭਰਵਾਂ ਹੁੰਗਾਰਾ ਦਿੱਤਾ ਸੀ। ਬਹੁਤ ਹੀ ਮਹੱਤਵਪੂਰਨ ਧਾਰਮਿਕ, ਸਮਾਜਿਕ ਅਤੇ ਵਿਦਿਅਕ ਕੇਂਦਰ ਸਥਾਪਤ ਕਰਨ ਦੇ ਨਾਲ-ਨਾਲ ਗ਼ਰੀਬਾਂ ਅਤੇ ਲੋੜਵੰਦਾਂ ਦੀ ਸਹਾਇਤਾ ਇਸ ਧਨ ਨਾਲ ਕੀਤੀ ਜਾਂਦੀ ਸੀ। ਦਸਵੰਧ ਨਾ ਦੇਣ ਨੂੰ ਗੁਰੂ ਦੇ ਆਦੇਸ਼ ਦੀ ਉਲੰਘਣਾ ਮੰਨਿਆ ਜਾਂਦਾ ਸੀ ਜਿਸ ਦਾ ਜ਼ਿਕਰ ਕਰਦੇ ਹੋਏ ਭਾਈ ਨੰਦ ਲਾਲ ਜੀ ਦੱਸਦੇ ਹਨ – ਦਸਵੰਧ ਗੁਰੁ ਨਹਿ ਦੇਵੈ ਝੂਠ ਬੋਲ ਜੋ ਖਾਇ, ਕਹੈ ਗੋਬਿੰਦ ਸਿੰਘ ਲਾਲ ਜੀ ਤਿਸ ਕਾ ਕਛੂ ਨਾ ਬਿਸਾਹਿ।[20] ਗੁਰੂ-ਘਰਾਂ ਵਿਚ ਦਿਨੋਂ-ਦਿਨ ਦਸਵੰਧ ਦੇਣ ਦਾ ਰੁਝਾਨ ਘੱਟਦਾ ਜਾ ਰਿਹਾ ਹੈ। ਰੋਜ਼ਾਨਾ ਜੀਵਨ ਦੀਆਂ ਵੱਧਦੀਆਂ ਲੋੜਾਂ, ਸਰਕਾਰੀ ਟੈਕਸਾਂ ਵਿਚ ਹੋ ਰਹੇ ਨਿਰੰਤਰ ਵਾਧੇ ਅਤੇ ਦਸਵੰਧ ਦੀ ਦੁਰਵਰਤੋਂ ਹੋਣ ਦੇ ਡਰ ਕਾਰਨ ਬਹੁਤ ਸਾਰੇ ਸਿੱਖਾਂ ਨੇ ਜਾਂ ਤਾਂ ਦਸਵੰਧ ਦੇਣਾ ਘੱਟ ਕਰ ਦਿੱਤਾ ਹੈ ਅਤੇ ਜਾਂ ਫਿਰ ਦਾਨ ਦੇਣ ਦੇ ਨਵੇਂ ਢੰਗ-ਤਰੀਕੇ ਲੱਭਣੇ ਅਤੇ ਅਪਨਾਉਣੇ ਅਰੰਭ ਕਰ ਦਿੱਤੇ ਹਨ। ਸਿੱਖਾਂ ਵਿਚ ਵੀ ਅਮੀਰ ਸ਼੍ਰੇਣੀ ਪੈਦਾ ਹੁੰਦੀ ਜਾ ਰਹੀ ਹੈ ਜਿਹੜੀ ਨਿਜੀ ਦਾਨ ਨੂੰ ਪਹਿਲ ਦੇਣ ਦਾ ਯਤਨ ਕਰ ਰਹੀ ਹੈ। ਇਸ ਦੀ ਮਿਸਾਲ ਉਸ ਸਮੇਂ ਦੇਖਣ ਨੂੰ ਮਿਲਦੀ ਹੈ ਜਦੋਂ ਕੋਈ ਦਾਨ ਦੇਣ ਸਮੇਂ ਆਪਣੇ ਪਰਿਵਾਰ ਜਾਂ ਬਜ਼ੁਰਗ ਦੇ ਨਾਂ ਨੂੰ ਉਜਾਗਰ ਕਰਦਾ ਹੈ। ਗੁਰੂ ਸਾਹਿਬਾਨ ਲਈ ਦਾਨ ਜਾਂ ਦਸਵੰਧ ਦੇਣ ਦੀ ਘੱਟਦੀ ਜਾ ਰਹੀ ਬਿਰਤੀ ਨਾਲ ਗੁਰੂ-ਘਰ ਪ੍ਰਤੀ ਦ੍ਰਿੜਤਾ, ਨਿਸ਼ਠਾ ਅਤੇ ਵਿਸ਼ਵਾਸ ਦੀ ਕਮੀ ਪੈਦਾ ਹੁੰਦੀ ਜਾ ਰਹੀ ਹੈ। ਨਿਜੀ ਦਾਨ ਸੰਗਤ ਦੇ ਮਹੱਤਵ ਨੂੰ ਵੀ ਘੱਟ ਕਰ ਰਿਹਾ ਹੈ। ਗੁਰੂ ਸਾਹਿਬਾਨ ਦਾ ਲੋਕ-ਮਨਾਂ 'ਤੇ ਪ੍ਰਭਾਵ ਦਾ ਡੇਰੇਦਾਰ ਭਰਪੂਰ ਫ਼ਾਇਦਾ ਉਠਾ ਰਹੇ ਹਨ। ਗ਼ਰੀਬਾਂ ਅਤੇ ਲੋੜਵੰਦਾਂ ਦੀ ਸਹਾਇਤਾ ਦੇ ਨਾਂ 'ਤੇ ਇਕੱਤਰ ਕੀਤੇ ਜਾ ਰਹੇ ਧਨ ਨਾਲ ਡੇਰੇਦਾਰੀਆਂ ਚਮਕਾਈਆਂ ਜਾ ਰਹੀਆਂ ਹਨ, ਡੇਰਿਆਂ ਲਈ ਜ਼ਮੀਨਾਂ ਖਰੀਦੀਆਂ ਜਾ ਰਹੀਆਂ ਹਨ ਅਤੇ ਕੁਨਬਾਪ੍ਰਸਤੀ ਨੂੰ ਪ੍ਰਫੁਲਿਤ ਕੀਤਾ ਜਾ ਰਿਹਾ ਹੈ। ਅਜਿਹਾ ਨਹੀਂ ਹੈ ਕਿ ਸਮੂਹ ਡੇਰੇਦਾਰ ਹੀ ਅਜਿਹੇ ਕਾਰਜਾਂ ਵਿਚ ਲੱਗੇ ਹੋਏ ਹਨ, ਕੁੱਝ ਅਜਿਹੇ ਡੇਰੇ ਵੀ ਦੇਖਣ ਨੂੰ ਮਿਲ ਸਕਦੇ ਹਨ ਜਿਹੜੇ ਸੰਗਤ ਦੀ ਸੇਵਾ ਕਰਨ

ਨੂੰ ਪ੍ਰਮੁਖਤਾ ਦਿੰਦੇ ਹਨ।

ਦਾਨ ਪ੍ਰਭੂ-ਮੁਖੀ ਪ੍ਰੇਮ ਅਤੇ ਵਿਸ਼ਵਾਸ ਪੈਦਾ ਕਰਨ ਵਿਚ ਸਹਾਈ ਹੁੰਦਾ ਹੈ। ਹਰ ਇਕ ਮਨੁੱਖ ਭਲੀਭਾਂਤ ਜਾਣਦਾ ਹੈ ਕਿ ਇਹ ਜੀਵਨ ਸਥਾਈ ਨਹੀਂ ਹੈ। ਇਸ ਜੀਵਨ ਉਪਰੰਤ ਕਿਸੇ ਹੋਰ ਜਗਤ ਜਾਂ ਅਸਥਾਨ 'ਤੇ ਜਾਣਾ ਹੈ ਜਿਸ ਦੀ ਤਿਆਰੀ ਏਸੇ ਜਗਤ ਵਿਚ ਰਹਿੰਦੇ ਹੋਏ ਹੀ ਕਰਨੀ ਹੈ। ਅਗਲੇ ਜੀਵਨ ਵਿਚ ਜਿੰਨੀ ਸੁੱਖ, ਸ਼ਾਂਤੀ ਅਤੇ ਆਰਾਮ ਦੀ ਆਸ ਹੈ ਇਹ ਜੀਵਨ ਉਸ ਦੀ ਪ੍ਰਾਪਤੀ ਦਾ ਸਾਧਨ ਹੈ। ਸਵਰਗ ਅਤੇ ਨਰਕ ਜਾਂ ਬਹਿਸ਼ਤ ਅਤੇ ਦੋਜ਼ਖ਼ ਵਿਚ ਵਿਸ਼ਵਾਸ ਬਹੁਤੇ ਧਰਮਾਂ ਵਿਚ ਦੇਖਣ ਨੂੰ ਮਿਲਦਾ ਹੈ। ਕੋਈ ਵੀ ਮਨੁੱਖ ਦੋਜ਼ਖ਼ ਦੇ ਮਾਰਗ ਨਹੀਂ ਪੈਣਾ ਚਾਹੁੰਦਾ ਅਤੇ ਉਸ ਦੇ ਸਮੂਹ ਯਤਨ ਸੁੱਖ ਅਤੇ ਸਵਰਗ ਦੀ ਪ੍ਰਾਪਤੀ ਵਾਲੇ ਹੁੰਦੇ ਹਨ। ਇਸ ਪ੍ਰਾਪਤੀ ਲਈ ਜ਼ਰੂਰੀ ਹੈ ਕਿ ਮਨੁੱਖ ਦੇ ਮਨ ਵਿਚ ਸਤਿ, ਸੰਤੋਖ, ਦਇਆ, ਧਰਮ ਅਤੇ ਧੀਰਜ ਵਾਲੇ ਗੁਣ ਪੈਦਾ ਹੋਣ ਜਿੰਨ੍ਹਾਂ ਵਿਚੋਂ ਪ੍ਰੇਮ, ਭਾਈਚਾਰੇ, ਸਦਭਾਵਨਾ, ਖਿਮਾਂ, ਨਿਮਰਤਾ, ਸੇਵਾ ਆਦਿ ਗੁਣਾਂ ਦਾ ਵਿਕਾਸ ਹੋਵੇ। ਇਹ ਸਦਗੁਣ ਅਧਿਆਤਮਿਕ ਵਿਕਾਸ ਅਤੇ ਪ੍ਰਭੂ-ਪ੍ਰਾਪਤੀ ਦੇ ਮਾਰਗ ਪਾਉਂਦੇ ਹਨ। ਗਿਆਨ ਅਤੇ ਕਰਮ ਅਜਿਹੇ ਸਾਧਨ ਹਨ ਜਿਹੜੇ ਇਨ੍ਹਾਂ ਗੁਣਾਂ ਦੀ ਪ੍ਰਾਪਤੀ ਵਿਚ ਸਹਾਈ ਹੁੰਦੇ ਹਨ। ਗਿਆਨ ਦੀ ਪ੍ਰਾਪਤੀ ਔਖਾ ਅਤੇ ਲੰਮੇਰਾ ਮਾਰਗ ਹੈ ਜਿਹੜਾ ਕਿ ਜਨ-ਸਾਧਾਰਨ ਦੀ ਪਹੁੰਚ ਤੋਂ ਬਾਹਰ ਹੁੰਦਾ ਹੈ। ਬਹੁਤ ਘੱਟ ਲੋਕ ਅਜਿਹੇ ਹੁੰਦੇ ਹਨ ਜਿਨ੍ਹਾਂ ਦੇ ਮਨ ਵਿਚ ਗਿਆਨ ਦੀ ਪ੍ਰਾਪਤੀ ਕਰਨ ਦੀ ਰੁਚੀ ਹੁੰਦੀ ਹੈ, ਸੁਣੀ-ਸੁਣਾਈ ਗੱਲ ਤੇ ਵਿਸ਼ਵਾਸ ਅਤੇ ਵਿਚਾਰ ਕਰਨ ਦੀ ਰੁਚੀ ਵਧੇਰੇ ਪ੍ਰਫੁਲਿਤ ਹੁੰਦੀ ਹੈ। ਗਿਆਨ ਵਿਅਕਤੀ ਨੂੰ ਸੰਜਮੀ ਅਤੇ ਸੂਝਵਾਨ ਬਣਾਉਂਦਾ ਹੈ ਜਿਸ ਨਾਲ ਸਮਾਜ ਨੂੰ ਸਹੀ ਅਤੇ ਸੁਚਾਰੂ ਰੂਪ ਵਿਚ ਚਲਾਉਣ ਲਈ ਸਹਾਇਤਾ ਮਿਲਦੀ ਹੈ। ਮਨੁੱਖੀ ਬਿਰਤੀ ਸੌਖਾ ਅਤੇ ਸਥਿਰ ਮਾਰਗ ਲੱਭਣ ਵਿਚ ਵਿਸ਼ਵਾਸ ਰੱਖਦੀ ਹੈ। ਸੌਖਾ ਮਾਰਗ ਦਾਨ ਜਾਂ ਦਸਵੰਧ ਦੇਣ ਵਿਚੋਂ ਲੱਭਿਆ ਜਾਂਦਾ ਹੈ। ਇਹ ਮੰਨਿਆ ਜਾਂਦਾ ਹੈ ਕਿ ਖ਼ਲਕਤ ਦੀ ਸੇਵਾ ਕਰਨ ਨਾਲ ਸਮੂਹ ਸੁੱਖਾਂ ਅਤੇ ਸਵਰਗ ਦੀ ਪ੍ਰਾਪਤੀ ਦਾ ਮਾਰਗ ਸੌਖਿਆਂ ਹਾਸਲ ਕੀਤਾ ਜਾ ਸਕਦਾ ਹੈ। ਗੁਰੂ ਸਾਹਿਬਾਨ ਨੇ ਦਾਨ ਨੂੰ ਗਿਆਨ ਨਾਲੋਂ ਵੱਖ ਨਹੀਂ ਕੀਤਾ। ਗੁਰੂ ਨਾਨਕ ਦੇਵ ਜੀ ਸਮਝਾਉਂਦੇ ਹਨ:

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥[21]

ਗੁਰੂ ਸਾਹਿਬ ਦੀ ਉਕਤ ਪੰਕਤੀ ਤੋਂ ਸਪਸ਼ਟ ਪਤਾ ਲੱਗਦਾ ਹੈ ਕਿ ਗਿਆਨ ਨਾਲ ਜੁੜੀ ਹੋਈ ਦਾਨ ਦੀ ਪਰੰਪਰਾ ਮਨੁੱਖੀ ਬੁੱਧੀ ਨੂੰ ਪ੍ਰਭੂ-ਮੁਖੀ ਸੁਤੰਤਰਤਾ ਪ੍ਰਦਾਨ ਕਰਨ ਦੇ ਨਾਲ-ਨਾਲ ਉਸ ਨੂੰ ਸਮਾਜ ਪ੍ਰਤੀ ਜ਼ੁੰਮੇਵਾਰੀ ਦਾ ਅਹਿਸਾਸ ਕਰਾਉਂਦੀ ਹੈ। ਲੋੜ ਸਮੇਂ ਲੋੜਵੰਦ ਵਿਅਕਤੀ ਤੱਕ ਦਾਨ ਪਹੁੰਚਾਉਣ ਦੀ ਸੋਝੀ ਸਮਾਜ ਵਿਚ ਪ੍ਰੇਮ ਅਤੇ ਭਾਈਚਾਰੇ ਦੀਆਂ ਤੰਦਾਂ ਨੂੰ ਮਜ਼ਬੂਤ ਕਰਨ ਦਾ ਕਾਰਜ ਕਰਦੀ ਹੈ।

ਗਿਆਨ ਮਨੁੱਖੀ ਸਮਾਜ ਨੂੰ ਚਲਾਉਣ ਦਾ ਕਾਰਜ ਕਰਦਾ ਹੈ। ਸਮਾਜ ਵਿਚ ਸਥਿਰਤਾ ਤਾਂ ਹੀ ਰਹਿ ਸਕਦੀ ਹੈ ਜੇਕਰ ਇਕ ਮਨੁੱਖ ਦੂਜਿਆਂ ਨਾਲ ਨਿਆਂ ਪੂਰਬਕ ਵਰਤੋਂ-ਵਿਹਾਰ ਕਰੇ। ਨਿਆਂ ਕਿਸ ਤਰ੍ਹਾਂ ਕੀਤਾ ਜਾਵੇ? ਨਿਆਂ ਪ੍ਰਦਾਨ ਕਰਨ ਲੱਗਿਆਂ ਕਿਹੜੀਆਂ ਗੱਲਾਂ

ਦਾ ਧਿਆਨ ਰੱਖਿਆ ਜਾਵੇ? ਇਸ ਦੀ ਸੋਝੀ ਗਿਆਨ ਦੁਆਰਾ ਹੁੰਦੀ ਹੈ। ਇਸ ਦ੍ਰਿਸ਼ਟੀ ਤੋਂ ਗਿਆਨ ਨਿਆਂ ਪ੍ਰਦਾਨ ਕਰਨ ਦਾ ਕਾਰਜ ਕਰਦਾ ਹੈ। ਨਿਆਂ ਪ੍ਰਣਾਲੀ ਸਮਾਜ ਨੂੰ ਸੁਚਾਰੂ ਰੂਪ ਵਿਚ ਚਲਾਉਣ ਵਿਚ ਸਹਾਈ ਹੁੰਦੀ ਹੈ। ਜਿਸ ਸਮਾਜ ਵਿਚ ਨਿਆਂ ਦੀ ਅਣਹੋਂਦ ਨਜ਼ਰ ਆਉਣ ਲੱਗ ਪਵੇ ਉਥੇ ਅਰਾਜਕਤਾ ਫੈਲਣ ਦਾ ਖਤਰਾ ਪੈਦਾ ਹੋ ਜਾਂਦਾ ਹੈ। ਨਿਆਂ ਪ੍ਰਣਾਲੀ ਵਿਚ ਖਲਾਅ ਪੈਦਾ ਹੋ ਜਾਣ 'ਤੇ ਮਜ਼ਬੂਤ ਤੋਂ ਮਜ਼ਬੂਤ ਰਾਜ ਵੀ ਖੇਰੂੰ-ਖੇਰੂੰ ਹੋਣ ਲੱਗ ਪੈਂਦੇ ਹਨ। ਰਾਜੇ ਦਾ ਧਰਮ ਬਗ਼ੈਰ ਕਿਸੇ ਭੇਦਭਾਵ ਤੋਂ ਸਭ ਨੂੰ ਨਿਆਂ ਪ੍ਰਦਾਨ ਕਰਨਾ ਹੈ। ਜੇਕਰ ਰਾਜਾ ਰਾਜ-ਧਰਮ ਦਾ ਸਹੀ ਰੂਪ ਵਿਚ ਪਾਲਣ ਨਹੀਂ ਕਰਦਾ ਤਾਂ ਉਸ ਦਾ ਰਾਜ ਸਥਿਰ ਨਹੀਂ ਰਹਿ ਸਕਦਾ। ਰਾਜਾ ਆਪਣਾ ਰਾਜ ਸੁਰੱਖਿਅਤ ਕਰਨ ਲਈ ਅਨੇਕਾਂ ਢੰਗ-ਤਰੀਕੇ ਅਪਣਾਉਂਦਾ ਹੈ, ਧਰਮ ਉਹਨਾਂ ਵਿਚ ਵਿਸ਼ੇਸ਼ ਮਹੱਤਵ ਰੱਖਦਾ ਹੈ। ਧਾਰਮਿਕ ਤੌਰ 'ਤੇ ਲੋਕਾਂ ਨੂੰ ਆਪਣੇ ਨਾਲ ਜੋੜਨ ਲਈ ਰਾਜਾ ਧਰਮ ਅਸਥਾਨਾਂ ਦੇ ਨਾਂ ਜਗੀਰਾਂ ਲਵਾਉਂਦਾ ਹੈ ਅਤੇ ਹੋਰ ਕਈ ਤਰ੍ਹਾਂ ਦੇ ਦਾਨ ਦਿੰਦਾ ਹੈ ਤਾਂ ਕਿ ਲੋਕਾਂ ਵਿਚ ਇਹ ਵਿਸ਼ਵਾਸ ਪੈਦਾ ਹੋਵੇ ਕਿ ਸਮੂਹ ਧਰਮਾਂ ਦੇ ਲੋਕਾਂ ਨਾਲ ਰਾਜੇ ਦਾ ਵਤੀਰਾ ਨਿਆਂ ਭਰਪੂਰ ਅਤੇ ਬਰਾਬਰੀ ਵਾਲਾ ਹੈ। ਧਰਮ ਵਿਚ ਰਾਜੇ ਦੀ ਸੱਤਾ ਅਤੇ ਸ਼ਕਤੀ ਦੇ ਉਪਰ ਪਰਮਾਤਮਾ ਦੀ ਹਸਤੀ ਨੂੰ ਮੰਨਦੇ ਹੋਏ ਗੁਰੂ ਨਾਨਕ ਦੇਵ ਜੀ ਦੱਸਦੇ ਹਨ - ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ।। ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥[22] ਜਦੋਂ ਰਾਜੇ ਨੂੰ ਆਪਣੀ ਸੱਤਾ ਅਤੇ ਸ਼ਕਤੀ ਦੀਆਂ ਸੀਮਾਵਾਂ ਦਾ ਗਿਆਨ ਹੋ ਗਿਆ ਤਾਂ ਉਸ ਦੇ ਮਨ ਵਿਚ ਸਰਬ-ਸ਼ਕਤੀਮਾਨ ਹੋਣ ਦੀ ਹਉਮੈ ਪੈਦਾ ਨਹੀਂ ਹੋ ਸਕਦੀ ਅਤੇ ਉਹ ਆਪਣੀਆਂ ਰਾਜਸੀਆਂ ਸ਼ਕਤੀਆਂ ਦੀ ਵਰਤੋਂ ਸਮਾਜ ਦੀ ਸੇਵਾ ਅਤੇ ਭਲਾਈ ਲਈ ਕਰੇਗਾ।

ਭਾਰਤ ਵਰਗੇ ਦੇਸਾਂ ਵਿਚ ਡੈਮੋਕਰੇਸੀ (ਲੋਕ-ਰਾਜ) ਅਧਾਰਿਤ ਪ੍ਰਬੰਧਕੀ ਢਾਂਚਾ ਖੜ੍ਹਾ ਕੀਤਾ ਗਿਆ ਹੈ। ਇਸ ਢਾਂਚੇ ਦਾ ਆਧਾਰ ਲੋਕ-ਪੱਖੀ ਨੀਤੀਆਂ ਘੜਨਾ ਹੈ ਤਾਂ ਕਿ ਲੋਕਾਂ ਨੂੰ ਇਹ ਅਹਿਸਾਸ ਹੋਵੇ ਕਿ ਉਹਨਾਂ ਦੇ ਟੈਕਸਾਂ ਨਾਲ ਚੱਲਣ ਵਾਲੀ ਸਰਕਾਰ ਉਹਨਾਂ ਦੇ ਭਲੇ ਲਈ ਕਾਰਜ ਕਰਦੀ ਹੈ। ਭਾਵੇਂ ਕਿ ਇਸ ਪ੍ਰਬੰਧਕੀ ਢਾਂਚੇ ਵਿਚ ਬਹੁਤ ਘੱਟ ਨੁਕਸ ਦਿਖਾਈ ਦਿੰਦੇ ਹਨ ਪਰ ਫਿਰ ਵੀ ਕਿਹਾ ਜਾ ਸਕਦਾ ਹੈ ਕਿ ਮਨੁੱਖ ਦੁਆਰਾ ਬਣਾਈ ਹੋਈ ਕੋਈ ਵੀ ਪ੍ਰਣਾਲੀ ਅਜਿਹੀ ਨਹੀਂ ਜਿਹੜੀ ਦੋਸ਼-ਮੁਕਤ ਨਾ ਹੋਵੇ। ਮਨੁੱਖੀ ਬੁੱਧੀ ਸੰਪੂਰਨ ਨਹੀਂ ਹੈ ਅਤੇ ਮਨੁੱਖਾਂ ਦੁਆਰਾ ਸਾਹਮਣੇ ਲਿਆਂਦਾ ਗਿਆ ਕੋਈ ਵੀ ਪ੍ਰਬੰਧ ਸੌ-ਫੀਸਦੀ ਸਹੀ ਨਹੀਂ ਕਿਹਾ ਜਾ ਸਕਦਾ। ਫ਼ਰਕ ਕੇਵਲ ਇਤਨਾ ਹੈ ਕਿ ਕਿਸੇ ਵੀ ਪ੍ਰਬੰਧ ਦੇ ਪ੍ਰਬੰਧਕੀ ਢਾਂਚੇ ਵਿਚਲੇ ਖਲਾਅ ਬੁੱਧੀਵਾਨਾਂ ਨੂੰ ਜਨ-ਸਾਧਾਰਨ ਨਾਲੋਂ ਛੇਤੀ ਸਮਝ ਆ ਜਾਂਦੇ ਹਨ। ਲੋਕ-ਰਾਜ ਦੇ ਆਧਾਰ ਤੇ ਖੜ੍ਹੇ ਕੀਤੇ ਗਏ ਪ੍ਰਬੰਧਕੀ ਢਾਂਚੇ ਵਿਚ ਨਿਆਂ ਪ੍ਰਣਾਲੀ ਦਾ ਵਿਸ਼ੇਸ਼ ਸਥਾਨ ਹੁੰਦਾ ਹੈ। ਜਿਹੜੀ ਸਰਕਾਰ ਮਜ਼ਬੂਤੀ ਨਾਲ ਨਿਆਂ ਪ੍ਰਦਾਨ ਕਰਦੀ ਹੈ, ਉਹ ਪ੍ਰਸੰਸਾ ਦੀ ਪਾਤਰ ਬਣਦੀ ਹੈ। ਲੋਕ-ਰਾਜ ਵਿਚਲੀ ਸਰਕਾਰ ਸਮਾਜ ਦੇ ਸਮੂਹ ਵਰਗਾਂ ਦੀ ਸਾਂਝੀ ਸਰਕਾਰ ਹੁੰਦੀ ਹੈ ਅਤੇ ਉਸ ਨੇ ਬਗ਼ੈਰ ਕਿਸੇ ਭੇਦਭਾਵ ਦੇ ਸਮੂਹ ਲੋਕਾਂ ਨੂੰ ਨਾਲ ਲੈ ਕੇ ਚੱਲਣਾ ਹੁੰਦਾ ਹੈ। ਜਦੋਂ ਕੋਈ ਸਰਕਾਰ ਕਿਸੇ ਖ਼ਾਸ ਵਰਗ ਜਾਂ ਭਾਈਚਾਰੇ ਦਾ ਪੱਖ

ਪੂਰਨ ਲੱਗ ਪਵੇਗੀ ਤਾਂ ਉਹ ਬਹੁਤਾ ਸਮਾਂ ਸਥਿਰ ਨਹੀਂ ਰਹਿ ਸਕੇਗੀ। ਜਿਹੜੀ ਸਰਕਾਰ ਲੋੜ ਪੈਣ ਤੇ ਆਮ ਲੋਕਾਂ ਦਾ ਸਾਥ ਦਿੰਦੀ ਹੈ, ਉਹੀ ਸਰਕਾਰ ਲੰਮਾ ਸਮਾਂ ਚੱਲ ਸਕਦੀ ਹੈ। ਲੋਕ-ਮਾਰੂ ਨੀਤੀਆਂ ਘੜਨ ਜਾਂ ਅਜਿਹੀਆਂ ਨੀਤੀਆਂ ਸਾਹਮਣੇ ਲਿਆਉਣ ਵਾਲੀ ਸਰਕਾਰ ਛੇਤੀ ਹੀ ਲੋਕਾਂ ਦੇ ਵਿਰੋਧ ਦਾ ਸਾਹਮਣਾ ਕਰਨ ਲੱਗ ਪੈਂਦੀ ਹੈ ਜਿਹੜੀ ਲੋਕ-ਮਾਨਸਿਕਤਾ ਨੂੰ ਸਮਝੇ ਬਗ਼ੈਰ ਬਾਹਰੀ ਨੀਤੀਆਂ ਲੋਕਾਂ 'ਤੇ ਲਾਗੂ ਕਰਨ ਦੇ ਰਾਹ ਪੈ ਜਾਂਦੀ ਹੈ। ਸਰਕਾਰ ਲੋਕਾਂ ਤੋਂ ਟੈਕਸ ਪ੍ਰਾਪਤ ਕਰਦੀ ਹੈ ਅਤੇ ਜੇਕਰ ਟੈਕਸ ਦੀ ਸਹੀ ਅਤੇ ਸੁਯੋਗ ਵਰਤੋਂ ਨਾ ਹੋਵੇ ਤਾਂ ਲੋਕਾਂ ਵਿਚ ਬੇਚੈਨੀ ਦੀ ਭਾਵਨਾ ਦਾ ਵਿਕਾਸ ਹੋ ਜਾਂਦਾ ਹੈ। ਨਿਆਂ ਪ੍ਰਣਾਲੀ ਦੇ ਸਨਮੁਖ ਸਰਕਾਰਾਂ ਦਾ ਫ਼ਰਜ਼ ਹੈ ਕਿ ਲੋੜ ਪੈਣ 'ਤੇ ਲੋਕ-ਭਲਾਈ ਨੂੰ ਸਾਹਮਣੇ ਰੱਖ ਕੇ ਟੈਕਸਾਂ ਦੀ ਵਰਤੋਂ ਕਰੇ। ਕੁਦਰਤੀ ਆਫ਼ਤਾਂ ਦੇ ਸਨਮੁੱਖ ਸਰਕਾਰ ਨੂੰ ਕਈ ਵਾਰ ਬਹੁਤ ਸਾਰਾ ਧਨ, ਅਨਾਜ, ਕੱਪੜੇ ਅਤੇ ਹੋਰ ਲੋੜੀਂਦੀਆਂ ਵਸਤਾਂ ਦਾਨ ਵਿਚ ਦੇਣੀਆਂ ਪੈਂਦੀਆਂ ਹਨ ਤਾਂ ਕਿ ਲੋਕਾਂ ਦੇ ਮਨਾਂ ਵਿਚ ਸਰਕਾਰ ਪ੍ਰਤੀ ਵਿਸ਼ਵਾਸ ਕਾਇਮ ਰਹੇ। ਸਰਕਾਰ ਦਾਨ ਦੀ ਪ੍ਰਥਾ ਅਤੇ ਭਾਵਨਾ ਨੂੰ ਕਈ ਵਾਰ ਨਿਜੀ ਹਿੱਤਾਂ ਅਨੁਸਾਰ ਵੀ ਵਰਤਦੀ ਹੈ ਜਿਵੇਂ ਸਰਕਾਰ ਦਾ ਖ਼ਜ਼ਾਨਾ ਅਕਸਰ ਉਸ ਸਮੇਂ ਹੀ ਖੁੱਲ੍ਹਦਾ ਹੈ ਜਦੋਂ ਵੋਟਾਂ ਸਾਹਮਣੇ ਦਿਖਾਈ ਦੇਣ ਲੱਗ ਪੈਣ ਤਾਂ ਕਿ ਲੋਕ ਸਰਕਾਰ ਦੀਆਂ ਖਾਮੀਆਂ ਅਤੇ ਕਮਜ਼ੋਰੀਆਂ ਨੂੰ ਨਜ਼ਰ-ਅੰਦਾਜ਼ ਕਰਕੇ ਉਨ੍ਹਾਂ ਨੂੰ ਮੁੜ ਸੱਤਾ ਵਿਚ ਲਿਆਉਣ ਲਈ ਯਤਨਸ਼ੀਲ ਹੋ ਜਾਣ। ਵੋਟ ਬੈਂਕ ਨਾਲ ਜੋੜ ਕੇ ਕੀਤੇ ਜਾਂਦੇ ਦਾਨ ਦੀ ਪ੍ਰਥਾ ਤੋਂ ਲੋਕ ਅਣਜਾਣ ਨਹੀਂ ਹੁੰਦੇ ਅਤੇ ਏਸੇ ਕਰਕੇ ਕਈ ਵਾਰ ਇਹ ਨੀਤੀ ਉਲਟੀ ਵੀ ਪੈ ਜਾਂਦੀ ਹੈ।

ਧਰਮ ਮਨੁੱਖ ਦੇ ਪਦਾਰਥਿਕ ਅਤੇ ਪਰਮਾਰਥਿਕ ਵਿਕਾਸ ਵਿਚ ਸਹਾਈ ਹੁੰਦਾ ਹੈ। ਧਰਮ ਦੇ ਨਾਂ ਤੇ ਜਿੰਨਾ ਧਨ ਇਕੱਤਰ ਕੀਤਾ ਜਾ ਸਕਦਾ ਹੈ ਜਾਂ ਹੋ ਜਾਂਦਾ ਹੈ, ਉਤਨਾ ਸ਼ਾਇਦ ਹੀ ਕਿਸੇ ਹੋਰ ਕਾਰਜ ਲਈ ਇਕੱਤਰ ਹੋ ਸਕੇ। ਧਰਮਾਂ ਵਿਚ ਦਾਨ ਦੀ ਪ੍ਰਥਾ ਨੇ ਇਤਿਹਾਸਿਕ ਧਰਮ ਅਸਥਾਨਾਂ ਨੂੰ ਅਮੀਰ ਬਣਾ ਦਿੱਤਾ ਹੈ ਅਤੇ ਭਾਰਤ ਦੇ ਬਹੁਤ ਸਾਰੇ ਮੰਦਰਾਂ ਵਿਚ ਕਰੋੜਾਂ-ਅਰਬਾਂ ਰੁਪਏ ਮੁੱਲ ਦਾ ਧਨ-ਮਾਲ ਜਮਾਂ ਹੋ ਗਿਆ ਹੈ ਜਿਹੜੇ ਧਰਮ ਅਸਥਾਨਾਂ ਦੇ ਤਹਿਖ਼ਾਨਿਆਂ ਵਿਚ ਸੰਭਾਲ ਕੇ ਰੱਖਿਆ ਗਿਆ ਹੈ। ਧਰਮ ਦੇ ਨਾਂਅ ਤੇ ਇਕੱਤਰ ਕੀਤਾ ਇਤਨਾ ਧਨ-ਮਾਲ ਧਰਮ ਦੇ ਪੈਰੋਕਾਰਾਂ ਵਿਚ ਕਿਹੋ ਜਿਹੀ ਖਿੱਚ ਪੈਦਾ ਕਰ ਰਿਹਾ ਹੈ, ਉਹ ਸਭ ਦੇ ਸਾਹਮਣੇ ਹਨ। ਧਰਮ ਅਸਥਾਨਾਂ ਦੀ ਸਾਂਭ-ਸੰਭਾਲ ਪਿੱਛੇ ਹੋ ਰਹੀਆਂ ਕਤਲੋ-ਗਾਰਤ ਦੀਆਂ ਘਟਨਾਵਾਂ ਵਿਚ ਧਰਮ ਪ੍ਰਤੀ ਵਿਸ਼ਵਾਸ ਘੱਟ ਅਤੇ ਧਨ ਦਾ ਲੋਭ ਅਤੇ ਚੌਧਰ ਦੀ ਭੁੱਖ ਵਧੇਰੇ ਨਜ਼ਰ ਆਉਂਦੀ ਹੈ। ਧਰਮ ਅਸਥਾਨ 'ਤੇ ਕੀਤਾ ਗਿਆ ਕੋਈ ਵੀ ਪਾਪ ਸਮੁੱਚੀ ਮਨੁੱਖਤਾ 'ਤੇ ਵਧੇਰੇ ਨਕਾਰਾਤਮਿਕ ਪ੍ਰਭਾਵ ਪਾਉਂਦਾ ਹੈ। ਇਸ ਸੰਬੰਧੀ ਸੁਚੇਤ ਕਰਦੇ ਹੋਏ ਬਚਿਤ੍ਰ ਨਾਟਕ ਵਿਚ ਕਿਹਾ ਗਿਆ ਹੈ ਕਿ ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਹੀ।[23] ਧਰਮ ਅਸਥਾਨਾਂ 'ਤੇ ਪਾਪ ਕਰਨ ਵਾਲਿਆਂ ਸੰਬੰਧੀ ਇੰਨੇ ਸਖ਼ਤ ਸ਼ਬਦਾਂ ਦੀ ਵਰਤੋਂ ਸ਼ਾਇਦ ਏਸੇ ਕਾਰਨ ਹੀ ਕੀਤੀ ਗਈ ਜਾਪਦੀ ਹੈ ਕਿਉਂਕਿ ਇੰਨ੍ਹਾਂ ਦਾ ਕਾਰਜ ਦੁਨਿਆਵੀ ਲੋਕਾਂ ਦੇ ਕਾਰਜਾਂ ਤੋਂ ਵੱਖਰਾ ਹੈ। ਪਰਮਾਰਥਿਕ ਪ੍ਰਾਪਤੀ ਦਾ ਕੇਂਦਰ ਮੰਨ ਕੇ ਲੋਕ ਧਰਮ ਅਸਥਾਨਾਂ 'ਤੇ ਆਉਂਦੇ ਹਨ ਜਿਥੇ

ਲੋਕ ਭਲਾਈ ਦੇ ਕਾਰਜਾਂ ਪ੍ਰਤੀ ਉਹਨਾਂ ਨੂੰ ਸੁਚੇਤ ਅਤੇ ਪ੍ਰੇਰਿਤ ਕੀਤਾ ਜਾਂਦਾ ਹੈ। ਗੁਰੂ ਸਾਹਿਬਾਨ ਦੀ ਨਜ਼ਰ ਵਿਚ ਧਰਮ ਅਸਥਾਨ ਧਨ ਇਕੱਤਰ ਕਰਨ ਵਾਲੇ ਕੇਂਦਰ ਨਹੀਂ ਹਨ ਬਲਕਿ ਇਥੇ ਆਉਣ ਵਾਲੇ ਧਨ ਦੀ ਵਰਤੋਂ ਉਹਨਾਂ ਲੋਕਾਂ ਦੀਆਂ ਜ਼ਰੂਰੀ ਲੋੜਾਂ ਦੀ ਪੂਰਤੀ ਲਈ ਕੀਤੀ ਜਾਣੀ ਚਾਹੀਦੀ ਹੈ ਜਿਹੜੇ ਕਿਸੇ ਕੁਦਰਤੀ ਕਾਰਨ ਵੱਸ ਧਨ ਕਮਾਉਣ ਤੋਂ ਅਸਮਰੱਥ ਹੋ ਗਏ ਹਨ; ਜਿਹੜੇ ਯਾਤਰਾ ਕਰ ਰਹੇ ਹਨ; ਗ਼ਰੀਬੀ ਵੱਸ ਜਿਹੜੇ ਵਿੱਦਿਆ ਜਾਂ ਸਿਹਤ ਸਹੂਲਤਾਂ ਪ੍ਰਾਪਤ ਕਰਨ ਤੋਂ ਅਸਮਰੱਥ ਹਨ; ਜਿਹੜੇ ਕਿਸੇ ਕੁਦਰਤੀ ਆਫ਼ਤ ਦਾ ਸ਼ਿਕਾਰ ਹੋ ਗਏ ਹਨ; ਆਦਿ। ਗੁਰੂ ਸਾਹਿਬਾਨ ਨੇ ਸੇਵਾ ਅਤੇ ਦਾਨ ਲਈ ਸਿੱਖਾਂ ਨੂੰ ਪ੍ਰੇਰਿਤ ਹੀ ਨਹੀਂ ਕੀਤਾ ਬਲਕਿ ਇਸ ਦੀ ਸਹੀ 'ਤੇ ਸੁਯੋਗ ਵਰਤੋਂ ਬਾਰੇ ਜਾਣਕਾਰੀ ਵੀ ਦਿੱਤੀ ਹੈ। ਗੁਰੂ ਅਮਰਦਾਸ ਜੀ ਨੇ ਸੰਗਤ ਅਤੇ ਲੰਗਰ ਦੀ ਸੇਵਾ ਤਨ, ਮਨ ਅਤੇ ਧਨ ਦਾ ਉਪਦੇਸ਼ ਕਰਦੇ ਹੋਏ ਕਿਹਾ, 'ਜੋ ਵੰਡ ਖਾਵਣ ਵਾਲੇ ਹੈਨ ਉਨ੍ਹਾਂ ਦਾ ਏਥੇ ਭੀ ਧਨ ਵਧਦਾ ਹੈ॥ ਅਗੇ ਭੀ ਉਨਾ ਨੂ ਅਨੇਕ ਫਲ ਪ੍ਰਾਪਤਿ ਹੁੰਦੇ ਹੈਨ॥...ਸਿਖਾਂ ਦੇ ਮੈਲੇ ਬਸਤ੍ਰ ਧੋਵਣੈ॥ ਪਾਟੈ ਸੀ ਦੇਵਣੈ॥ ਤੁਸੀ ਭੀ ਓਜਲੇ ਹੋਵੋਂਗੇ॥ ਤੇ ਤੁਸਾਡਾ ਗੁਰੂ ਨਾਲ ਗੰਢ ਹੋਵੇਗਾ॥ ਸਿਖ ਤੁਸਾਡੇ ਰਿਦੇ ਦੀ ਮੈਲ ਧੋਵਣਗੇ॥'[24]

ਗੁਰਬਾਣੀ ਵਿਚ ਪਦਾਰਥਿਕ ਵਸਤਾਂ ਨਾਲ ਜੋੜ ਕੇ ਕੀਤੇ ਗਏ ਦਾਨ ਨੂੰ ਦਾਨ ਦਾ ਇਕ ਮਹੱਤਵਪੂਰਨ ਰੂਪ ਮੰਨਿਆ ਗਿਆ ਹੈ ਜਿਹੜਾ ਮਨ ਦੀ ਸ਼ੁੱਧਤਾ ਅਤੇ ਉੱਚ ਆਚਰਣ ਵਾਲੀ ਸਖ਼ਸ਼ੀਅਤ ਘੜਨ ਵਿਚ ਭੂਮਿਕਾ ਨਿਭਾਉਂਦਾ ਹੈ। ਦਾਨ ਦਾ ਸਰਵ-ਸ੍ਰੇਸ਼ਟ ਰੂਪ ਪਰਮਾਤਮਾ ਦੇ ਨਾਮ-ਦਾਨ ਦੇ ਰੂਪ ਵਿਚ ਦੇਖਿਆ ਜਾਂਦਾ ਹੈ। ਨਾਮ-ਦਾਨ ਸੁਣਨ-ਸੁਣਾਉਣ ਅਤੇ ਜੀਵਨ ਵਿਚ ਧਾਰਨ ਕਰਨ ਨਾਲ ਜੀਵਨ ਦੀ ਦਸ਼ਾ ਅਤੇ ਦਿਸ਼ਾ ਕਿਵੇਂ ਬਦਲ ਜਾਂਦੀ ਹੈ, ਉਸ ਬਾਰੇ ਗੁਰੂ ਅਰਜਨ ਦੇਵ ਜੀ ਦੱਸਦੇ ਹਨ:

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥
ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥
ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥
ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥
ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥[25]

ਹਰ ਸਿੱਖ ਨੂੰ ਪਰਮਾਤਮਾ ਅੱਗੇ ਅਰਦਾਸ ਕਰਨ ਅਤੇ ਉਸੇ ਤੋਂ ਪਾਵਉ ਦਾਨੁ ਢੀਠੁ ਹੋਇ ਮਾਗਉ ਦੀ ਪ੍ਰੇਰਨਾ ਕੀਤੀ ਗਈ ਹੈ। ਸਿੱਖ ਜੀਵਨਜਾਚ ਵਿਚ ਪਰਮਾਤਮਾ ਨੂੰ ਸ੍ਰਿਸ਼ਟੀ ਦਾ ਕਰਤਾ, ਭਰਤਾ ਅਤੇ ਹਰਤਾ ਮੰਨਦੇ ਹੋਏ ਰੋਜ਼ਾਨਾ ਅਰਦਾਸ ਕਰਦੇ ਸਮੇਂ ਉਸ ਤੋਂ ਜਿਹੜਾ ਦਾਨ ਮੰਗਿਆ ਜਾਂਦਾ ਹੈ, ਉਹ ਇਸ ਤਰ੍ਹਾਂ ਹੈ, 'ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ।'[26]

## ਹਵਾਲੇ


1. ਗੰਡਾ ਸਿੰਘ (ਸੰਪਾ.), **ਭਾਈ ਨੰਦ ਲਾਲ ਗ੍ਰੰਥਾਵਲੀ**, ਤਨਖ਼ਾਹਨਾਮਾ 49.
2. **ਛਾਂਦੋਗਯ ਉਪਨਿਸ਼ਦ**, ਅਧਿਆਇ 5.10.7.
3. ਅਲ-ਬੈਰੂਨੀ, **ਇੰਡੀਆ**, ਪੰਨਾ 235.
4. ਜਿਨੇਂਦ੍ਰ ਵਰਨੀ (ਸੰਪਾ.), **ਜੈਨੇਂਦ੍ਰ ਸਿਧਾਂਤ ਕੋਸ਼**, ਭਾਗ 2, ਪੰਨਾ 421.
5. ਬਾਈਬਲ, **ਬਿਵਸਥਾ ਸਾਰ**, 15.7-11.
6. ਉਹੀ, **ਲਿਊਕ**, 14.12-14.
7. ਉਹੀ, **ਜ਼ਬੂਰਾਂ ਦੀ ਪੋਥੀ**, 145:16.
8. ਕੁਰਾਨ, 2.177.
9. ਉਹੀ, 2.270.
10. **ਗੁਰੂ ਗ੍ਰੰਥ ਸਾਹਿਬ**, ਪੰਨਾ 740.
11. ਕੁਰਾਨ, 2.265.
12. ਗੁਰੂ ਗ੍ਰੰਥ ਸਾਹਿਬ, ਪੰਨਾ 1428.
13. ਉਹੀ, ਪੰਨਾ 712.
14. ਗਿਆਨੀ ਗਿਆਨ ਸਿੰਘ, **ਸ੍ਰੀ ਗੁਰ ਪੰਥ ਪ੍ਰਕਾਸ਼**, **ਉੱਤਰਾਰਧ**, 60.152.
15. **ਮਨੂ ਸਿਮ੍ਰਿਤੀ**, ਅਧਿਆਇ 4. 227-235.
16. ਗੁਰੂ ਗ੍ਰੰਥ ਸਾਹਿਬ, ਪੰਨਾ 468.
17. ਕੁਰਾਨ, 2.273.
18. ਗੁਰੂ ਗ੍ਰੰਥ ਸਾਹਿਬ, ਪੰਨਾ 141.
19. ਉਹੀ, ਪੰਨਾ 1245.
20. ਗੰਡਾ ਸਿੰਘ (ਸੰਪਾ.), **ਭਾਈ ਨੰਦ ਲਾਲ ਗ੍ਰੰਥਾਵਲੀ**, ਤਨਖ਼ਾਹਨਾਮਾ 24.
22. ਗੁਰੂ ਗ੍ਰੰਥ ਸਾਹਿਬ, ਪੰਨਾ 1245.
22. ਉਹੀ, ਪੰਨਾ 144.
23. **ਬਚਿਤ੍ਰ ਨਾਟਕ**, ਬੰਦ 99.
24. ਤਰਲੋਚਨ ਸਿੰਘ ਬੇਦੀ (ਸੰਪਾ.), **ਸਿੱਖਾਂ ਦੀ ਭਗਤਮਾਲ਼ਾ**, ਪਉੜੀ 16, ਪੰਨਾ 84.
25. ਗੁਰੂ ਗ੍ਰੰਥ ਸਾਹਿਬ, ਪੰਨੇ 135-36.
26. **ਸਿੱਖ ਰਹਿਤ ਮਰਯਾਦਾ**, ਪੰਨਾ 11.

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੇਵਾ ਦਾ ਸੰਕਲਪ

ਡਾ. ਵਨੀਤਾ ਕੌਰ

ਅਸੀਂ ਹਥਲੇ ਪਰਚੇ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਸੇਵਾ ਅਤੇ ਸੇਵਕ ਦਾ ਕੀ ਸੰਕਲਪ ਬਣਦਾ ਹੈ, ਉਸ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਚੰਗਾ ਹੋਵੇਗਾ ਜੇਕਰ ਸੇਵਾ ਅਤੇ ਸੇਵਕ ਦੇ ਸ਼ਬਦ ਕੋਸ਼ੀ ਅਰਥਾਂ ਨਾਲ ਜਾਣ-ਪਛਾਣ ਕਰ ਲਈਏ। ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਮੁਤਾਬਕ ਸੇਵਕ ਦਾ ਅਰਥ ਸੇਵਾ ਕਰਨ ਵਾਲਾ, ਦਾਸ, ਖ਼ਿਦਮਤਗਾਰ ਆਦਿ ਹੈ ਅਤੇ ਸੇਵਾ ਸੰਗਿਆ ਸੇਵਾ, ਖਿਦਮਤ, ਉਪਾਸਨਾ, "ਨਾਮੈ ਕੀ ਸਭ ਸੇਵਾ ਕਰੈ", ਤੋਂ ਇਲਾਵਾ ਸੇਵਹੁ ਦਾ ਅਰਥ ਤਰੀਕਾ, ਕਾਇਦਾ, "ਗੁਰਮਤਿ ਪਾਏ ਸਹਜਿ ਸੇਵਾ" ਅਤੇ ਆਦਤ, ਸੁਭਾ ਆਦਿ ਦੱਸਿਆ ਹੈ। ਇਸ ਤੋਂ ਇਲਾਵਾ ਸੇਵਕ ਦੇ ਸ਼ਬਦ ਕੋਸ਼ੀ ਅਰਥ : ਨੌਕਰ, ਗੁਲਾਮ ਚਾਕਰ, ਲੌਂਡਾ, ਗੋਲਾ, ਦਾਸ ਅਤੇ ਸੇਵਾਦਾਰ ਵੀ ਹਨ।

ਦੂਜੀ ਗੱਲ ਇਹ ਕਿ ਮਨੁੱਖ ਸੇਵਾ ਕਿਉਂ ਕਰਦਾ ਹੈ ਜਾਂ ਕਰਦਾ ਆਇਆ ਹੈ? ਸੇਵਾ ਕਰਨ ਦੇ ਮੁੱਖ ਦੋ ਕਾਰਨ ਹੁੰਦੇ ਹਨ। ਪਹਿਲਾ ਤਾਂ ਇਹ ਕਿ ਆਪਣੇ ਤੋਂ ਵੱਧ ਤਾਕਤਵਰ, ਸੱਤਾਵਾਨ ਤੋਂ ਡਰ ਕੇ ਕਿਸੇ ਭੈਅ ਵਸ ਜਾਂ ਕਿਸੇ ਵੀ ਤਰ੍ਹਾਂ ਦੀ ਆਰਥਕ ਜਾਂ ਹੋਰ ਮਜਬੂਰੀ ਵੱਸ ਸੇਵਾ ਕੀਤੀ ਜਾਂਦੀ ਹੈ, ਜਿਸਦੀ ਗਵਾਹੀ ਬਾਦਸ਼ਾਹੀਆਂ, ਰਾਜਾਂ ਮਹਾਰਾਜਿਆ ਦਾ ਇਤਿਹਾਸ ਹੈ। ਦੂਜੀ ਪ੍ਰਕਾਰ ਦੀ ਸੇਵਾ ਬਿਨਾਂ ਕਿਸੇ ਮਜਬੂਰੀ 'ਚ ਆਪਾ ਵਾਰਦਿਆਂ ਬੰਦੇ ਦਾ ਦਿਲ ਆਪਣਾ ਆਪਾ ਕਿਸੇ ਤੋਂ ਪ੍ਰੇਮ ਵੱਸ, ਕਰੁਣਾ ਵੱਸ ਹੋ ਕੇ ਵਾਰਨ ਜਾਂ ਕੁਰਬਾਨ ਕਰਨ ਨੂੰ ਕਰਦਾ ਹੈ, ਜਿਵੇਂ ਪਾਤਸ਼ਾਹੀਆਂ ਵਿਚ ਹੋਇਆ।

ਇਹ ਵੀ ਜ਼ਾਹਿਰ ਹੈ ਕਿ ਸੇਵਕ ਤੋਂ ਬਿਨਾ ਸੇਵਾ ਦਾ ਕੋਈ ਅਰਥ ਨਹੀਂ ਕਿਉਂਕਿ ਸੇਵਾ ਸੇਵਕ ਵਲੋਂ ਕੀਤੀ ਜਾਦੀ ਹੈ। ਦੁਨਿਆਵੀ ਅਰਥਾਂ ਵਿਚ ਸੇਵਕ ਨੂੰ ਨੌਕਰ, ਮੁੰਡੂ, ਲੌਂਡਾ, ਚਾਕਰ , ਦਾਸ ਆਦਿ ਅਰਥਾਂ ਵਿਚ ਲਿਆ ਜਾਂਦਾ ਹੈ ਜਦਕਿ ਇਹੀ ਸ਼ਬਦ ਜਦੋਂ ਗੁਰਬਾਣੀ ਵਿਚ ਆਉਂਦੇ ਹਨ ਤਾਂ ਇਹ ਸ਼ਬਦ ਬਹੁਅਰਥੀ ਪਾਸਾਰਾਂ ਦੇ ਸੂਚਕ ਹੋ ਜਾਂਦੇ ਹਨ, ਪਰ ਸਮਾਜਿਕ ਸੰਦਰਭ ਵਿਚ ਇਨ੍ਹਾਂ ਸ਼ਬਦਾਂ ਰਾਹੀਂ ਸੇਵਾ, ਨੌਕਰੀ ਜਾਂ ਦਾਸਗਿਰੀ ਸਾਡੀ ਕਮਜ਼ੋਰ ਅਰਥ ਵਿਵਸਥਾ ਹੋਣ ਕਾਰਨ ਜਾਂ ਢਿੱਡ ਦੀ ਅੱਗ ਬੁਝਾਉਣ ਖ਼ਾਤਿਰ ਜਾਂ ਪਰਿਵਾਰ ਦੀ ਸਾਂਭ-ਸੰਭਾਲ ਦੀ ਖ਼ਾਤਿਰ ਕੀਤੀ ਜਾਂਦੀ ਹੈ ਭਾਵੇਂ ਉਸ ਦਾ ਰਿਸ਼ਤਾ ਪਿਛਲੇਰੇ ਇਤਿਹਾਸ ਵਿਚ ਰਾਜਾ ਦਾ ਗੁਲਾਮ ਵਰਗ ਨਾਲ ਸੀ, ਭਾਵੇਂ ਸਰਕਾਰ ਦਾ ਅਤੇ ਨੌਕਰੀ ਦਾ ਹੋਵੇ। ਇਸ ਸੰਦਰਭ ਵਿਚ ਸੇਵਾ ਕਰਨੀ ਨੌਕਰੀ ਕਰਨੀ ਉਸ ਦੇ ਇਵਜ਼ ਵਿਚ ਧਨ ਜਾਂ ਮਾਲੀ ਸਹੂਲਤਾਂ ਪ੍ਰਾਪਤ ਕਰਨਾ ਹੈ। ਇੱਥੇ ਮਾਲਿਕ ਅਤੇ ਨੌਕਰ ਦਾ ਰਿਸ਼ਤਾ

*ਪੰਜਾਬੀ ਵਿਭਾਗ, ਸ੍ਰੀ ਗੁਰੂ ਤੇਗ਼ ਬਹਾਦਰ ਖਾਲਸਾ ਕਾਲਜ, ਦਿੱਲੀ।

ਦਵੰਦਾਤਮਕ ਦਾ ਹੈ। ਭਾਰਤੀ ਧਰਮ ਚਿੰਤਨ ਵਿਚ ਵੀ ਸੇਵਾ ਦੇ ਸੰਕਲਪ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਕੇਵਲ ਭਾਰਤੀ ਧਰਮ ਚਿੰਤਨ ਵਿਚ ਹੀ ਨਹੀਂ ਸਗੋਂ ਮੁਸਲਿਮ ਧਰਮ ਅਤੇ ਵਿਸ਼ੇਸ਼ਕਰ ਇਸਾਈ ਧਰਮ ਵਿਚ ਵੀ ਸੇਵਾ ਦਾ ਵਿਸ਼ੇਸ਼ ਮਹੱਤਵ ਦਰਸਾਇਆ ਗਿਆ ਹੈ। ਯੀਸੂ ਮਸੀਹ ਦਾ ਜੀਵਨ ਅਤੇ ਈਸਾਈ ਧਰਮ ਦਾ ਮੁਖ ਸੰਕਲਪ ਵੀ ਦਾਨ ਸੇਵਾ ਤੇ ਨਿਮਰਤਾ ਦਾ ਪ੍ਰਚਾਰ ਹੀ ਹੈ। ਭਾਰਤੀ ਧਰਮ ਵਿਚ ਬ੍ਰਾਹਮਣ ਸ਼ੂਦਰਾਂ ਕੋਲੋਂ ਸੇਵਾ ਕਰਵਾਉਂਦੇ ਆ ਰਹੇ ਸਨ। ਨਾਥ ਜੋਗੀ, ਸੰਨਿਆਸੀ ਸਮਾਜ ਵਲੋਂ ਮੂੰਹ ਫੇਰ ਕੇ ਜੰਗਲਾਂ ਪਰਬਤਾਂ ਵਲ ਪਲਾਇਣ ਕਰਦੇ ਰਹੇ ਹਨ ਤੇ ਆਪਣੇ ਚੇਲੇ-ਚਾਟੜਿਆਂ ਤੋਂ ਸੇਵਾਵਾਂ ਲੈਂਦੇ ਰਹੇ ਹਨ। ਅਜਿਹੀ ਸੇਵਾ ਨਿਜ ਲਈ ਦੂਜੇ ਨੂੰ ਵਰਤਣਾ ਸੁਆਰਥ ਦਾ ਸੂਚਕ ਹੀ ਸੀ, ਤਾਂ ਹੀ ਕਿਹਾ ਗਿਆ :

> ਚਾਕਰੀ ਵਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮੁ ਗਵਾਏ॥
> ਮਾਇਆ ਬੰਧਨ ਟਿਕੈ ਨਾਹੀ ਖਿਨੁ ਖਿਨੁ ਦੁਖ ਸੰਤਾਏ॥[1]

ਹਰ ਯੁੱਗ ਵਿਚ ਸੇਵਾ ਦਾ ਸਰੂਪ ਬਦਲਦਾ ਰਿਹਾ ਹੈ ਵਿਸ਼ੇਸ਼ਕਰ ਗੁਰੂ ਗ੍ਰੰਥ ਸਾਹਿਬ ਜਿਸ ਦੀ ਸੰਪਾਦਨਾ 1604 ਈ 'ਚ ਹੋਈ ਉਸ ਵਿਚ ਜੋ ਸੇਵਾ ਦਾ ਸੰਕਲਪ ਉਭਰਦਾ ਹੈ ਉਹ ਚਰਚਾ ਯੋਗ ਹੈ। ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮਾਤਮਾ ਨੂੰ ਕਈ ਨਾਵਾਂ ਸਾਹਿਬ, ਮਾਲਿਕ, ਸੁਲਤਾਨ, ਅੱਲਾ, ਰਾਮ, ਸੁਆਮੀ, ਆਦਿ ਚਿਹਨਿਕਾ ਨਾਲ ਸੰਬੋਧਿ ਕੀਤਾ ਗਿਆ ਹੈ ਤੇ ਮਨੁੱਖ ਕੂਕਰ, ਦਾਸ, ਨੀਚ, ਭੀਖਾਰੀ, ਚਾਕਰ ਆਦਿ ਚਿਹਨਿਕਾਂ ਨਾਲ ਪਰ ਇਥੇ ਰਿਸ਼ਤਾ ਦਵੰਦਾਤਮਕ ਨਾ ਹੋ ਕੇ Binary Opposition ਦਾ ਬਣਦਾ ਹੈ ਜਿਵੇਂ ਕਿ, "ਰਾਮ ਕਬੀਰਾ ਏਕ ਭਏ ਹੈ ਕੋਇ ਨਾ ਸਕੈ ਪਛਾਨੀ॥"[2]

ਗੁਰੂ ਗ੍ਰੰਥ ਸਾਹਿਬ ਵਿਚ 'ਸੇਵਾ' ਅਜਿਹੇ ਬ੍ਰਾਹਮਣਵਾਦ, ਨਾਥਾਂ ਜੋਗੀਆਂ, ਸੰਨਿਆਸੀਆਂ ਵਲੋਂ ਲਿਤੀਆ ਸੇਵਾਵਾਂ ਦਾ ਖੰਡਣ-ਮੰਡਣ ਕਰਦੀ ਹੈ। ਇਸ ਤੋਂ ਇਲਾਵਾ ਰਾਜਿਆਂ, ਜ਼ਿਮੀਂਦਾਰਾ ਵਲੋਂ ਸੇਵਕਾਂ ਤੋਂ ਲਿਤੀਆਂ ਸੇਵਾਵਾਂ ਵੀ ਤਾਨਾਸ਼ਾਹੀ ਵਤੀਰੇ ਦੀਆਂ ਹੀ ਸੂਚਕ ਹਨ। ਅਜੋਕੇ ਸਮਾਜ ਵਿਚ ਅਤੇ ਵਿਸ਼ਵ ਵਿਚ ਵੀ ਹੁਕਮਰਾਨ, ਸਰਕਾਰ ਆਦਿ ਨਾਲ ਨੌਕਰ ਜਾ ਦਾਸ ਦਾ ਰਿਸ਼ਤਾ ਤੇ ਪੱਧਰ ਕਈ ਪੱਧਰਾਂ ਤੇ ਹੈ ਅਤੇ ਗੁਰਮਤਿ ਵਿਚ ਵੀ ਸੇਵਾ ਕਈ ਪ੍ਰਕਾਰ ਹੈ ਜਿਵੇਂ ਕਿ

1. ਲੰਗਰ ਆਦਿ ਹੱਥੀ ਕੰਮ ਕਰਨ ਵਾਲੀਆਂ ਸੇਵਾਵਾਂ ਜਿਵੇਂ ਕਿ ਝਾੜੂ ਲਾਉਣਾ, ਭਾਂਡੇ ਸਾਫ਼ ਕਰਨੇ, ਜੋੜਿਆਂ ਦੀ ਸੇਵਾ, ਗੁਰੂ ਘਰ ਦੇ ਬਸਤਰਾਂ ਆਦਿ ਦੀ ਸੇਵਾ ਜਾਂ ਹੋਰ ਅਜਿਹੇ ਹੱਥੀਂ ਕੰਮ ਕਰਨੇ।
2. ਧਨ ਦੀ ਸੇਵਾ ਜਿਵੇਂ ਕਿ ਗੋਲਕਾਂ ਆਦਿ ਵਿਚ ਕੇਵਲ ਮਾਇਆ ਅਰਪਣ ਕਰਨ ਦੀ ਸੇਵਾ। (ਇਥੇ ਵੀ ਸਾਡਾ ਕਰਮ ਕਾਂਡ ਸੇਵਾ ਥੋਰੀ ਮਾਂਗਨ ਬਹੁਤਾ ਦੇ ਕਰਮਕਾਂਡ ਵਿਚ ਸਾਨੂੰ ਭਟਕਾ ਦਿੰਦਾ ਹੈ ਅਸੀਂ ਰੱਬ ਨਾਲ ਸੌਦੇ ਬਾਜੀਆਂ ਲਾ ਲੈਂਦੇ ਹਾਂ।)
3. ਸੰਸਥਾਵਾਂ ਆਦਿ ਜਾਂ ਭਵਨ ਨਿਰਮਾਣ ਕਰਨਾ ਜਿਵੇਂ ਕਿ ਗੁਰਦੁਆਰੇ, ਡੇਰੇ, ਹਸਪਤਾਲ ਖੋਲ੍ਹਣੇ, ਸਕੂਲ ਖੋਲ੍ਹਣੇ, ਪਿੰਗਲਵਾੜੇ, ਬਿਰਧ ਘਰ, ਅੰਧ ਵਿਦਿਆਲੇ, ਵਿਧਵਾਵਾਂ ਲਈ ਸੇਵਾਵਾਂ, ਅਨਾਥ ਆਸ਼ਰਮ ਅਤੇ ਗੁਰਮਤਿ ਵਿਦਿਆਲੇ ਆਦਿ

ਦੇ ਨਿਰਮਾਣ ਕਰਨੇ ਤੇ ਉਥੋਂ ਦੀ ਸੇਵਾ-ਸੰਭਾਲ ਕਰਨੀ।

4. ਗਿਆਨ ਜਾਂ ਵਿਦਿਆ ਦੀ ਸੇਵਾ। ਸਿੱਖ ਧਰਮ ਵਿਚ ਅਜਿਹੀ ਸੇਵਾ ਦਾ ਜਜ਼ਬਾ ਵੀ ਅਥਾਹ ਹੈ ਜਿਸ ਵਿਚ ਸ਼ਬਦ ਪਾਠ, ਕੀਰਤਨ ਅਤੇ ਗੁਰੂ ਗ੍ਰੰਥ ਸਾਹਿਬ ਨਾਲ ਸੰਬੰਧਿਤ ਸ਼ਬਦ ਗਿਆਨ ਦੇ ਪ੍ਰਵਚਨ ਅਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਸ਼ਬਦ ਗਿਆਨ ਦੇ ਪ੍ਰਵਚਨ ਅਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਨਵੀਂ ਤਕਨੀਕੀ ਸਿੱਖਿਆ ਰਾਹੀਂ ਗਿਆਨ ਦੀ ਉਪਲੱਭਧੀ ਕਰਵਾਉਣੀ ਆਦਿ।

ਗੁਰੂ ਗ੍ਰੰਥ ਸਾਹਿਬ ਵਿਚ ਸੇਵਾ ਦਾ ਸੰਕਲਪ ਮਨੁੱਖ ਲਈ ਭਵਿੱਖਮੁਖੀ ਮਾਰਗ ਦਰਸ਼ਨ ਹੈ ਜੋ ਕਰਮ ਕਾਂਡਾਂ ਤੇ ਸੱਟ ਮਾਰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸੇਵਾ ਦਾ ਸੰਕਲਪ' ਸੇਵਾਵਾਂ ਜਾਂ ਕਾਰਜਾਂ ਦੁਆਰਾ ਤਨਖਾਹਾਂ ਵਾਲਾ ਨਹੀਂ ਸਗੋਂ ਆਪਾ ਵਾਰ ਪਰਮਗਤਿ ਦੀ ਪ੍ਰਾਪਤੀ ਵਾਲਾ ਹੈ, ਕੁਰਬਾਨੀ ਵਾਲਾ ਹੈ ਅਤੇ ਹਉਮੈਂ ਦੇ ਤਿਆਗ ਵਾਲਾ ਹੈ। ਉਸ ਵਿਚ ਹੰਕਾਰੀ ਅਤੇ ਹੰਕਾਰ ਲਈ ਕੋਈ ਥਾਂ ਨਹੀਂ, ਦਿਖਾਵਾ ਨਹੀਂ ਸਗੋਂ ਨਿਮਰਤਾ ਦੁਆਰਾ ਹਉਮੈਂ ਦਾ ਨਾਸ ਕਰਨਾ ਹੈ।

ਗਣਤੈ ਸੇਵ ਨ ਹੋਵਈ ਕੀਤਾ ਥਾਇ ਨਾ ਪਾਇ॥[3]

ਜਾਂ

ਵਿਚਿ ਹਉਮੈ ਸੇਵਾ ਥਾਇ ਨਾ ਪਾਏ।। ਜਨਮਿ ਮਰੈ ਫਿਰਿ ਆਵੈ ਜਾਏ॥[4]

ਜਾਂ

ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ।।
ਗਲਾ ਕਰ ਘਣੇਰੀਆ ਖਸਮ ਨ ਪਾਏ ਸਾਦੁ।।
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ।।
ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨ॥[5]

ਭਾਰਤੀ ਸਮਾਜ ਵਿਚ ਪੁਰਾਤਨ ਕਾਲ ਤੋਂ ਹੀ ਵੇਦਾਂ-ਉਪਨਿਸ਼ਦਾਂ ਦੇ ਵੇਲਿਆਂ ਤੋਂ ਘਰ ਗ੍ਰਿਹਸਥੀ ਤੇ ਮੰਦਰਾਂ, ਆਸ਼ਰਮਾਂ 'ਚ ਪੱਖਾ ਫੇਰਨਾ, ਪਾਣੀ ਢੋਣਾ, ਦੱਬਣਾ ਘੁੱਟਣਾ, ਭਾਂਡੇ ਸਾਫ ਕਰਨੇ, ਸਫ਼ਾਈਆਂ ਝਾੜੂ ਪੋਚੇ, ਕਪੜੇ ਧੋਣੇ ਅਤੇ ਭੋਜਨ ਤਿਆਰ ਕਰਨਾ ਆਦਿ ਜਿਹੇ ਕੰਮਾਂ ਦੀਆਂ ਆਪਣੇ ਤੋਂ ਹਥਲੇ ਲੋਕਾਂ ਖ਼ਾਸਕਰ ਵਰਣ ਆਸ਼ਰਮ ਵਿਚ ਵਰਗ ਵੰਡ ਕਰ ਕੇ ਅਜਿਹੀਆਂ ਸੇਵਾਵਾਂ ਸੂਦਰਾਂ ਆਦਿ ਤੋਂ ਲਈਆਂ ਜਾਂਦੀਆਂ ਸਨ ਜਾਂ ਗੁਲਾਮਾਂ ਦਾਸਾਂ, ਨੌਕਰਾਂ ਅਤੇ ਤੀਵੀਆਂ ਕੋਲੋਂ ਅਜਿਹੀਆਂ ਸੇਵਾਵਾਂ ਲਿੱਤੀਆਂ ਜਾਂਦੀਆਂ ਸਨ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਆਪਣੇ ਆਪ ਨੂੰ ਹਾਸ਼ੀਏ ਤੇ ਧੱਕੇ ਹੋਏ ਲੋਕਾ ਦੇ ਨਾਵਾਂ ਨਾਲ ਸੰਬੋਧਿਤ ਕਰਕੇ ਇਸੇ ਕਾਰ ਨੂੰ ਰੂਪਾਂਤ੍ਰਿਤ ਕਰ ਕੇ ਪਵਿੱਤਰ ਕਾਰਜ ਬਣਾ ਦਿੰਦੀ ਹੈ ਜਿਸ ਦਾ ਸੰਬੰਧ ਪਾਰਬ੍ਰਹਮ ਦਾ ਸੇਵਕ ਬਣਨਾ ਤੇ ਹਉਮੈਂ ਦਾ ਤ੍ਰਿਸਕਾਰ ਕਰਨਾ ਹੈ। ਘਰ ਨਾਲ ਹੀ ਇਹ ਸੇਵਾ ਜੀਵਨ ਦੇ ਹਰ ਖੇਤਰ ਆਰਥਕ, ਸਮਾਜਕ, ਰਾਜਨੀਤਕ, ਇਤਿਹਾਸਕ ਤੇ ਸਭਿਆਚਾਰਕ ਪੜਾਵਾਂ ਨਾਲ ਵੀ ਜੁੜੀ ਹੋਈ ਹੈ। ਇਹ ਨਿਸ਼ਕਾਮ ਸੇਵਾ ਕਰ ਕੇ ਪਾਰਬ੍ਰਹਮ ਨੂੰ ਪ੍ਰਾਪਤ ਹੋਣਾ ਹੈ। ਇਹ ਹੱਥੀ ਕਾਰਜ ਵੀ ਇਕ ਅਧਿਆਤਮ ਦਾ ਤੋੜ ਹੋ ਨਿਭੜਦਾ ਹੈ। ਇਸ ਸੇਵਾ ਵਿਚ ਸੇਵਾ ਦੇ ਸੰਕਲਪ ਰਾਹੀਂ ਮਨੁੱਖ ਦੇ ਮਨੋਵਿਗਿਆਨ

ਨੂੰ ਸਮਝਦਿਆਂ ਉਸ ਦੇ ਮਨੋਂ ਵਿਕਾਰਾਂ ਦਾ ਨਾਸ ਹੁੰਦਾ ਹੈ ਤੇ ਉਹ ਮਨਮੁੱਖ ਤੋਂ ਸੇਵਾ ਕਰਦਾ ਗੁਰਮੁਖ ਦੀ ਪਦਵੀ ਪ੍ਰਾਪਤ ਕਰਦਾ ਹੈ। ਗੁਰੂ ਗ੍ਰੰਥ ਸਾਹਿਬ 'ਚ ਦਰਜ ਫਰੀਦ ਤੋਂ ਲੈ ਕੇ ਗੁਰੂ ਸਾਹਿਬਾਨ ਤੇ ਭਗਤਾਂ ਸੰਤਾਂ ਨੇ ਆਪਣੇ ਆਪ ਨੂੰ ਵੀ ਪਾਰਬ੍ਰਹਮ ਦਾ ਸੇਵਕ, ਦਾਸ ਜਾਣਕੇ ਸੇਵਾ ਕੁਮਾਈ ਕੀਤੀ :

ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ।।
ਜਨੁ ਨਾਨਕੁ ਹਰਿ ਕਾ ਦਾਸ ਹੈ ਹਰਿ ਕੀ ਵਡਿਆਈ॥[6]

ਗੁਰੂ ਘਰ ਵਿਚ ਚਾਕਰ ਸਹਿਜ ਸੁਹਜ ਵਾਲਾ ਹੈ :

ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਿਜ ਸਮਾਵਏ॥[7]

ਜਾਂ

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥[8]
ਛਛਾ ਛੋਹਰੇ ਦਾਸ ਤੁਮਾਰੇ।। ਦਾਸ ਦਾਸਨ ਕੇ ਪਾਨੀਹਾਰੇ॥[9]

ਗੁਰੂ ਗ੍ਰੰਥ ਸਾਹਿਬ ਅਤੇ ਸਿੱਖ ਧਰਮ ਵਿਚ 'ਸੇਵਾ' ਦਾ ਸੰਕਲਪ ਬੜੇ ਸਿਹਤਯਾਫਤਾ ਸਮਾਜ ਦਾ ਸੂਚਕ ਹੈ। ਸਿੱਖ ਇਤਿਹਾਸ ਵਿਚ ਗੁਰੂ ਘਰ ਦੀ ਸੇਵਾ ਦਾ ਸੰਕਲਪ ਸਿੱਖੀ ਜੀਵਨ ਹੀ ਨਹੀਂ ਸਗੋਂ ਵਿਸ਼ਵ ਵਿਚ ਮਨਮੁਖ ਤੋਂ ਗੁਰਮੁਖ 'ਚ ਪਰਿਵਰਤਿਤ ਹੋਣ ਦੀ ਜੁਗਤ ਹੈ। ਗੁਰੂ ਨਾਨਕ ਨੇ ਬਿਰਧ ਉਮਰ ਵਿਚ ਨਾਮ ਸਿਮਰਨ ਦੇ ਨਾਲ-ਨਾਲ ਉਦਾਸੀਆਂ ਉਪਰੰਤ ਕਰਤਾਰਪੁਰ ਵਿਖੇ ਖੇਤੀਬਾੜੀ ਦਾ ਕਾਰਜ ਤੇ ਲੰਗਰ ਆਦਿ ਲਈ ਰਸਦ ਦਾ ਕਾਰਜ ਸੰਭਾਲਿਆ। ਹੱਥੀ ਲੱਕੜਾ ਲਿਆ ਕੇ ਲੰਗਰ ਆਦਿ ਦੀ ਸੇਵਾ ਸੰਭਾਲੀ 'ਹੱਥੀ ਪੈਰੀ ਕੰਮ ਕਰ ਚਿਤ ਨਿਰੰਜਨ ਨਾਲ' ਕੀਤਾ। ਸੇਵਾ ਭਗਤੀ ਨੇ ਹੀ ਭਾਈ ਲਹਿਣਾ ਨੂੰ ਗੁਰੂ ਅੰਗਦ ਦਾ ਰੁਤਬਾ ਦਿੱਤਾ। ਗੁਰੂ ਘਰ ਵਿਚ ਪੁੱਤਰ ਪਰੰਪਰਾ ਦਾ ਮੋਹ ਨਹੀਂ ਪਾਲਿਆ ਗਿਆ ਸਗੋਂ ਗੱਦੀ ਸੇਵਾ ਨੂੰ ਮੁਖ ਰਖ ਕੇ ਦਿੱਤੀ ਗਈ।

ਭਗਤੀ ਕਾਰਨ ਹੀ, ਅਥੱਕ ਸੇਵਾ ਕਰਦਿਆਂ 12 ਸਾਲ ਗਾਗਰ ਢੋਂਦਿਆਂ, ਬਿਆਸ ਤੋਂ ਪਾਣੀ ਲਿਆ ਗੁਰੂ ਅੰਗਦ ਨੂੰ ਇਸਨਾਨ ਕਰਵਾਉਂਦਿਆਂ ਭਾਈ ਅਮਰੂ ਤੀਜੀ ਪਾਤਸ਼ਾਹੀ ਗੁਰੂ ਅਮਰਦਾਸ ਦੀ ਜੋਤਿ 'ਚ ਰੂਪਾਂਤ੍ਰਿਤ ਹੋਏ। ਇਹ ਭਗਤੀ ਕਿਸੇ ਫਲ ਦੀ ਇੱਛਾ ਕਾਰਨ ਨਹੀਂ ਸਗੋਂ ਨਿਮਰਤਾ ਹਿੱਤ ਸੱਚੇ ਗਿਆਨ ਦੀ ਪ੍ਰਾਪਤੀ ਕਰਨੀ ਹੀ ਸੀ :

- ਵਿਚਿ ਦੁਨੀਆ ਸੇਵ ਕਮਾਈਐ॥
  ਤਾ ਦਰਗਹ ਬੈਸਣੁ ਪਾਈਐ॥
  ਕਹੁ ਨਾਨਕ ਬਾਹ ਲੁਡਾਈਐ॥[10]
- ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਾਈਐ॥[11]
- ਪਵਹੁ ਚਰਣਾਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ॥
  ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖ ਪਾਵਹੁ॥[12]

ਭਾਰਤੀ ਚਿੰਤਨ ਵਿਚ ਧਰਮ, ਅਰਥ, ਕਾਮ, ਮੋਖ ਦੀ ਬੜੀ ਮਹਾਨਤਾ ਹੈ, ਜਿਨ੍ਹਾਂ ਨੂੰ ਪ੍ਰਾਪਤ ਕਰਨ ਲਈ ਅਨੇਕਾਂ ਜੁਗਤਾਂ ਅਤੇ ਸਾਧਨ ਦਰਸਾਏ ਜਾਂਦੇ ਹਨ, ਜਿਨ੍ਹਾਂ ਵਿਚ ਕਈ ਪ੍ਰਕਾਰ ਦੀਆਂ ਰਿੱਧੀਆਂ ਸਿੱਧੀਆਂ ਵੀ ਕਾਰਜ ਕਰਦੀਆਂ ਹਨ, ਪਰ ਗੁਰਬਾਣੀ ਵਿਚ

ਇਹ ਚਾਰ ਪਦਾਰਥ ਪਾਣ ਲਈ ਜੁਗਤ ਬੜੀ ਸਿਧੀ ਹੈ, ਜੋ ਦੁਨੀਆ 'ਚ ਰਹਿ ਕੇ ਕਮਾਉਣੀ ਪੈਂਦੀ ਹੈ। ਜਿਵੇਂ "ਚਾਰ ਪਦਾਰਥ ਜੇ ਕੋ ਮਾਂਗੈ॥ ਸਾਧ ਜਨਾ ਕੀ ਸੇਵਾ ਲਾਗੈ॥"[13] ਅਜਿਹੇ ਸਾਧ ਜੋ ਹਰਿ ਨਾਲ ਇਕ ਸੁਰ ਕਰ ਦੇਣ ਤੇ ਉਹ ਸਾਧ ਹੈ 'ਸ਼ਬਦ ਗੁਰੂ' ਅਤੇ ਉਸ ਦਾ ਵਿਚਾਰ।

ਇਹ ਸੇਵਾ ਦਿਖਾਵੇ ਦੀ ਨਹੀਂ ਆਪਾ ਵਾਰ ਕੇ 'ਇਕ' ਤੇ ਵਿਸ਼ਵਾਸ ਰਖਦਿਆਂ ਦੁਖ ਸੁੱਖ ਸਮ ਜਾਣ ਕੇ ਸ਼ਬਦ ਜਾਂ ਵਾਕ ਨੂੰ ਚਿੰਬੜਨ ਨਾਲ ਨਹੀਂ ਸਗੋਂ ਖੁੱਲੇ ਮਨ ਨਾਲ ਸ਼ਬਦ ਦੀ ਵਿਚਾਰ ਕਰਨ ਨਾਲ ਉਸ ਦੇ ਮੂਲ ਤੱਤ ਨੂੰ ਸਮਝਦਿਆਂ ਹੁੰਦੀ ਹੈ ਜਿਵੇਂ:

ਦੇਖਾ ਦੇਖੀ ਸਭ ਕਰੇ ਮਨਮੁਖ ਬੂਝ ਨ ਪਾਇ॥
ਜਿਨ ਗੁਰਮੁਖ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ॥
ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ॥[14]

ਜਦੋਂ ਅਸੀਂ ਸੇਵਾ ਦੇ ਸੰਕਲਪ ਦੀ ਗੱਲ ਕਰ ਰਹੇ ਹਾਂ ਤਾਂ ਇਥੇ ਮੈਨੂੰ ਜੇ.ਕ੍ਰਿਸ਼ਨਾਮੂਰਤੀ ਦੇ ਪੜ੍ਹੇ ਪ੍ਰਵਚਨਾਂ 'ਚੋਂ ਇਕ ਸਾਖੀ ਯਾਦ ਆ ਰਹੀ ਹੈ ਜੋ ਆਪਣੇ ਭਾਵ ਬੋਧ ਅਤੇ ਅਸਲ ਚੇਤਨ ਹੋ ਸੇਵਾ ਕਰਨ ਦੇ ਪ੍ਰਯੋਜਨ ਨੂੰ ਸਮਝਣ ਵਿਚ ਸਹਾਈ ਹੋਵੇਗੀ ਜਿਸ ਨੂੰ ਅਸੀਂ ਇਹ ਵੀ ਕਿਹਾ ਸੀ ਕਿ ਅਸੀਂ ਸ਼ਬਦਾਂ ਨਾਲ ਮੋਹ ਨਾ ਪਾ ਲਈਏ 'ਗੁਰੂ ਵਾਕ' ਦਾ ਵਸੀਹ ਮਤਲਬ ਕੀ ਹੈ ਉਸ ਨੂੰ ਸਮਝੀਏ। ਸੋ ਸਾਖੀ ਇਉਂ ਹੈ ਕਿ ਇਕ ਵਾਰ ਦੋ ਪਾਦਰੀ ਨਦੀ ਪਾਰ ਕਰ ਕੇ ਆਪਣੇ ਆਸ਼ਰਮ ਨੂੰ ਜਾ ਰਹੇ ਸਨ ਕਿ ਰਾਹ ਵਿਚ ਇਕ ਔਰਤ ਨਦੀ ਦਾ ਪਾਣੀ ਚੜ੍ਹਿਆ ਹੋਣ ਕਾਰਨ ਉਨ੍ਹਾਂ ਤੋਂ ਮਦਦ ਮੰਗਦੀ ਹੈ ਤਾਂ ਯੱਕਦਮ ਪਹਿਲਾ ਪਾਦਰੀ ਉਸ ਨੂੰ ਚੁੱਕ ਕੇ ਨਦੀ ਪਾਰ ਕਰਵਾ ਦਿੰਦਾ ਹੈ। ਪਾਰ ਆ ਕੇ ਇਹ ਦੋਨੋ ਪਾਦਰੀ ਆਪਣੇ ਰਾਹ ਆਸ਼ਰਮ ਨੂੰ ਤੁਰ ਪੈਂਦੇ ਹਨ ਤੇ ਔਰਤ ਸ਼ੁਕਰੀਆ ਅਦਾ ਕਰ ਕੇ ਆਪਣੇ ਰਾਹ ਨੂੰ। ਰਾਹ 'ਚ ਦੋਨੋਂ ਪਾਦਰੀ ਪ੍ਰਵਚਨ ਕਰਦੇ ਤੁਰੀ ਜਾ ਰਹੇ ਹਨ ਆਸ਼ਰਮ ਵਲ ਤਾਂ ਦੂਜਾ ਪਾਦਰੀ ਜਿਸ ਨੇ ਔਰਤ ਨੂੰ ਹੱਥ ਨਹੀਂ ਲਗਾਇਆ ਕਿਉਂਕਿ ਉਸ ਨੂੰ ਗੁਰੂ ਦੇ 'ਔਰਤ ਨੂੰ ਛੋਹਣਾ ਵਰਜਿਤ ਕਰਾਰ' ਕਰਨੇ ਦੇ ਸ਼ਬਦ ਯਾਦ ਸਨ ਤਾਂ ਉਹ ਪਹਿਲੇ ਨੂੰ ਆਖਦਾ ਹੈ ਕਿ ਤੈਨੂੰ ਤਾ ਅੱਜ ਗੁਰੂ ਨੇ ਆਸ਼ਰਮ ਵਿਚ ਢੋਈ ਨਹੀਂ ਦੇਣੀ ਕਿਉਂਕਿ ਤੂੰ ਔਰਤ ਨੂੰ ਸਪਰਸ਼ ਹੀ ਨਹੀਂ ਸਗੋਂ ਚੁੱਕ ਹੀ ਲਿਆ ਸੀ ਤੇ ਤੂੰ ਉਸ ਨਾਲ ਗੱਲ ਵੀ ਕੀਤੀ ਹੈ। ਪਹਿਲਾ ਪਾਦਰੀ ਆਖਦਾ, "ਮੈਂ ਤਾਂ ਉਸਦੀ ਮਦਦ ਕਰਕੇ ਉਸ ਨੂੰ ਕਦੋਂ ਦਾ ਲਾਹ ਵੀ ਦਿੱਤਾ ਹੈ ਪਰ ਤੇਰੇ ਮਨ 'ਚ ਤਾਂ ਉਹ ਅਜੇ ਵੀ ਚੜੀ ਬੈਠੀ ਹੈ।" ਸੋ ਗੁਰੂ ਦਾ ਸ਼ਬਦ ਕੇਵਲ ਸ਼ਾਬਦਿਕ ਅਰਥਾਂ ਤੱਕ ਸੀਮਤ ਨਹੀਂ ਹੁੰਦਾ ਉਸ ਪਿੱਛੇ ਲੁਕੀ ਸੰਵੇਦਨਾ ਨਾਲ ਹੁੰਦਾ ਹੈ। ਇਹੀ ਕਾਰਨ ਸੀ ਕਿ, ਗੁਰੂ ਗ੍ਰੰਥ ਸਾਹਿਬ ਦੀ ਟੈਕਸਟ ਨੇ ਅਜਿਹੇ ਕਰਮ ਕਾਂਡਾ ਦਾ ਵਿਦ੍ਰੋਹ ਕਰਦਿਆਂ ਨਿਮਰਤਾ ਤੇ ਕਰੁਣਾ ਰਾਹੀਂ ਸੇਵਾ ਦੇ ਸੰਕਲਪ ਨੂੰ ਉਭਾਰਿਆ :

- ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤ ਸੁਆਮੀ॥[15]
- ਨਾਨਕ ਸੇਵਕੁ ਸੋਈ ਆਖੀਐ ਜੋ ਸਿਰ ਧਰੇ ਉਤਾਰਿ॥
  ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰਧਾਰਿ॥[16]

ਇਸੇ ਤਰ੍ਹਾਂ ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਬਚਪਨ ਵਿਚ ਹੀ ਭਾਈ ਜੇਠਾ ਦੇ

ਰੂਪ ਵਿਚ ਅਮਰਦਾਸ ਜੀ ਦੇ ਦਰਬਾਰ 'ਚ ਸੇਵਾ ਕਰਦੇ ਰਹੇ, ਘੁੰਗਣੀਆ ਵੇਚਦੇ, ਲੰਗਰ 'ਚ ਜੂਠੇ ਭਾਂਡੇ ਮਾਂਜਦੇ ਗੁਰੂ ਦੀ ਪਦਵੀ ਨੂੰ ਪ੍ਰਾਪਤ ਹੋਏ। ਪੰਜਵੇ ਗੁਰੂ ਵੀ ਆਪਣੀ ਯੋਗਤਾ ਕਾਰਨ ਛੋਟੇ ਪੁੱਤਰ ਹੋਣ ਦੇ ਬਾਵਜੂਦ ਗੱਦੀ ਦੇ ਹੱਕਦਾਰ ਬਣੇ। ਇਉਂ ਹੀ ਛੇਵੇਂ, ਸੱਤਵੇਂ ਤੇ ਅੱਠਵੇਂ ਗੁਰੂ ਆਪਣੀ ਮੀਰੀ-ਪੀਰੀ ਦੇ ਗੁਣਾਂ, ਨਿਰ ਛਲਤਾ, ਮਾਸੂਮੀਅਤ ਤੇ ਸ਼ਾਂਤੀ ਦੇ ਪੁੰਜ ਹੋਣ ਕਾਰਨ ਗੁਰੂ ਪਦ ਤੇ ਬਿਰਾਜਮਾਨ ਹੋਏ। ਆਪੋ ਆਪਣੀ ਨਿਸ਼ਕਾਮ ਸੇਵਾ ਤੇ ਭਗਤੀ ਭਾਵਨਾ ਕਾਰਨ ਗੁਰੂ ਦੀ ਜੋਤਿ 'ਚ ਰੂਪਾਂਤ੍ਰਿਤ ਹੁੰਦੇ ਗਏ। ਇਹ ਸੇਵਾਵਾਂ ਕਿਸੇ ਫਲ ਪ੍ਰਾਪਤੀ ਤਹਿਤ ਨਹੀਂ ਹੋਈਆਂ ਸਗੋਂ ਇਕ 'ਅਕਾਲ ਪੁਰਖ' ਦੀ ਸੇਵਾ 'ਚ ਚਿੱਤ ਲੀਨ ਕਰਦਿਆ ਹੱਥੀ ਪੈਰੀਂ ਕੰਮ ਕਰਦੀਆ ਰਹੀਆਂ। ਆਮ ਤੌਰ 'ਤੇ ਜਦੋਂ ਅਸੀਂ ਕਿਸੇ ਬੰਦੇ ਜਾਂ ਉਸ ਨੂੰ ਇਸ਼ਟ ਮੰਨ ਕੇ ਸੇਵਾ ਕਰਦੇ ਹਾਂ ਤਾਂ "ਅਕਾਲ ਪੁਰਖ" ਦਾ ਸੰਕਲਪ ਭੁੱਲ ਕੇ 'ਉਸ' ਨੂੰ ਹੀ ਆਪਣੀ ਮੰਜ਼ਿਲੇ ਮਕਸੂਦ ਸਮਝ ਬੈਠਦੇ ਹਾਂ। ਜਿਸ ਕਾਰਨ ਮਨੁੱਖ ਮੋਹਫਾਸ਼ ਦੇ ਬੰਧਨ 'ਚ ਰੁਮਾਂਚਿਤ ਹੋ ਗਰਿਫ਼ਤ ਹੋ ਜਾਂਦਾ ਹੈ। ਪਰ ਗੁਰੂ ਘਰ ਦੀ ਸੇਵਾ 'ਸ਼ਬਦ' ਦੀ ਵਿਚਾਰ ਹੈ। ਉਸ ਦੇ ਬਹੁ ਪਾਸਾਰੀ ਗਿਆਨ ਦਾ ਬਿਬੇਕ ਹੈ ਜਿਸ ਵਿਚ ਸੇਵਕ ਕਰਮਯੋਗੀ ਬਣ ਕੇ ਹੱਥੀਂ ਪੈਰੀ ਕੰਮ ਕਰਦਾ ਉਸ ਅਕਾਲ ਪੁਰਖ ਨਾਲ ਆਪਣੀ ਸੁਰਤਿ ਨੂੰ ਜੋੜ ਕੇ ਰਖਦਾ ਹੈ ਤਾਂ ਉਸ ਦੇ ਸਾਰੇ ਸੰਤਾਪ ਦੂਰ ਹੁੰਦੇ ਹਨ ਤੇ ਉਸ ਨੂੰ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ :

ਆਉ ਸਖੀ ਸੰਤ ਪਾਸਿ ਸੇਵਾ ਲਾਗੀਐ॥
ਪੀਸਉ ਚਰਣ ਪਖਾਰਿ ਆਪੁ ਤਿਆਗੀਐ॥
ਤਜਿ ਆਪੁ ਮਿਟੈ ਸੰਤਾਪੁ ਆਪੁ ਨਹੀ ਜਾਣਾਈਐ॥
ਸਰਣਿ ਗਹੀਜੈ ਆਨਿ ਲੀਜੈ ਕਰੇ ਸੋ ਸੁਖੁ ਪਾਈਐ॥[17]

ਗੁਰੂ ਘਰ ਵਿਚ ਆਪਾ ਵਾਰਕੇ, ਸਵੈ ਬਲਿਦਾਨ ਦੇਣਾ ਸੇਵਾਵਾਂ ਦਾ ਪ੍ਰਮੁੱਖ ਪ੍ਰਕਾਰਜ ਰਿਹਾ। ਨੌਵੇਂ ਪਾਤਸ਼ਾਹ ਗੁਰੂ ਤੇਗ਼ ਬਹਾਦਰ ਸਾਹਿਬ ਨੇ ਹਿੰਦੂ ਧਰਮ ਦੀ ਰਾਖੀ ਲਈ ਆਪਣਾ ਆਪ ਕੁਰਬਾਨ ਕਰ ਦਿੱਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਸਰਬੰਸ ਹੀ ਵਾਰ ਦਿੱਤਾ। ਗੁਰਬਾਣੀ ਵਿਚ ਸੇਵਾ ਦਾ ਸੰਕਲਪ, ਸਿੱਖ ਧਰਮ ਅਤੇ ਸਿੱਖ ਇਤਿਹਾਸ ਵਿਚ ਗੁਰੂ ਮਹਿਲਾ, ਭਾਈ ਘੱਣਈਆ ਤੇ ਇਤਿਹਾਸ ਵਿਚ ਇਉਂ ਹੀ ਮਹਾਰਾਜਾ ਰਣਜੀਤ ਸਿੰਘ ਆਦਿ ਦੀਆਂ ਸੇਵਾਵਾਂ ਜ਼ਿਕਰਯੋਗ ਹਨ।

ਗੁਰੂ ਗ੍ਰੰਥ ਸਾਹਿਬ ਵਿਚ 'ਸੇਵਾ ਦਾ ਸੰਕਲਪ' ਨਿੱਜ ਦੁਆਰਾ ਵਾਪਰ ਕੇ ਪ੍ਰੇਰਣਾ ਸਦਕਾ ਇਕ ਸਮੂਹਕ ਕ੍ਰਿਆ (exercise) ਬਣ ਜਾਂਦੀ ਹੈ। ਜਿਸ ਤੋਂ ਮਨੁੱਖੀ ਸਮਾਜ ਸ਼ਾਸਤ੍ਰ ਲਈ ਸਮੂਹਕ ਸੇਵਾ ਦਾ ਸੰਕਲਪ ਸਾਹਮਣੇ ਆਉਂਦਾ ਹੈ ਜਿਸ ਦੀ ਉਦਾਹਰਨ ਤਮਾਮ ਵਿਸ਼ਵ ਵਿਚ ਗੁਰਦੁਆਰਿਆਂ ਸੰਸਥਾਨਾਂ 'ਚ ਲੰਗਰ ਆਦਿ ਦੀ ਹੁੰਦੀ ਸਮੂਹਕ ਸੇਵਾ ਹੈ। ਇਸ ਦਾ ਪ੍ਰਯੋਜਨ ਵਰਣ ਭੇਦ ਤੋਂ ਮੁਕਤ ਹੋ ਕੇ ਸੁਜੱਚੀ ਜੀਵਨ ਜਾਚ ਹੋ ਜਾਂ ਗੁਰਮੁਖ ਹੋਣਾ ਹੈ। ਜਿਸ ਨਾਲ ਮਨੋਵਿਗਿਆਨਕ ਤੌਰ 'ਤੇ ਤਨ ਵੀ ਤੇ ਮਨ ਵੀ ਅਰੋਗ ਰਹਿੰਦਾ ਹੈ। ਇਕ ਪਾਸੇ ਗ੍ਰੰਥ ਸਾਹਿਬ ਦੀ ਟੈਕਸਟ ਵਿਚ 'ਸੇਵਾ' ਕਰਮ ਕਾਂਡਾ ਤੇ ਹਮਲਾ ਕਰਦੀ ਹੈ ਦੂਜੇ ਪਾਸੇ ਉਤਰ ਆਧੁਨਿਕ (Post Modern) ਵਿਸ਼ਵ ਵਿਚ ਵਿਕਸਤ ਪੂੰਜੀਵਾਦ ਨੇ

ਸੇਵਾ ਦੇ ਅਰਥ ਨਿਰੋਲ Wor, and Pay ਵਾਲੇ ਕਰ ਦਿੱਤੇ ਜੋ ਨਿਰੋਲ ਪਦਾਰਥਵਾਦੀ ਸੋਚ ਦੇ ਸਿੱਟੇ ਹਨ। ਉਸ ਨੇ ਮਨੁੱਖਤਾ ਦਾ ਘਾਣ ਕੀਤਾ ਹੈ। ਉਸ ਨੂੰ ਕਾਮਨਾਵਾਂ ਦੇ ਜਗਤ ਵਿਚ ਫਾਹ ਲਿਆ ਹੈ, ਜਿਸ ਤੋਂ ਸੁਆਰਥੀ ਸਮਾਜ ਪੈਦਾ ਹੋ ਰਿਹਾ ਹੈ ਜਦਕਿ ਗੁਰੂ ਗ੍ਰੰਥ ਸਾਹਿਬ ਅਜਿਹੇ ਹੀ ਟੈਕਸਟ ਮਨੁੱਖ ਨੂੰ rethin, ਕਰਨ ਦੀ ਚੇਤਨਾ ਦਿੰਦੀ ਹੈ ਕਿਉਂਕਿ 'ਸੇਵਾ ਦੇ ਸੰਕਲਪ' ਨਾਲ ਤਾਂ ਤਨ ਮਨ ਸੰਜਮ 'ਚ ਰਖ ਕੇ ਵਿਸਮਾਦ ਨੂੰ ਪ੍ਰਾਪਤ ਕਰਨਾ ਹੈ ਪਰ ਅਜੋਕੇ ਸਮੇਂ 'ਚ ਜਦੋਂ ਸੇਵਾ ਦਾ ਅਰਥ ਭੇਖ 'ਚ ਤਬਦੀਲ ਹੁੰਦਾ ਹੈ ਜਿਵੇਂ ਉਹ ਮੁੜ ਆਧੁਨਿਕ ਕਰਮ ਕਾਂਡਾਂ ਦਾ ਸ਼ਿਕਾਰ ਹੋ ਰਿਹਾ ਹੈ ਜਿਵੇਂ ਕਿ ਕਈ ਲੋਕ ਗੁਰੂਘਰਾਂ 'ਚ ਆ ਕੇ ਤਾਂ ਲੰਗਰ, ਜੋੜੇ, ਝਾੜੂ ਆਦਿ ਦੀ ਬੜੀ ਨਿਮਰਤਾ ਵੱਸ ਸੇਵਾ ਕਰਦੇ ਹਨ ਪਰ ਘਰ ਜਾ ਕੇ ਨੌਕਰ ਮਾਈ ਨਾ ਆਇਆ ਹੋਵੇ ਜਾਂ ਘਰ ਕਰੀਨੇ ਸਿਰ ਨਾ ਹੋਵੇ ਤਾਂ ਹੁਕਮਰਾਨ ਬਣ ਜਾਂਦੇ ਹਨ। ਉਥੇ ਹੱਥੀਂ ਆਪਣੀ ਸੇਵਾ ਵੀ ਆਪ ਨਹੀਂ ਹੁੰਦੀ। ਇਥੇ ਉਨ੍ਹਾਂ ਦੇ ਝੂਠੇ ਅਭਿਮਾਨ ਅਤੇ ਓਗੋ ਕਾਰਜਗਤ ਹੁੰਦੇ ਹਨ ਜਦਕਿ ਸੇਵਾ ਦਾ ਤਾਂ ਸੰਕਲਪ ਹੀ ਨੀਵਾ ਹੋਕੇ ਜੀਉਣਾ ਹੈ :

ਅਨਿਕ ਭਾਂਤ ਕਰਿ ਸੇਵਾ ਕਰੀਐ॥ ਜੀਉ ਪ੍ਰਾਨ ਧਨੁ ਆਗੈ ਧਰੀਐ॥
ਪਾਨੀ ਪਖਾ ਕਰਉ ਤਜਿ ਅਭਿਮਾਨ॥ ਅਨਿਕ ਬਾਰ ਜਾਈਐ ਕੁਰਬਾਨ॥[18]

ਇਕ ਪ੍ਰਕਾਰ ਦੀ ਸੇਵਾ ਉਹ ਹੈ ਜੋ ਸੁਰਤਿ ਨਾਲ ਕੀਤੀ ਜਾਂਦੀ ਹੈ ਜਿਸ ਵਿਚ ਸੰਸਾਰਕ ਕਾਰਜ ਕਰਦਿਆਂ ਵਿਚ 'ਚੁੱਭੀ ਰਹੀ ਸੁਰਤਿ ਪ੍ਰਭ ਚਰਨਣ ਮੇਂ' 'ਚ ਲੱਗੀ ਰਹਿੰਦੀ ਹੈ ਤੇ ਮਨੁੱਖ ਵਿਸਮਾਦ ਨੂੰ ਪ੍ਰਾਪਤ ਹੁੰਦਾ ਹੈ ਉਸ ਨੂੰ ਪ੍ਰਮਾਤਮਾ ਦਾ ਰਹੱਸ ਸਮਝ ਆ ਜਾਂਦਾ ਹੈ ਜਿਵੇਂ ਬੁੱਲ੍ਹੇ ਸ਼ਾਹ ਦਾ ਮੁਰਸ਼ਦ ਸ਼ਾਹਿ ਇਨਾਇਤ ਖੇਤ ਵਿਚ ਪਿਆਜ਼ ਦੀ ਪਨੀਰੀ ਲਗਾ ਰਿਹਾ ਸੀ ਤਾਂ ਬੁੱਲ੍ਹਾ ਰੱਬ ਦੀ ਰਮਜ਼ ਸਮਝਣ ਜਦੋਂ ਆਉਂਦਾ ਹੈ ਤਾਂ ਕਿੰਨੀ ਸੌਖੀ ਤਰ੍ਹਾਂ ਮੁਰਸ਼ਦ ਆਖਦਾ ਹੈ, "ਬੁਲ੍ਹਿਆ ਰੱਬ ਦਾ ਕੀ ਪਾਣਾ, ਇਧਰੋਂ ਪੁੱਟ ਕੇ ਉਧਰ ਲਾਉਣਾ।" ਭਾਵ ਸੰਸਾਰ ਦੇ ਕਾਮਨਾ ਮੰਡਲ ਤੋਂ ਚਿਤ ਰੂਪੀ ਪਨੀਰੀ ਉਖਾੜ ਕੇ ਪ੍ਰਭੂ ਚਰਣਾਂ ਦੀ ਸੇਵਾ ਵਿਚ ਜੋੜ ਲਈ ਜਾਵੇ। ਅਜਿਹਾ ਸੰਕਲਪ ਹੀ 'ਗੁਰੂ ਗ੍ਰੰਥ ਸਾਹਿਬ' ਦੀ ਬਾਣੀ ਸੇਵਕ ਨੂੰ ਦਿੰਦੀ ਹੈ।

'ਇਕ' ਦੀ ਸੇਵਾ ਨਿਰਾਕਾਰ ਰੂਪ 'ਚ ਸਗਲ ਬ੍ਰਹਿਮੰਡ ਦੀ ਸੇਵਾ ਹੈ ਤੇ ਸਾਕਾਰ ਰੂਪ 'ਚ ਮਨੁੱਖਤਾ ਲਈ 'Love of Mankind is Love of God' ਹੈ ਭਾਵ ਮਨੁੱਖਤਾ ਲਈ ਕਰੁਣਾ ਅਤੇ ਪਿਆਰ ਦਾ ਜਜ਼ਬਾ ਹੀ ਗੁਰੂ ਗ੍ਰੰਥ ਸਾਹਿਬ ਦਾ ਪੈਗ਼ਾਮ ਹੈ। ਜੋ ਬਿਨਾਂ ਜਾਤੀ ਵਿਤਕਰੇ ਆਪਣੇ ਬਿਗਾਨੇ ਨੂੰ ਸਮਅਰਥੀ ਸਮਝ ਕੇ ਬਿਨਾਂ ਕਿਸੇ ਫਲ ਦੀ ਇੱਛਾ ਰੱਖੇ ਕੀਤੀ ਜਾਂਦੀ ਹੈ। ਜੋ ਘਰ ਗ੍ਰਹਿਸਤੀ ਤਿਆਗ ਕੇ ਜੰਗਲਾਂ 'ਚ ਭਉਂਦੇ ਸੰਨਿਆਸ ਲੈ ਕੇ ਨਹੀਂ ਸਗੋਂ ਘਰ ਹੀ ਮਾਹਿ ਉਦਾਸਾ ਹੋ ਕੇ ਦੱਸਾ ਨਹੁੰਆਂ ਦੀ ਕਿਰਤ ਕੁਮਾਈ ਚੋਂ ਘੱਟੋ-ਘੱਟ ਦਸਵੰਦ ਨਾਲ ਕੀਤੀ ਜਾਂਦੀ ਹੈ। ਜੋ ਮਨੁੱਖ ਦਸਾਂ ਨਹੁੰਆ ਦੀ ਕਿਰਤ ਕੁਮਾਈ ਨੂੰ ਵੰਡ ਕੇ ਨਹੀਂ ਖਾ ਸ਼ਕਦਾ ਜਾਂ ਸੂਮਪੁਣਾ ਕਰਦਾ ਹੈ ਉਨ੍ਹਾਂ ਲਈ ਇਹ ਸਤਰਾਂ ਬੜੀਆਂ ਢੁੱਕਵੀਆਂ ਹਨ :

ਧਾਇ ਧਾਇ ਕ੍ਰਿਪਨ ਸ੍ਰਮ ਕੀਨੋ ਇਕਤ੍ਰ ਕਰੀ ਹੈ ਮਾਇਆ।।
ਦਾਨੁ ਪੁੰਨੁ ਨਹੀਂ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ।।[19]

ਲੋਕ ਕਹਾਵਾਤ ਵੀ ਬੜੀ ਪ੍ਰਸਿੱਧ ਹੈ ਕਿ 'ਜੋੜ ਜੋੜ ਮਰ ਜਾਣਗੇ ਮਾਲ ਜਵਾਈ ਖਾਣਗੇ।" ਇਹੀ ਸੇਵਾ ਹੱਥੀ ਪੈਰੀਂ ਕੰਮ ਕਰਦਿਆਂ ਨਿਰੰਜਨ 'ਚ ਚਿੱਤ ਜੋੜਦਿਆਂ ਅਧਿਆਤਮਕ ਸੇਵਾ 'ਚ ਰੂਪਾਂਤ੍ਰਿਤ ਹੁੰਦੀ ਹੈ। ਜਿਸ ਵਿਚ ਸ੍ਰਵਣ, ਮਨਣ, ਭਗਤੀ, ਕੀਰਤਨ, ਨਾਮਰਸ, ਜਪਣ ਬੁੱਧਿ ਬਿਬੇਕ ਰਾਹੀਂ ਆਤਮਾ ਪਰਮਾਤਮਾ 'ਚ ਅਭੇਦ ਕਰਕੇ ਮਨੁੱਖ ਤਨੋਂ ਮਨੋਂ ਧਨੋਂ ਨਿਰਭਉ ਨਿਰਵੈਰ ਹੋ ਕੇ ਸੇਵਾ ਕਰਦਾ ਬ੍ਰਹਮ ਗਿਆਨੀ ਦੀ ਅਵਸਥਾ ਨੂੰ ਪ੍ਰਾਪਤ ਹੁੰਦਾ ਉਸ ਅਕਾਲ ਪੁਰਖ ਦੇ ਭਾਣੇ 'ਚ ਵਿਚਰਦਾ ਹੈ ਤੇ ਇਹੀ ਸਵੈ ਜਾਂ ਨਿੱਜ ਪਰ (Other) ਵਿਚ ਕੀਰਤਨ ਅਤੇ ਪ੍ਰਵਚਨ ਰਾਹੀਂ ਲੋਕਾਂ 'ਚ ਚੇਤਨਾ ਅਤੇ ਬੁੱਧਿ ਬਿਬੇਕ ਪੈਦਾ ਕਰਦਾ ਹੈ ਕਿਉਂਕਿ ਗੁਰਬਾਣੀ ਵਿਚਾਰਨ ਦੀ ਸ਼ੈਅ ਹੈ :

ਹੁਕਮੁ ਬੂਝੈ ਸੋ ਸੇਵਕੁ ਕਹੀਐ॥ ਬੁਰਾ ਭਲਾ ਦੁਇ ਸਮਸਰਿ ਸਹੀਐ॥
ਹਉਮੈ ਜਾਇ ਤ ਏਕੈ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ॥[20]

ਤਾਂ ਫਿਰ :

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥...
ਜੈਸੀ ਆਗਿਆ ਕੀਨੀ ਠਾਕੁਰ ਤਿਸ ਤੇ ਮੁਖੁ ਨਹੀਂ ਮੋਰਿਓ॥[21]

ਅਤੇ

ਸਗਲ ਸਿਆਨਪ ਛਾਡਿ॥ ਕਰਿ ਸੇਵਾ ਸੇਵਕ ਸਾਜਿ॥[22]

ਜੇਕਰ ਅਸੀਂ ਗੁਰੂ ਗ੍ਰੰਥ ਸਾਹਿਬ ਵਿਚਲੇ 'ਸੇਵਾ ਦੇ ਸੰਕਲਪ' ਨੂੰ ਸਮਝ ਕੇ ਵਿਸ਼ਵ ਵਿਚ ਇਸ ਦਾ ਪ੍ਰਚਾਰ ਕਰੀਏ ਤਾਂ ਇਕ ਸੁਅਸਥ ਨਿਹਸੁਆਰਥ ਵਿਸ਼ਵ ਭਾਈਚਾਰਾ ਪੈਦਾ ਕਰਨ 'ਚ ਸਹਾਈ ਹੋ ਸਕਦੇ ਹਾਂ ਤਾਂ ਹੀ ਲੋਕ ਪਰਲੋਕ ਵਿਚ ਸੇਵਾ ਦੀ ਪ੍ਰੀਤੀ ਨਿੱਭ ਸਕਦੀ ਹੈ।

## ਹਵਾਲੇ

1-22. ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 246, 969, 1246, 1071, 474, 166, 567, 474, 254, 26, 861, 883, 266, 28, 286, 1247, 457, 391, 712, 1076, 1000, 895.

# ਸੇਵਾ ਸੁਰਤਿ ਸਬਦਿ ਵਿਚਾਰਿ

**ਡਾ. ਗੁਲਜ਼ਾਰ ਸਿੰਘ ਕੰਗ***

ਸੇਵਾ ਤੇ ਸਿਮਰਨ ਦੋ ਅਜਿਹੇ ਮਹੱਤਵਪੂਰਨ ਪਹਿਲੂ ਹਨ ਜਿਨ੍ਹਾਂ ਨੂੰ ਹਰ ਧਰਮ ਚਿੰਤਨ ਵਿਚੋਂ ਨਿਹਾਰਿਆ ਜਾ ਸਕਦਾ ਹੈ। ਸਿਮਰਨ ਵਿਚ ਸੇਵਕ ਦਾ ਸਿੱਧਾ ਸੰਬੰਧ ਪਰਮਾਤਮਾ ਨਾਲ ਹੁੰਦਾ ਹੈ ਜਦਕਿ ਸੇਵਾ ਰਾਹੀਂ ਉਹ ਖ਼ਾਲਕ ਤੇ ਖ਼ਲਕਤ ਦੋਹਾਂ ਨਾਲ ਜੁੜਦਾ ਹੈ। ਓਪਰੀ ਨਜ਼ਰੇ ਅਸੀਂ ਸੇਵਾ ਨੂੰ ਬਾਹਰਮੁਖੀ ਕਰਮ ਤੇ ਸਿਮਰਨ ਨੂੰ ਅੰਤਰਮੁਖਤਾ ਨਾਲ ਜੋੜ ਕੇ ਵੇਖਦੇ ਹਾਂ। ਪਰੰਪਰਾਗਤ ਰੂਪ ਵਿਚ ਵੇਖਿਆ ਜਾਵੇ ਤਾਂ ਹਰ ਧਰਮ ਵਿਚ ਇਹ ਦੋਵੇਂ ਸਰੋਕਾਰ ਇਕ ਦੂਜੇ ਦੇ ਸਮਾਨਾਂਤਰ ਚਲਦੇ ਹੋਏ, ਇਕ ਦੂਜੇ ਦੇ ਸਹਾਇਕ ਹੋ ਕੇ ਪਰਮਾਰਥ ਦੀ ਨਿਸ਼ਾਨਦੇਹੀ ਕਰਦੇ ਹਨ। ਸਿੱਖ ਧਰਮ ਦੀ ਖ਼ੂਬਸੂਰਤੀ ਤੇ ਸਦ-ਤਾਜ਼ਗੀ ਇਸ ਗੱਲ ਵਿਚ ਹੈ ਕਿ ਇਹ ਕਿਸੇ ਵੀ ਧਾਰਮਿਕ ਸਰੋਕਾਰ ਨੂੰ ਉਸ ਦੀ ਪਰੰਪਰਾ ਦੀ ਨਿਰੰਤਰਤਾ ਵਿਚ ਨਹੀਂ ਲੈਂਦਾ ਸਗੋਂ ਉਸ ਦਾ ਨਿਰਾਲਾ ਤੇ ਗਤੀਸ਼ੀਲ (Dynamic) ਸੰਦਰਭ ਸਥਾਪਿਤ ਕਰਦਾ ਹੈ। ਇਹੀ ਕਾਰਨ ਹੈ ਕਿ ਸਿੱਖ ਧਰਮ ਦਾ ਸੇਵਾ ਦਾ ਸੰਕਲਪ ਭਾਰਤੀ ਤੇ ਸਾਮੀ ਚਿੰਤਨ ਤੋਂ ਨਿਵੇਕਲਾ ਅਧਿਆਤਮਕ ਪਰਿਪੇਖ ਸਿਰਜਦਾ ਹੈ। ਭਾਰਤੀ ਚਿੰਤਨ ਵਿਚ ਸੇਵਾ ਮਹਿਜ ਇਕ ਪ੍ਰਥਾ ਰਹੀ ਹੈ ਜਦਕਿ ਸਾਮੀ ਚਿੰਤਨ (ਖ਼ਾਸ ਕਰਕੇ ਈਸਾਈ ਧਰਮ ਵਿਚ) ਇਹ ਸੰਸਥਾ ਦਾ ਰੂਪ ਧਾਰਨ ਕਰਦੀ ਹੈ। ਸਿੱਖ ਧਰਮ ਵਿਚ ਸੇਵਾ ਉਪਰੋਕਤ ਧਰਮ ਚਿੰਤਨਾਂ ਦੀ ਨਿਰੰਤਰਤਾ ਤੋਂ ਵਿਲੱਖਣ ਅਧਿਆਤਮਕ ਸੰਕਲਪ ਵਜੋਂ ਸਥਾਪਿਤ ਹੋਈ ਹੈ।

ਬ੍ਰਹਮ ਗਿਆਨੀ ਗੁਰਪੁਰਵਾਸੀ ਸੰਤ ਬਾਬਾ ਸੁੱਚਾ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਜਵੱਦੀ ਟਕਸਾਲ, ਲੁਧਿਆਣਾ ਵਲੋਂ ਸੰਤ ਗਿਆਨੀ ਅਮੀਰ ਸਿੰਘ ਜੀ ਦੀ ਨਿਰਦੇਸ਼ਨਾ ਹੇਠ ਅਯੋਜਿਤ ਇਸ ਅੰਤਰ-ਰਾਸ਼ਟਰੀ ਸੈਮੀਨਾਰ ਦਾ ਥੀਮ 'ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ' ਇਸ ਪਾਸੇ ਖ਼ੁਦ ਹੀ ਇਸ਼ਾਰਾ ਕਰਦਾ ਹੈ ਕਿ ਸਿੱਖ-ਚਿੰਤਨ ਵਿਚ ਸੇਵਾ ਦਾ ਸੰਕਲਪ ਆਪਣੇ ਭੌਤਿਕ ਪਾਸਾਰਾਂ ਤੋਂ ਆਰੰਭ ਹੋ ਕੇ ਪਰਾਭੌਤਿਕਤਾ ਦੇ ਅਸੀਮ ਪਾਸਾਰ ਤਕ ਬਹੁ-ਪਰਤੀ, ਬਹੁ-ਦਿਸ਼ਾਵੀ ਤੇ ਬਹੁ-ਪੱਖੀ ਸਰੋਕਾਰਾਂ ਨੂੰ ਉਜਾਗਰ ਕਰਦਾ ਹੈ। ਇਹ ਪਰਮਸਤਿ ਦੀ ਪ੍ਰਾਪਤੀ ਦੀ ਅਧਿਆਤਮਕ ਸਾਧਨਾ ਵੀ ਹੈ ਅਤੇ ਸਿੱਖ ਦੀ ਜੀਵ-ਜਾਚ ਦਾ ਆਦਰਸ਼ ਵੀ। ਇਹ ਬਾਹਰੋਂ ਠੋਸਿਆ ਹੋਇਆ ਕੋਈ ਕਰਮ ਵਿਧਾਨ ਨਹੀਂ ਸਗੋਂ ਸਿੱਖ ਦੇ ਵਿਅਕਤਿੱਤਵ ਵਿਚੋਂ ਉਜਾਗਰ ਹੋਇਆ ਖ਼ਲਕਤ ਚੋਂ ਖਾਲਕ ਨੂੰ ਨਿਹਾਰਨ ਦਾ ਚਾਅ ਤੇ ਅੰਦਰੂਨੀ ਖੇੜਾ ਹੈ। ਇਹ (ਸੇਵਾ) ਤਨ, ਮਨ, ਧਨ ਦੀਆਂ ਕੋਟੀਆਂ ਵਿਚ ਵਿਚਰਦੀ ਹੋਈ ਸਿੱਖ ਦੇ ਹਿਰਦੇ ਵਿਚੋਂ ਹਉਮੈ ਦਾ ਵਿਨਾਸ਼

---

*ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁ.ਨਾ.ਦੇ.ਯੂਨੀ., ਅੰਮ੍ਰਿਤਸਰ।

ਕਰਕੇ ਉਸ ਦੀ ਸ਼ਖ਼ਸੀਅਤ ਨੂੰ ਹੁਕਮ ਤੇ ਭਾਣੇ ਦੇ ਅਨੁਸਾਰੀ ਹੋਣ ਦੀ ਅਡੋਲਤਾ ਦ੍ਰਿੜਤਾ ਅਤੇ ਸਿਦਕ ਦੀ ਨੈਤਿਕਤਾ ਵਿਚ ਸਵਾਰਦੀ ਹੈ।

ਸ਼ਬਦ ਵਿਚਾਰ ਦੇ ਗੁਰ ਗਿਆਨ ਦੀ ਬੁਲੰਦੀ ਤੇ ਪਹੁਚ ਕੇ ਸੇਵਾ ਸੁਰਤਿ ਨਾਲ ਜੁੜ ਕੇ ਸਿੱਖ ਦੇ ਵਿਅਕਤਿਤਵ ਨੂੰ ਏਨਾ ਬਲਵਾਨ ਕਰ ਦਿੰਦੀ ਹੈ ਕਿ ਜਪ ਤਪ, ਕਰਮ-ਕਾਂਡ, ਜੋਗ ਅਭਿਆਸ ਦੀ ਸਾਧਨਾ ਬਹੁਤ ਪਿੱਛੇ ਰਹਿ ਜਾਂਦਾ ਹੈ ਤੇ ਇਹ ਨਿਰੋਲ ਸਿੱਖ ਦੇ ਅਧਿਆਤਮਕ ਜੀਵਨ ਦਾ ਕੇਂਦਰ ਬਿੰਦੂ ਬਣ ਜਾਂਦੀ ਹੈ। ਸੇਵਾ ਦੀ ਇਹ ਇਲਹਾਮੀ ਪਰਤ ਜੋ 'ਸੇਵਾ ਸੁਰਤਿ ਸਬਦਿ ਵਿਚਾਰਿ' ਦੇ ਰਹੱਸ ਨੂੰ ਖੋਲ੍ਹਦੀ ਹੈ, ਮੇਰੇ ਹੱਥਲੇ ਪਰਚੇ ਦਾ ਵਿਸ਼ਾ ਹੈ। ਗੁਰਬਾਣੀ ਦੇ ਇਸ ਮਹਾਂਵਾਕ ਨਾਲ ਕੇਂਦਰਿਤ ਹੋ ਕੇ ਸੇਵਾ ਦੀ ਇਸ ਸੂਖ਼ਮ ਪਰਤ ਨੂੰ ਸਮਝਣਾ ਭਾਵੇਂ ਅਨੁਭਵੀਆਂ ਦਾ ਖੇਤਰ ਹੈ ਪਰ ਅਕਾਦਮਿਕ ਪੱਧਰ ਇਹ ਇਕ ਨਿਮਾਣਾ ਯਤਨ ਹੈ। ਇਸ ਤੋਂ ਪਹਿਲਾਂ ਕਿ 'ਸੇਵਾ ਸੁਰਤਿ ਸਬਦਿ ਵਿਚਾਰਿ' ਨੂੰ ਸਮਝਣ ਦੀਆਂ ਸੂਖ਼ਮ ਪਰਤਾਂ ਦੀ ਗੱਲ ਕੀਤੀ ਜਾਵੇ ਸਾਨੂੰ ਗੁਰਮਤਿ ਦੇ ਸੰਦਰਭ ਵਿਚ ਸੇਵਾ ਦੇ ਭਾਵ ਪ੍ਰਸੰਗ, ਸਰੂਪ ਤੇ ਇਸ ਦੀਆਂ ਕੋਟੀਆਂ ਨੂੰ ਮੋਟੇ ਰੂਪ ਵਿਚ ਸਮਝ ਲੈਣਾ ਜ਼ਰੂਰੀ ਹੈ।

ਸੇਵਾ ਸੰਸਕ੍ਰਿਤ ਸ਼ਬਦ 'ਸੇਵ' ਤੋਂ ਬਣਿਆ ਹੈ ਜਿਸ ਦੇ ਅਰਥ ਖ਼ਿਦਮਤ (ਟਹਿਲ) ਤੇ ਉਪਾਸਨਾ ਹਨ।[1] ਗੁਰਬਾਣੀ ਵਿਚ 'ਸੇਵ' ਤੇ 'ਸੇਵਾ' ਦੋਵਾਂ ਪਦਾਂ ਦੀ ਵਰਤੋਂ ਹੋਈ ਹੈ, ਜਿਵੇਂ ਕਿ-

1. ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸਚੁ ਧਿਆਇਆ ॥[2]
2. ਵਿਚ ਦੁਨੀਆ ਸੇਵ ਕਮਾਈਐ ਤਾ ਦਰਗਹ ਬੈਸਣੁ ਪਾਈਐ ॥[3]
3. ਵਡੈ ਭਾਗਿ ਭੇਟੇ ਗੁਰਦੇਵਾ।। ਕੋਟਿ ਪਰਾਧ ਮਿਟੇ ਹਰਿ ਸੇਵਾ ॥[4]

ਇਹਨਾਂ ਮਹਾਂਵਾਕਾਂ ਵਿਚੋਂ ਪਹਿਲੀ ਗੱਲ ਇਹ ਸਪਸ਼ਟ ਹੁੰਦੀ ਹੈ ਕਿ ਗੁਰਮਤਿ ਚਿੰਤਨ ਵਿਚ 'ਸੇਵ' ਤੇ 'ਸੇਵਾ' ਦੋਵੇਂ ਪਰਿਆਇਵਾਚੀ (Synonymous) ਪਦ ਹਨ। ਦੂਜਾ ਸੇਵਾ ਕੇਵਲ ਮਾਤਰ ਲੋੜਮੰਦਾਂ, ਦੀਨ-ਦੁਖੀ ਦੀ ਖ਼ਿਦਮਤ ਮਾਤਰ ਨਹੀਂ ਸਗੋਂ ਇਕ ਸੰਕਲਪ ਵਜੋਂ ਸਾਧਨਾ ਹੈ। ਗੁਰਮਤਿ ਵਿਚ ਸੇਵਾ ਦੇ ਉਜਾਗਰ ਹੁੰਦੇ ਸਰੂਪ ਦੀ ਗੱਲ ਕਰਦੇ ਪ੍ਰੋ. ਗੁਲਵੰਤ ਸਿੰਘ[5] ਲਿਖਦੇ ਹਨ-"ਗੁਰਮਤਿ ਇਕ ਆਸਥਾਪੂਰਣ ਧਰਮ-ਵਿਵਸਥਾ ਹੈ, ਜਿਸ ਵਿਚ ਪਰਮਾਤਮਾ ਦੀ ਉਪਾਸਨਾ ਨੂੰ ਸਰਵੋਪਰੀ ਮਹੱਤਵ ਪ੍ਰਾਪਤ ਹੈ। ਗੁਰਬਾਣੀ ਵਿਚ 'ਹਰਿਨਾਮ ਕੀ ਸੇਵਾ', 'ਭਗਵੰਤੁ ਕੀ ਟਹਿਲ' ਇਤਿਆਦ ਤੁਕਾਂਸ਼ਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਸੇਵਾ ਇਕ ਪ੍ਰਕਾਰ ਦੀ ਅਧਿਆਤਮਕ ਸਾਧਨਾ ਹੈ। ਜੀਵਨ ਇਕ ਸਦੀਵੀ ਅਤੇ ਅਟਿਕਵੀਂ ਗਤੀਧਾਰਾ ਹੈ। ਉਜੱਵਲ ਸੁਰਤਿ ਅਤੇ ਦ੍ਰਿੜ੍ਹ ਵਿਸ਼ਵਾਸ ਨਾਲ ਇਸ ਧਾਰਾ ਨੂੰ ਓਜ ਅਤੇ ਉਤਕਰਸ਼ ਵਲ ਮੋੜਿਆ ਜਾ ਸਕਦਾ ਹੈ।...ਵਿਸ਼ੇਸ਼ ਅਧਿਅਤਮਕ ਸਾਧਨਾ ਦੁਆਰਾ ਪੂਰਨਤਾ ਪ੍ਰਾਪਤੀ ਦਾ ਜਤਨ ਸਾਰਥਕ ਹੋ ਸਕਦਾ ਹੈ।" ਆਪਣੇ ਇਸ ਵਿਚਾਰ ਦੇ ਸਪਸ਼ਟੀਕਰਨ ਲਈ ਆਪ 'ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥' (ਗੁ. ਗ੍ਰੰ. 1076) ਦਾ ਪ੍ਰਮਾਣ ਦਿੰਦੇ ਹਨ। ਇਵੇਂ ਆਪ ਇਸ ਸਿੱਟੇ ਤੇ ਪੁੱਜਦੇ ਹਨ ਕਿ ਗੁਰਮਤਿ ਅਨੁਸਾਰ ਸੇਵਾ 'ਸਾਰੂਪਯ ਪ੍ਰਾਪਤੀ' ਦੀ ਸਾਧਨਾ ਹੈ। ਗੁਰਬਾਣੀ ਵਿਚ ਇਸ ਗੱਲ ਦੇ ਸਪਸ਼ਟ ਪ੍ਰਮਾਣ ਹਨ ਕਿ- 'ਜੈਸਾ ਸੇਵੈ ਤੈ ਸੋ ਹੋਇ ॥' (ਗੁ. ਗ੍ਰੰ. 224) ਗੁਰਮਤਿ

ਵਿਚ ਸੇਵਾ ਦੇ ਸਰੂਪ ਦੀ ਨਿਸ਼ਾਨਦੇਹੀ ਕਰਦੇ ਪ੍ਰੋ. ਗੁਲਵੰਤ ਸਿੰਘ[6] ਤਿੰਨ ਨੁਕਤੇ ਜੋ ਪੇਸ਼ ਕਰਦੇ ਹਨ ਉਹ ਬਹੁਤ ਹੀ ਮਹੱਤਵਪੂਰਨ ਹਨ-

1. ਸੇਵਾ ਅਧਿਆਤਮਕ ਸਾਧਨਾ ਹੈ ਜਿਸ ਦੇ ਆਧਾਰ ਤੇ ਪ੍ਰਾਣੀ ਸਤਿ ਸਰੂਪ ਪਰਮਾਤਮਾ ਵਿਚ ਸੁਰਤਿ ਜੋੜਦਾ ਹੈ ਅਤੇ ਪਰਮ-ਉਚ ਗੁਣ- ਉਤਕਰਸ਼ ਨੂੰ ਆਤਮਸਾਤ ਕਰਦਾ ਹੈ।
2. ਸੇਵਾ ਨੈਤਿਕ ਕਰਤੱਵ ਹੈ ਜਿਸ ਨਾਲ ਵਿਅਕਤੀ ਅਹੰਕਾਰ, ਈਰਖ਼ਾ, ਕਠੋਰਤਾ, ਵਕਰਤਾ ਅਤੇ ਤੁੱਛਤਾ ਉੱਪਰ ਕਾਬੂ ਪਾਉਂਦਾ ਹੈ।
3. ਸੇਵਾ ਸਮਾਜਿਕ ਵਿਵਹਾਰ ਹੈ ਜਿਸ ਦੁਆਰਾ ਵਿਅਕਤੀ ਨਿਜੀ ਸੰਕੀਰਨਤਾ ਵਿਚੋਂ ਨਿਕਲ ਕੇ ਸਮੂਹਿਕ ਵਿਸ਼ਾਲਤਾ ਦਾ ਜੀਵੰਤ ਅੰਗ ਬਣ ਜਾਂਦਾ ਹੈ ਇਸ ਤਰ੍ਹਾਂ ਪਰਸਪਰ ਸਾਂਝ, ਸਹਿਯੋਗ ਅਤੇ ਸਮਾਨਤਾ ਦਾ ਵਾਤਾਵਰਣ ਸਥਾਪਿਤ ਹੁੰਦਾ ਹੈ ਜਿਸ ਵਿਚ ਵਿਅਸ਼ਟੀ ਅਤੇ ਸਮਸ਼ਟੀ ਦੋਹਾਂ ਦਾ ਗੌਰਵ ਸੁਰੱਖਿਅਤ ਰਹਿ ਸਕਦਾ ਹੈ।

ਸੇਵਾ ਦੇ ਗੁਰਮਤਿ ਸਰੂਪ ਵਿਚੋਂ ਇਹ ਗੱਲ ਸਹਿਜੇ ਸਪਸ਼ਟ ਹੋ ਜਾਂਦੀ ਹੈ ਕਿ ਇਥੇ ਸੇਵਾ ਦਾ ਨਿਆਰਾ ਤੇ ਸਦ-ਤਾਜ਼ਗੀ ਵਾਲਾ ਸੰਕਲਪ ਸਥਾਪਿਤ ਹੁੰਦਾ ਹੈ। ਇਸ ਨੂੰ ਪਰੰਪਰਾ ਦੀ ਨਿਰੰਤਰ ਵਿਚ ਵੇਖਣਾ ਤਾਂ ਦੂਰ ਦੀ ਗੱਲ ਹੈ, ਇਹ ਤਾਂ ਪਰੰਪਰਾ ਦੀਆਂ ਸਥਾਪਿਤ ਧਾਰਨਾਵਾਂ ਉੱਪਰ ਵੀ ਡੂੰਘੀ ਸੱਟ ਮਾਰਦਾ ਹੈ। ਮਧਕਾਲੀਨ ਭਾਰਤੀ ਸਮਾਜ ਵਰਣ-ਆਸ਼ਰਮ ਦੀ ਦਰਜਾ ਬੰਦੀ ਵਿਚ ਬੰਦੇ ਨੂੰ ਬੰਦੇ ਦੇ ਰੂਪ ਵਿਚ ਵੇਖਣ ਦੀ ਬਜਾਏ ਉਸ ਨੂੰ ਵਰਣ-ਆਸ਼ਰਮ ਦੇ ਡੱਬੀ ਬੰਦ ਰੂਪ ਵਿਚ ਨਿਹਾਰਦਾ ਸੀ। ਸਮਾਜਿਕ ਵਰਤਾਰੇ ਦੇ ਇਸ ਵਾਤਾਵਰਣ ਵਿਚ ਸੇਵਾ ਨੂੰ ਨਿਮਨ ਵਰਗ (ਸ਼ੂਦਰ ਤੇ ਵੈਸ਼) ਦਾ ਫਰਜ਼ ਸਮਝਿਆ ਜਾਂਦਾ ਸੀ ਕਿ ਉਹ ਕੁਲੀਨ ਵਰਗ ਦੀ ਖ਼ਿਦਮਤ (ਟਹਿਲ) ਕਰੇ।ਗੁਰਮਤਿ ਚਿੰਤਨ ਵਰਣ-ਆਸ਼ਰਮ ਦੀਆਂ ਦੀਵਾਰਾਂ ਤੇ ਦਰਾੜਾਂ ਨੂੰ ਢਹਿ ਢੇਰੀ ਕਰਕੇ ਹਰ ਵਿਚ 'ਹਰਿ' ਵੇਖਣ ਦੀ ਸਮਾਨਤਾ ਪੈਦਾ ਕਰਦਾ ਹੈ ਤੇ ਸੇਵਾ ਨੂੰ ਇਸ ਕਦਰ ਵਡਿਆਈ ਬਖਸ਼ਦਾ ਹੈ ਕਿ ਨਿਸ਼ਕਾਮ ਸੇਵਾ ਰਾਹੀਂ 'ਸੇਵਕ', 'ਸੁਆਮੀ' ਬਣ ਸਕਦਾ ਹੈ। ਗੁਰੂ-ਘਰ ਨੇ ਇਹ ਗੱਲ ਪ੍ਰਤੱਖ ਕਰ ਵੇਖਾਈ ਕਿ ਜਿਸ ਨੇ ਸੇਵਾ ਕੀਤੀ ਉਹ ਇਕ ਦਿਨ ਅਜਿਹੀ ਪਦਵੀ ਪਾਵੇਗਾ ਕਿ ਦੁਨੀਆ ਉਸਦੀ ਸੇਵਾ ਵਿਚ ਹਾਜ਼ਰ ਹੋਵੇਗੀ।

ਗੁਰੂ-ਘਰ (ਗੁਰਮਤਿ) ਵਿਚ ਚਾਰ ਪ੍ਰਕਾਰ ਦੀ ਸੇਵਾ ਮੰਨੀ ਗਈ ਹੈ। ਪਹਿਲੀ ਹੈ ਤਨ ਦੀ ਸੇਵਾ ਜੋ ਸਰੀਰ ਕਰਕੇ ਕੀਤੀ ਜਾਂਦੀ ਹੈ। ਸੰਗਤ ਦੇ ਜੋੜੇ ਝਾੜਨਾ, ਝਾੜੂ ਰਾਹੀਂ ਸਫ਼ਾਈ ਕਰਨਾ, ਲੰਗਰ ਲਈ ਪਾਣੀ ਢੋਣਾ, ਅੰਨ ਪਕਾਉਣਾ, ਲੰਗਰ ਵਰਤਾਉਣਾ, ਭਾਂਡੇ ਸਾਫ਼ ਕਰਨੇ, ਸੰਗਤ ਨੂੰ ਪੱਖਾ ਝੱਲਣਾ ਆਦਿ। 'ਗੁਰੂ ਕੇ ਲੰਗਰ' ਤੇ 'ਸੰਗਤ' ਰਾਹੀਂ ਇਹ ਸੰਸਥਾਗਤ ਰੂਪ ਧਾਰਨ ਕਰਦੀ ਹੈ। ਇਸ ਵਿਚੋਂ ਹੀ ਕਾਰ ਸੇਵਾ ਦੀ ਸੰਸਥਾਂ ਹੋਂਦ ਵਿਚ ਆਉਂਦੀ ਹੈ। ਇਸ ਨਾਲ ਉਚ-ਨੀਚ ਜਾਤ-ਪਾਤ ਅਤੇ ਅਮੀਰ-ਗਰੀਬ ਦਾ ਵਿਤਕਰਾ ਦੂਰ ਹੁੰਦਾ ਹੈ। ਦੂਜਾ ਹੱਥੀਂ ਕੰਮ ਕਰਕੇ ਹੰਕਾਰ ਦੂਰ ਹੁੰਦਾ ਹੈ ਤੇ ਨਿਮਰਤਾ ਪੈਦਾ ਹੁੰਦੀ ਹੈ। ਇਸ ਸੇਵਾ ਰਾਹੀਂ ਨਿਜੱਤਵ ਦਾ ਤਿਆਗ ਤੇ ਉਚੇਰੀਆਂ ਕਦਰਾਂ-ਕੀਮਤਾਂ ਦੀ ਸਥਾਪਤੀ ਹੋਈ ਹੈ। ਡਾ. ਜਸਵੰਤ ਸਿੰਘ ਨੇਕੀ[7] ਲਿਖਦੇ ਹਨ-

"ਇਕ ਵੇਲਾ ਸੀ ਜਦ ਹਰ ਗੁਰਸਿੱਖ ਜਦੋਂ ਉਸ ਦੇ ਘਰ ਲੰਗਰ ਤਿਆਰ ਹੁੰਦਾ ਸੀ ਤਾਂ ਹੋਕਾ ਦੇਂਦਾ ਸੀ 'ਗੁਰੂ ਕਾ ਲੰਗਰ ਤਿਆਰ ਹੈ, ਆਓ ਜਿਸ ਨੇ ਅਜੇ ਪ੍ਰਸ਼ਾਦਾ ਨਹੀਂ ਛਕਿਆ, ਗੁਰੂ ਕੇ ਲੰਗਰ ਤੋਂ ਪ੍ਰਸ਼ਾਦਾ ਪ੍ਰਾਪਤ ਕਰ ਲਉ।' ਫਿਰ ਜੇ ਕੋਈ ਪ੍ਰਸ਼ਾਦਾ ਛਕਣ ਆ ਜਾਂਦਾ ਤਾਂ ਉਸ ਦਾ ਧੰਨਵਾਦ ਕੀਤਾ ਜਾਂਦਾ ਸੀ। ਅਰਦਾਸ ਵੀ ਇਉਂ ਕਰਦੇ ਸਨ, 'ਅੰਨ ਪਾਣੀ ਗੁਰੂ ਕਾ, ਟਹਿਲ ਸੇਵਾ ਤੇਰੇ ਸਿੱਖ ਕੀ ਲੇਖੇ ਲੱਗੇ।' ਕੋਈ ਆਪਨਾ ਲੰਗਰ ਨਹੀਂ ਸੀ ਕਹਿੰਦਾ, ਗੁਰੂ ਕਾ ਲੰਗਰ ਕਹਿੰਦਾ ਸੀ ਤੇ ਦਿਲੋਂ ਮਨੋਂ ਪ੍ਰਤੀਤ ਕਰਦਾ ਸੀ ਕਿ ਅੰਨ-ਪਾਣੀ ਤਾਂ ਸਤਿਗੁਰੂ ਦੀ ਦਾਤ ਹੈ, ਆਪਣੀ ਤਾਂ ਟਹਿਲ ਸੇਵਾ ਹੀ ਹੈ।"

ਪੈਸੇ-ਟਕੇ ਰਾਹੀਂ ਕੀਤੀ ਸੇਵਾ ਧਨ ਦੀ ਸੇਵਾ ਹੈ ਜਿਸ ਨਾਲ ਲੋੜਵੰਦਾਂ ਦੀ ਸਹਾਇਤਾ, ਲੰਗਰ ਲਈ ਰਸਦ ਪਾਣੀ ਤੇ ਹੋਰ ਆਰਥਿਕ ਲੋੜਾਂ ਪੂਰੀਆਂ ਹੁੰਦੀਆਂ ਹਨ। 'ਦਸਵੰਦ' ਦੀ ਸੰਸਥਾ ਇਸ ਵਿਚੋਂ ਹੀ ਉਜਾਗਰ ਹੁੰਦੀ ਹੈ। ਗੁਰੂ ਸਾਹਿਬਾਨ ਦਾ ਇਹ ਆਦੇਸ਼ ਸੀ ਕਿ ਪੈਸੇ ਰਾਹੀਂ ਜੇਕਰ ਕਿਸੇ ਲੋੜਵੰਦ ਦੀ ਲੋੜ ਪੂਰੀ ਹੋ ਗਈ ਤਾਂ ਸਮਝੋ ਇਹ ਪੈਸਾ ਗੁਰੂ ਦੀ ਗੋਲਕ ਵਿਚ ਪੈ ਗਿਆ- 'ਗਰੀਬ ਦਾ ਮੂੰਹ ਗੁਰੂ ਦੀ ਗੋਲਕ।'[8] ਅਜੋਕੇ ਸਮੇਂ ਵਿਚ ਜਿਤਨੀਆਂ ਵੀ ਸਭਾ ਸੁਸਾਇਟੀਆਂ, ਲੋਕ ਸੇਵਕ ਜੱਥੇ, ਪਿੰਗਲਵਾੜੇ, ਚੈਰੀਟੇਬਲ ਹਸਪਤਾਲ ਆਦਿ ਹਨ, ਸਭ ਧਨ ਦੀ ਸੇਵਾ ਰਾਹੀਂ ਇਕੱਤਰ ਹੋਏ ਫੰਡਾਂ ਰਾਹੀਂ ਚਲਦੇ ਹਨ। ਧਨ ਦੀ ਸੇਵਾ ਜੇਕਰ ਵਿਖਾਵੇ ਲਈ ਕੀਤੀ ਜਾਵੇ ਤਾਂ ਇਹ ਚੌਧਰ ਦਾ ਹੰਕਾਰ ਬਣ ਜਾਂਦੀ ਹੈ, ਪਰ ਜੇਕਰ ਗੁਪਤ ਰੂਪ ਵਿਚ ਅਤੇ ਨੇਕ ਕਮਾਈ ਵਿਚੋਂ ਕੀਤੀ ਜਾਵੇ ਤਾਂ ਇਹ ਦਰਗਹ ਪ੍ਰਵਾਨ ਹੁੰਦੀ ਹੈ।

ਤਨ ਤੇ ਧਨ ਦੀ ਸੇਵਾ ਤਾਂ ਕੋਈ ਵੀ ਕਰ ਸਕਦਾ ਹੈ, ਪਰ ਅਗਲੇਰੀ ਸੇਵਾ ਜੋ 'ਮਨ ਦੀ ਸੇਵਾ' ਹੈ, ਇਹ ਗੁਰੂ ਕਿਰਪਾ ਤੋਂ ਬਿਨਾ ਸੰਭਵ ਨਹੀਂ ਹੈ। ਮਨ ਨੂੰ ਵਾਹਿਗੁਰੂ ਦੇ ਭਾਣੇ ਵਿਚ ਤੋਰਨਾ ਬੜਾ ਕਠਿਨ ਹੈ। ਮਨ ਵਿਕਾਰਾਂ, ਚਾਹਤਾਂ ਤੇ ਤ੍ਰਿਸ਼ਨਾਵਾਂ ਦੀ ਜਕੜ ਵਿਚ ਦੌੜਿਆ ਫਿਰਦਾ ਹੈ। ਪਰਮਾਰਥ ਦੇ ਰਸਤੇ ਤੇ ਚੱਲਣ ਲਈ ਇਸ ਦੇ ਸੰਪੂਰਨ ਸਮਰਪਣ ਦੀ ਲੋੜ ਹੈ। ਮਨ ਦੀ ਸੇਵਾ ਦੇ ਦੋ ਪੱਖ ਹਨ: ਇਕ ਤਾਂ ਤਨ ਤੇ ਧਨ ਰਾਹੀਂ ਕੀਤੀ ਜਾਣ-ਵਾਲੀ ਸੇਵਾ ਮਨ ਲਗਾ ਕੇ ਕਰਨੀ ਹੈ, ਦੂਜਾ ਇਸ ਸੇਵਾ ਰਾਹੀਂ ਜ਼ਿੰਦਗੀ ਵਿਚ ਸਹਿਜ, ਸਬਰ, ਸੰਤੋਖ, ਭਰੋਸੇ ਦੇ ਦੈਵੀ ਗੁਣ ਪੈਦਾ ਕਰਨੇ ਹਨ। ਜਦ ਧਾਵਤ ਮਨ ਥਿਰ ਹੋ ਗਿਆ ਤਾਂ ਪਰਮਾਰਥ ਦੇ ਸਾਰੇ ਕਾਰਜ ਰਾਸ ਆ ਜਾਂਦੇ ਹਨ ਤੇ ਇਹ ਸਮਰਪਣ ਤੋਂ ਬਿਨਾ ਸੰਭਵ ਨਹੀਂ ਹੋ ਸਕਦਾ-

ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸ ਸੇਵਕ ਕੇ ਕਾਰਜਿ ਰਾਸਿ॥[9]

ਸਮਰਪਣ ਦਾ ਇਹ ਅਮਲ ਖ਼ੁਦੀ (ਹਉਮੈ) ਨੂੰ ਮਿਟਾਉਂਦਾ ਹੈ ਤੇ ਖ਼ੁਦਾ ਨੂੰ ਵੇਖਣ ਲਈ ਅੱਖ ਵਿਚੋਂ ਭ੍ਰਮ ਦਾ ਕੱਖ ਕੱਢਦਾ ਹੈ-

ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ॥
ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ॥[10]

ਮਨ ਦੀ ਸੇਵਾ ਪਹਿਲੀਆਂ ਸੇਵਾਵਾਂ (ਤਨ ਤੇ ਧਨ ਦੀ ਸੇਵਾ) ਨਾਲੋਂ ਸੂਖ਼ਮ ਵੀ ਹੈ

ਤੇ ਗਾਖੜੀ ਵੀ। ਇਸ ਨਾਲ ਸੇਵਕ ਦਾ ਵਿਅਕਤਿਤਵ ਦੋ ਨਜ਼ਰੀਏ ਤੋਂ ਸਮਰਿਧ ਹੁੰਦਾ ਹੈ: ਪਹਿਲਾ ਇਹ ਕਿ ਮਨ ਜੋ ਲੱਜਤਾਂ ਦਾ ਆਸ਼ਕ ਹੈ, ਇਸ ਦੀ ਰੂਪਾਂਤਰਕਾਰੀ 'ਇਨਮਨ' ਤੋਂ 'ਓਨਮਨ' ਵਿਚ ਹੋ ਜਾਂਦੀ ਹੈ। ਇਹ ਮੈਲੇ ਮਨ ਦੀ ਨਿਰਮਲ ਹੋਣ ਦੀ ਪ੍ਰਕਿਰਿਆ ਹੈ। ਦੂਜਾ ਮਨ ਵਿਚ ਗੁਰੂ ਤੇ ਵਾਹਿਗੁਰੂ ਪ੍ਰਤੀ ਅਨੁਰਾਗ ਪੈਦਾ ਹੁੰਦਾ ਹੈ ਤੇ ਉਹ ਮਹਿਸੂਸ ਕਰਨ ਲੱਗ ਪੈਂਦਾ ਹੈ ਕਿ "ਤੂੰ ਵਿਸਰਹਿ ਤਾ ਸਭ ਕੋ ਲਾਗੂ ਚੀਤ ਆਵਹਿ ਤ ਸੇਵਾ॥" ਜਦ ਮਨ ਵਿਚ ਵਾਹਿਗੁਰੂ ਪ੍ਰਤੀ ਪ੍ਰੇਮ ਉਜਾਗਰ ਹੋ ਗਿਆ ਤਾਂ ਇਹ 'ਧਾਵਤੁ ਰਾਖੈ ਠਾਕਿ ਰਹਾਏ॥ ਸਚਾ ਨਾਮੁ ਮੰਨਿ ਵਸਾਏ॥' (ਗੁ. ਗ੍ਰੰ. 1342) ਰਾਹੀਂ ਟਿਕ ਜਾਂਦਾ ਹੈ। ਇਕਾਗਰ ਤੇ ਸਥਿਰ ਹੋਏ ਮਨ ਦੀ ਇਸ ਅਵਸਥਾ ਨੂੰ ਹੀ 'ਲਿਵ-ਲੀਨ' ਹੋਣਾ ਕਿਹਾ ਜਾਂਦਾ ਹੈ। ਮਨ ਦੀਆਂ ਭੁੱਖਾਂ ਵੀ ਇਸ ਦੇ ਟਿਕਾਓ ਵਿਚ ਹੀ ਮਿਟਦੀਆਂ ਹਨ-

ਜਿਨਾ ਸਤਿਗੁਰੁ ਇਕ ਮਨਿ ਸੇਵਿਆ ਤਿਨ ਜਨ ਲਾਗਉ ਪਾਇ॥
ਗੁਰ ਸਬਦੀ ਹਰਿ ਮਨਿ ਵਸੈ ਮਾਇਆ ਕੀ ਭੁਖ ਜਾਇ॥

ਕਠੋਰ ਮਨ ਕਦੇ ਵੀ ਸੇਵਾ ਵਿਚ ਨਹੀਂ ਲੱਗ ਸਕਦਾ। ਮਨ ਦੀ ਕਠੋਰਤਾ ਹਉਮੈ ਹੈ ਤੇ ਹਉਮੈ ਹਮੇਸ਼ਾ ਅਗਿਆਨਤਾ ਦੇ ਅੰਧ ਨੂੰ ਪੈਦਾ ਹੋਣ ਕਰਕੇ ਪ੍ਰਭੂ ਮਿਲਾਪ ਵਿਚ ਦੀਵਾਰ ਬਣ ਕੇ ਖੜ੍ਹੀ ਹੋ ਜਾਂਦੀ ਹੈ। ਇਸ ਦੀਵਾਰ ਨੂੰ ਤੋੜਨਾ ਮਨ ਨੂੰ ਸ਼ਬਦ ਰਾਹੀਂ ਸੂਖ਼ਮ ਕਰਨਾ ਹੈ ਤੇ ਇਹ ਜਾਗੀ ਹੋਈ ਸੁਰਤਿ ਰਾਹੀਂ ਹੀ ਸੰਭਵ ਹੈ। ਇਸੇ ਨੂੰ ਡਾ. ਬਲਕਾਰ ਸਿੰਘ ਸੁਰਤਿ ਨੂੰ ਸੇਵਾ ਵਿਚ ਲਾਉਣਾ ਕਹਿੰਦਾ ਹੈ ਕਿਉਂਕਿ ਸੇਵਾ ਤੇ ਸੁਰਤਿ ਦੀ ਇਕਾਗਰਤਾ ਨਾਲ ਹਉਮੈ ਖ਼ਤਮ ਹੋ ਜਾਂਦੀ ਹੈ। ਗੁਰਮਤਿ ਵਿਚ ਇਸੇ ਨੂੰ ਮਨ ਇੰਦਰੀਆਂ ਨੂੰ ਰੋਕਣ ਵਾਲੇ ਜਪੁ ਤਪੁ ਸੰਜਮੁ ਮੰਨਿਆ ਹੋਇਆ ਹੈ। ਸੇਵਾ ਸ਼ਬਦ ਦੇ ਸੁਣਨ ਨਾਲ ਪ੍ਰਾਪਤ ਹੋਣ ਵਾਲੀ ਜੀਵਨ-ਮੁਕਤੀ ਹੈ, ਜਿਸ ਨੂੰ ਸੱਚੀ ਰਹਿਤ ਅਤੇ ਸੱਚਾ ਸੁਖ ਆਖਿਆ ਗਿਆ ਹੈ-

ਸੇਵਾ ਸੁਰਤਿ ਸਬਦ ਵੀਚਾਰਿ॥ ਜਪੁ ਤਪੁ ਸੰਜਮ ਹਉਮੈ ਮਾਰਿ॥
ਜੀਵਨ ਮੁਕਤੁ ਜਾ ਸਬਦ ਸੁਣਾਏ॥ ਸਚੀ ਰਹਤ ਸਚਾ ਸੁਖ ਪਾਇ॥[13]

ਸੇਵਾ ਦਾ ਇਹ ਸੰਦਰਭ ਗੁਰਮਤਿ ਵਿਚ 'ਸੇਵਾ ਸੁਰਤਿ' ਦੀ ਅਨੁਭਵਤਾ ਹੈ। ਸੁਰਤਿ ਨੂੰ ਜੇਕਰ ਪਰਿਭਾਸ਼ਤ ਕਰਨਾ ਹੋਵੇ ਤਾਂ ਇਹ ਬਿਰਤੀ ਦੀ ਇਕਾਗਰਤਾ ਤੇ ਆਤਮ ਸਰੂਪ ਦੀ ਲਿਵ-ਲੀਨਤਾ ਹੈ। ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ 'ਆਤਮਕ ਲਗਨ'[14] ਅਤੇ ਅਚਾਰੀਆ ਹਜ਼ਾਰੀ ਪ੍ਰਸਾਦ ਦ੍ਵਿਵੇਦੀ 'ਅੰਤਰਮੁਖੀ ਬਿਰਤੀ'[15] ਕਹਿੰਦੇ ਹਨ। ਇਸੇ ਕਰਕੇ ਇਸ ਨੂੰ 'ਧਿਆਨ' ਵੀ ਕਹਿ ਦਿੱਤਾ ਜਾਂਦਾ ਹੈ। ਅਧਿਆਤਮਕ ਸ਼ਬਦਾਵਲੀ ਵਿਚ ਨਿਰਤ ਤੇ ਸੁਰਤਿ ਆਤਮਾ ਦੀਆਂ ਦੋ ਅੰਦਰੂਨੀ ਸ਼ਕਤੀਆਂ ਹਨ। ਨਿਰਤ ਵੇਖਦੀ ਹੈ ਤੇ ਸੁਰਤਿ ਸੁਣਦੀ ਹੈ। ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਵੇਖਣਾ ਕੀ ਹੈ ਤੇ ਸੁਣਨਾ ਕੀ ਹੈ? ਸ਼ਬਦ ਦੇ ਆਤਮ ਪ੍ਰਕਾਸ ਦੀ ਅਨੁਭਵਤਾ ਵੇਖਣਾ ਹੈ ਤੇ ਸ਼ਬਦ ਧੁਨੀ ਦੀ ਅਨੁਭਵਤਾ ਸੁਣਨਾ ਹੈ। ਇਹ ਦੋਵੇਂ ਕੰਮ ਮਾਨਵੀ ਜਤਨ ਰਾਹੀਂ ਸੰਭਵ ਨਹੀਂ ਹੋ ਸਕਦੇ ਤੇ ਇਸ ਲਈ ਵਾਹਿਗੁਰੂ ਦੀ ਬਖਸ਼ਿਸ਼ ਕੰਮ ਕਰਦੀ ਹੈ। ਇਸੇ ਕਰਕੇ ਪੰਚਮ ਪਾਤਿਸ਼ਾਹ ਬੇਨਤੀ ਰੂਪ ਵਿਚ ਆਦੇਸ਼ ਕਰਦੇ ਹਨ-

1. ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ॥
ਓਟ ਤੇਰੀ ਜਗਜੀਵਨਾ ਮੇਰੇ ਠਾਕਰੁ ਅਗਮ ਅਗਾਧਿ॥[16]
2. ਸੇਵਾ ਸੁਰਤਿ ਨ ਜਾਣਾ ਤੁਮ ਕਰਹੁ ਦਇਆ ਕਿਰਮਾਇਣਾ॥[17]

ਸੇਵਾ ਸੁਰਤਿ ਕਿਧਰੇ ਵੀ ਬਾਹਰਮੁਖੀ ਉਪਾਸਨਾ ਨਹੀਂ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਜੋ ਪੱਥਰ ਦੀਆਂ ਮੂਰਤੀਆਂ ਨੂੰ ਦੇਵ ਸਮਝ ਕੇ ਉਪਾਸਨਾ ਵਿਚ ਲੱਗੇ ਹੋਏ ਹਨ, ਉਹ ਫੋਕਟ ਕਰਮ ਤੇ ਨਿਹਫ਼ਲ ਸੇਵ ਵਿਚ ਵਕਤ ਬਰਬਾਦ ਕਰ ਰਹੇ ਹਨ।[18] 'ਸੇਵਾ ਸੁਰਤਿ ਏਕ ਲਿਵ ਲਾਇ' ਦੀ ਇਕਾਗਰਤਾ ਹੈ ਤੇ ਇਹ ਇਕਾਗਰਤਾ ਪ੍ਰਭੂ ਭਾਣੇ ਵਿਚ ਹੀ ਸੰਭਵ ਹੈ-

ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ॥
ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਣੈ ਸੋ ਥਾਇ ਪਾਇ॥[19]

ਤਨ, ਮਨ ਤੇ ਧਨ ਦੀ ਸੇਵਾ ਜਿਹਨਾਂ ਦਾ ਜ਼ਿਕਰ ਆਰੰਭ ਵਿਚ ਕੀਤਾ ਹੈ, ਸੁਰਤਿ ਦੀ ਸੇਵਾ ਲਈ ਭੂਮੀ ਤਿਆਰ ਕਰਦੀਆਂ ਹਨ ਕਿਉਂਕਿ ਇਹਨਾਂ ਰਾਹੀਂ ਸੇਵਕ ਨਿਮਰ, ਨਿਰਮਲ ਤੇ ਨਿਸ਼ਕਾਮ ਹੁੰਦਾ ਹੈ। ਇਹ ਸੇਵਾ ਸੁਰਤਿ ਦੇ ਸਾਧਨ ਹਨ ਪਰ ਸੇਵਾ ਦਾ ਅੰਤਿਮ ਲਕਸ਼ 'ਸੇਵਾ ਸੁਰਤਿ ਏਕ ਲਿਵ ਲਾਇ' ਦੀ ਪ੍ਰਾਪਤੀ ਹੈ। ਇਸੇ ਨੂੰ ਸੱਚੀ ਭਗਤੀ ਵੀ ਕਿਹਾ ਜਾ ਸਕਦਾ ਹੈ। ਗੁਰਮਤਿ ਵਿਚ ਭਗਤੀ ਦਾ ਕੇਂਦਰ ਬਿੰਦੂ ਨਾਮ ਹੈ ਤੇ ਇਸ ਦੀ ਪ੍ਰਾਪਤੀ ਸਤਿਗੁਰੂ ਦੀ ਸੇਵਾ ਹੈ। ਭਾਈ ਰਣਧੀਰ ਸਿੰਘ ਜੀ ਗੁਰਬਾਣੀ ਦੇ ਹਵਾਲੇ ਨਾਲ ਹੀ ਕਹਿੰਦੇ ਹਨ-"ਜਿਨ੍ਹਾਂ ਨੇ ਸਤਿਗੁਰੂ ਨੂੰ ਪਰਮੇਸ਼ਰ ਰੂਪ ਜਾਣ ਕੇ ਸੇਵਿਆ ਹੈ, ਅਰਾਧਿਆ ਹੈ, ਤਿਨ੍ਹਾਂ ਨੂੰ ਸਤਿਗੁਰੂ ਨੇ ਜਨਮ ਮਰਨ ਨਿਵਾਰਣਹਾਰਾ ਅੰਮ੍ਰਿਤ ਨਾਮ ਪੀਆਲਿਆ ਹੈ, ਜਿਸ ਭੈ-ਭੰਜਨ-ਨਾਮ ਦੇ ਸਿਮਰਨ ਕਰਿ ਸੱਭੇ ਦੁਖ ਲਥ (ਲਹਿ) ਜਾਂਦੇ ਹਨ।" ਨਾਮ ਕੋਈ ਤੋਤਾ ਰਟਨੀ ਨਹੀਂ, ਇਹ ਦਾਤ ਹੈ ਜੋ ਗੁਰੂ ਭਾਣੇ ਵਿਚ 'ਸਤਿਗੁਰੂ ਸੇਵੇ ਤਾ ਨਾਮ ਲਹੈ' (ਗੁ. ਗ੍ਰੰ. 1262) ਰਾਹੀਂ ਪ੍ਰਾਪਤ ਹੋਣੀ ਹੈ। ਤਨ, ਮਨ ਤੇ ਧਨ ਦੀ ਸੇਵਾ ਬਾਹਰਮੁਖੀ ਰੂਪ ਵਿਚ ਸਤਿਗੁਰੂ ਨਾਲ ਭਾਵਨਾਤਮਕ ਸਾਂਝ ਪੈਦਾ ਕਰਦੀ ਹੈ ਪਰ 'ਸੇਵਾ ਸੁਰਤਿ' ਅੰਦਰੂਨੀ ਸੇਵਾ ਹੈ ਜੋ ਸਤਿਗੁਰੂ ਦੇ ਭਾਣੇ ਅਨੁਸਾਰ ਚਲਣ ਦੀ 'ਉਭੀ ਸੇਵ ਕਰੇਇ' ਦੀ ਭਗਤੀ ਭਾਵਨਾ ਅਤੇ ਪ੍ਰਸਾਦਿ ਗੁਣ ਹੈ। ਸਤਿਗੁਰੂ ਦੀ ਜਦ ਮਿਹਰ ਹੁੰਦੀ ਹੈ ਤਾਂ ਹੀ ਸੁਰਤਿ ਵਾਹਿਗੁਰੂ ਦੇ ਚਰਨਾਂ ਵਿਚ ਜੁੜਦੀ ਹੈ। ਇਹ ਸੇਵਾ ਪ੍ਰਸਾਦਿ ਗੁਣ ਹੋਣ ਕਰਕੇ ਵਿਰਲੇ ਜੀਵਾਂ ਨੂੰ ਹੀ ਨਸੀਬ ਹੁੰਦੀ ਹੈ। ਗੁਰਬਾਣੀ ਵਿਚ ਅਨੇਕਾਂ ਹਵਾਲੇ ਆਉਂਦੇ ਹਨ ਜੋ ਇਸ ਪ੍ਰਸਾਦਿ ਗੁਣ ਨੂੰ ਉਜਾਗਰ ਕਰਦੇ ਹਨ-

1. ਗੁਰ ਹਿਵ ਸੀਤਲੁ ਅਗਨਿ ਬੁਝਾਵੈ॥ ਸੇਵਾ ਸੁਰਤਿ ਬਿਭੂਤ ਚੜਾਵੈ॥[22]
2. ਕਰਮੁ ਹੋਵੈ ਸਤਿਗੁਰੂ ਮਿਲਾਏ॥ ਸੇਵਾ ਸੁਰਤਿ ਸਬਦਿ ਚਿਤੁ ਲਾਏ॥
ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ॥[23]
3. ਸੇਵਾ ਸੁਰਤਿ ਰਹਿਸ ਗੁਣ ਗਾਵਾ ਗੁਰਮੁਖਿ ਗਿਆਨੁ ਬਿਚਾਰਾ॥
ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ॥[24]

4. ਭਾਈ ਰੇ ਦਾਸਨਿ ਦਾਸਾ ਹੋਇ॥
ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਵੈ ਕੋਇ॥[25]

ਸੋ ਆਪਣੀ ਮਤ ਤਿਆਗ ਕੇ ਗੁਰੂ ਦੀ ਮਤਿ ਪ੍ਰਾਪਤ ਕਰਨਾ ਹੀ 'ਗੁਰ ਕੀ ਸੇਵਾ ਸਬਦੁ ਵੀਚਾਰ' ਦਾ ਰਹੱਸ ਹੈ। ਸ਼ਬਦ ਦੇ ਵੀਚਾਰ ਰਾਹੀਂ ਕੀਤੀ ਸੇਵਾ 'ਸੇਵਕ' ਨੂੰ ਅਧਿਆਤਮਕ ਸਾਧਨਾ ਦੇ ਸਿਖਰ ਤੇ ਪਹੁੰਚਾ ਦੇਂਦੀ ਹੈ ਤੇ 'ਹਰਿ ਕਾ ਸੇਵਕੁ ਸੋ ਹਰਿ ਜੇਹਾ' ਹੋ ਨਿਬੜਦਾ ਹੈ। ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਸਿੱਖ ਧਰਮ ਵਿਚ 'ਸੇਵਾ' ਪ੍ਰਭੂ ਮਿਲਾਪ ਦੀ ਸਾਧਨਾ ਹੈ। ਉਪਰੋਕਤ ਬਿਆਨ ਵਿਚੋਂ ਇਹ ਗੱਲ ਸਹਿਜੇ ਹੀ ਸਪਸ਼ਟ ਹੋ ਜਾਂਦੀ ਹੈ ਕਿ ਸੇਵਾ ਦੀਆਂ ਚਾਰੇ ਪਰਤਾਂ ਅਧਿਆਤਮਕ ਪ੍ਰਾਪਤੀ ਦੇ ਪੱਧਰ ਹਨ। ਸੁਰਤਿ ਦੀ ਸੇਵਾ ਇਹਨਾਂ ਵਿਚ ਅੰਤਮ 'ਤੇ ਸਭ ਤੋਂ ਸੂਖ਼ਮ ਪੜਾਅ ਹੈ ਜਿਥੇ ਪਹੁੰਚ ਕੇ ਸੇਵਕ ਦੇ ਵਿਅਕਤਿਤਵ ਵਿਚੋਂ ਭਾਈ ਕਨ੍ਹਈਆ ਜੀ ਵਾਂਗ ਗੁਰੂ ਤੋਂ ਬਿਨਾ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ।'ਸੇਵਾ ਸੁਰਤਿ ਸਬਦਿ ਵੀਚਾਰਿ' ਦਾ ਗੁਰਮਤਿ ਪ੍ਰਸੰਗ ਹਉਮੈ ਨੂੰ ਮਾਰਨ ਤੇ ਭਾਣੇ ਵਿਚ ਰਹਿਣ ਦੀ ਜੀਵਨ-ਜਾਚ ਹੈ। ਹਉਮੈ ਵਿਚ ਕੀਤਾ ਪਰਮਾਰਥ ਤੇ ਲੋਕ ਭਲਾਈ ਦਾ ਕੋਈ ਕਾਰਜ ਵੀ ਸੇਵਾ ਨਹੀਂ ਬਣਦਾ ਤੇ ਹੁਕਮ ਵਿਚ ਕੀਤਾ ਰਾਜ ਵੀ ਸੇਵਾ ਹੋ ਨਿਬੜਦਾ ਹੈ। ਸਾਰੀ ਵਿਚਾਰ ਇਸ ਗੱਲ ਨੂੰ ਸਾਹਮਣੇ ਲਿਆਉਂਦੀ ਕਿ ਸੇਵਾ ਸੁਰਤਿ ਸੰਪੂਰਨ ਰੂਪ ਵਿਚ ਨਿੱਜਤਤਵ ਦਾ ਤਿਆਗ ਕਰਕੇ ਸ਼ਬਦ ਵਿਚ ਅਭੇਦ ਹੋਣ ਦੀ ਅਧਿਆਤਮਕ ਸਾਧਨਾ ਹੈ।

## ਟਿੱਪਣੀਆਂ ਅਤੇ ਹਵਾਲੇ :

1. (ੳ) ਪ੍ਰੋ. ਹਰਬੰਸ ਸਿੰਘ (ਸੰਪਾ.), 'ਦਾ ਇਨਸਾਈਕਲੋਪੀਡੀਆ ਆੱਫ ਸਿਖਇਜ਼ਮ' (ਭਾਗ ਚੌਥਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998, ਪੰਨਾ- 84.
   (ਅ) ਕਾਨ੍ਹ ਸਿੰਘ ਨਾਭਾ (ਭਾਈ), 'ਗੁਰ ਸਬਦ ਰਤਨਾਕਰ ਮਹਾਨ ਕੋਸ਼', ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਤੀਜੀ ਵਾਰ, 1974, ਪੰਨਾ-228.
2. ਆਸਾ ਮ. 1, ਪੰਨਾ- 466.
3. ਸਿਰੀ ਰਾਗ ਮ.1, ਪੰਨਾ- 26.
4. ਧਨਾਸਰੀ ਮ. 5, ਪੰਨਾ- 683-84.
5. ਪ੍ਰੋ. ਗੁਲਵੰਤ ਸਿੰਘ, 'ਗੁਰਬਾਣੀ ਅਨੁਸਾਰ ਸੇਵਾ', ('ਸਿੱਖ ਚਿੰਤਨ ਅਨੁਸਾਰ ਸੇਵਾ ਦਾ ਸੰਕਲਪ', ਸੰਪਾ. ਡਾ. ਗੁਰਨਾਮ ਕੌਰ), ਪੰਜਾਬੀ ਯੂਨੀ. ਪਟਿਆਲਾ, 1998, ਪੰਨਾ-15.
6. ਓਹੀ, ਪੰਨਾ- 19.
7. ਜਸਵੰਤ ਸਿੰਘ ਨੇਕੀ (ਡਾ.), 'ਗੁਰਮਤਿ ਮਨੋਵਿਗਿਆਨ', ਸਿੰਘ ਬ੍ਰਦਰਜ਼, ਅੰਮ੍ਰਿਤਸਰ, 2009, ਪੰਨਾ- 162.
8. ਰਹਿਤਨਾਮਾ, ਭਾਈ ਚਉਪਾ ਸਿੰਘ.
9. ਗਉੜੀ ਸੁਖਮਨੀ, ਮ. 5, ਪੰਨਾ- 286
10. ਗਉੜੀ ਬਾਵਨ ਅਖਰੀ, ਮ. 5, ਪੰਨਾ- 260.
11. ਸਲੋਕ ਵਾਰਾਂ ਤੋਂ ਵਧੀਕ, ਮ. 3, ਪੰਨਾ- 1413.
12. ਬਲਕਾਰ ਸਿੰਘ (ਡਾ.), 'ਸੇਵਾ ਦੇ ਸੰਕਲਪ ਦਾ ਤੁਲਨਾਤਮਕ ਅਧਿਐਨ', ('ਸਿੱਖ ਚਿੰਤਨ ਅਨੁਸਾਰ ਸੇਵਾ ਦਾ ਸੰਕਲਪ', ਸੰਪਾ. ਡਾ. ਗੁਰਨਾਮ ਕੌਰ'), ਪੰਜਾਬੀ ਯੂਨੀ. ਪਟਿਆਲਾ, ਪੰਨਾ- 56.

13. ਪ੍ਰਭਾਤੀ ਮ. 1, ਪੰਨਾ- 1343
14. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਪੋਥੀ ਪਹਿਲੀ), ਪੰਨਾ- 88 ਦਾ ਫੁੱਟ ਨੋਟ।
15. ਹਜ਼ਾਰੀ ਪ੍ਰਸਾਦ ਦ੍ਵਿਵੇਦੀ (ਡਾ.), ਕਬੀਰ (ਹਿੰਦੀ), ਪੰਨਾ- 243.
16. ਰਾਗ ਗਉੜੀ, ਮਾਝ ਮ. 5, ਪੰਨਾ-218.
17. ਮਾਰੂ ਸੋਹਲੇ ਮ. 5, ਪੰਨਾ-1078.
18. ਜੋ ਪਾਥਰ ਕਉ ਕਹਤੇ ਦੇਵ॥ ਤਾਕੀ ਬਿਰਥੀ ਹੋਵੈ ਸੇਵ॥
    ਜੋ ਪਾਥਰ ਨੀ ਪਾਈ ਪਾਇ॥ ਤਿਨਕੀ ਘਾਲ ਅਜਾਈ ਜਾਇ॥
    ਨਾ ਪਾਥਰੁ ਬੋਲੈ ਨਾ ਕਿਛੁ ਦੇਇ।। ਫੋਕਟ ਕਰਮ ਨਿਹਫਲ ਹੈ ਸੇਵ॥
    (ਭੈਰਉ ਬਾਣੀ ਕਬੀਰ ਜੀ, ਮ. 5, ਪੰਨਾ-1160)
19. ਸਿਰੀ ਰਾਗ ਕੀ ਵਾਰ, ਮ. 3, ਪੰਨਾ-88.
20. ਨਾਮੁ ਅਮੋਲਕ ਰਤਨੁ ਹੈ ਪੂਰੇ ਸਤਿਗੁਰੁ ਪਾਸਿ॥
    ਸਤਿਗੁਰ ਸੇਵ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥ (ਸਿਰੀ ਰਾਗ, ਮ. 4, ਪੰਨਾ- 40)
21. ਭਾਈ ਰਣਧੀਰ ਸਿੰਘ, ਨਾਮ ਤੇ ਨਾਮ ਦਾ ਦਾਤਾ ਸਤਿਗੁਰੂ, ਪੰਨਾ-108.
22. ਆਸਾ ਮ. 1, ਪੰਨਾ-411.
23. ਮਾਝ ਮ. 3, ਪੰਨਾ-110.
24. ਮਲਾਰ ਮ. 1, ਪੰਨਾ-1255.
25. ਸਿਰੀਰਾਗ ਮ. 3, ਪੰਨਾ-66.

# ਗੁਰਮਤਿ ਦੇ ਸੇਵਾ ਸੰਕਲਪ ਦੇ ਪਰਿਪੇਖ ਵਿਚ ਸੇਵਾ ਪੰਥੀ ਸੰਪ੍ਰਦਾਇ ਦੀ ਸੇਵਾ-ਜੁਗਤ

**ਡਾ. ਬਲਵੰਤ ਸਿੰਘ ਢਿੱਲੋਂ***

ਸੇਵਾ ਤੇ ਸਿਮਰਨ ਸਿੱਖ ਧਰਮ ਤੇ ਸਭਿਆਚਾਰ ਦੇ ਦੋ ਬੁਨਿਆਦੀ ਪਹਿਲੂ ਹਨ। ਸਿੱਖ ਪੰਥ ਵਿਚ ਸੰਗਤ ਦੀ ਪ੍ਰਧਾਨਤਾ ਕਾਰਣ ਸੇਵਾ ਦੀ ਮਹੱਤਾ ਹੋਰ ਵਧ ਜਾਂਦੀ ਹੈ। ਸੇਵਾ ਇਕ ਅਜਿਹਾ ਗੁਣ ਹੈ ਜੋ ਕਿਸੇ ਸ਼ਖ਼ਸ ਨੂੰ ਸਮਾਜ ਸੰਬੰਧੀ ਪ੍ਰਤਿਬਧਤਾ ਨੂੰ ਪ੍ਰਗਟਾਉਣ ਤੋਂ ਇਲਾਵਾ ਪੂਰੀ ਮਨੁੱਖਤਾ ਨਾਲ ਸਾਂਝ ਸਥਾਪਿਤ ਕਰਨ ਵਿਚ ਸਹਾਈ ਹੁੰਦਾ ਹੈ। ਇਸ ਉਪਰ ਅਮਲ ਲਈ ਤਨ, ਮਨ, ਧਨ ਜਾਂ ਇਨ੍ਹਾਂ ਵਿਚੋਂ ਕਿਸੇ ਵੀ ਇਕ ਸਾਧਨ ਨੂੰ ਪ੍ਰਯੋਗ ਵਿਚ ਲਿਆਇਆ ਜਾ ਸਕਦਾ ਹੈ। ਇਸ ਨਾਲ ਨਿਜੀ ਸੁਖ ਤੇ ਆਤਮਿਕ ਸ਼ਾਂਤੀ ਹੀ ਪ੍ਰਾਪਤ ਨਹੀਂ ਹੁੰਦੀ ਬਲਕਿ ਮਨੁੱਖਤਾ ਦਾ ਵੀ ਕਲਿਆਣ ਹੁੰਦਾ ਹੈ। ਸਿੱਖ ਧਰਮ ਅਨੁਸਾਰ ਰੱਬੀ ਦਰਗਾਹ ਵਿਚ ਇੱਜ਼ਤ-ਸਤਿਕਾਰ ਦੇ ਪਾਤਰ ਬਣਨ ਲਈ, ਸੇਵਾ ਇਕ ਸਾਧਨ ਹੈ:

ਵਿਚਿ ਦੁਨੀਆ ਸੇਵ ਕਮਾਈਐ ਤਾ ਦਰਗਹ ਬੈਸਣ ਪਾਈਐ ॥[1]

ਇਹ ਇਕ ਅਜਿਹਾ ਸਦਗੁਣ ਹੈ ਜੋ ਮਨੁੱਖ ਦੀ ਅੰਤਰੀਵੀ ਖ਼ੁਸ਼ੀ ਲਈ ਬੜਾ ਕਾਰਗਰ ਹੈ। ਗੁਰਬਾਣੀ ਦਾ ਉਪਦੇਸ਼ ਹੈ ਕਿ ਹਉਮੈ ਵਿਚ ਗ੍ਰਸਿਆ ਮਨੁੱਖ ਸੇਵਾ ਕਰ ਹੀ ਨਹੀਂ ਸਕਦਾ :

ਹਉਮੈ ਵਿਚ ਸੇਵ ਨ ਹੋਵਈ ਤਾ ਮਨ ਬਿਰਥਾ ਜਾਇ ॥[2]

ਇਸ ਲਈ ਖ਼ੁਦਗਰਜ਼ੀ, ਲੋਭ, ਲਾਲਚ ਆਦਿ ਨੂੰ ਇਸ ਵਿਚ ਕੋਈ ਸਥਾਨ ਨਹੀਂ ਬਲਕਿ ਸਮਰਪਣ ਤੇ ਪਰਉਪਕਾਰ ਦਾ ਜਜ਼ਬਾ ਸਰਸ਼ਾਰ ਹੋਣਾ ਚਾਹੀਦਾ ਹੈ। ਅਸਲ ਵਿਚ ਨਿਸ਼ਕਾਮ ਸੇਵਾ ਹੀ ਮਨੁੱਖੀ ਰੂਹ ਦਾ ਰੱਬੀ-ਮਿਲਾਨ ਕਰਾਉਣ ਦੀ ਸਮਰੱਥਾ ਰਖਦੀ ਹੈ :

ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤਿ ਪਰਾਪਤਿ ਸੁਆਮੀ ॥[3]

ਗੁਰਬਾਣੀ ਦੇ ਉਪਰੋਕਤ ਉਪਦੇਸ਼ਾਂ ਤੋਂ ਪ੍ਰੇਰਨਾ ਲੈ ਕੇ ਭਾਈ ਘਨੱਈਏ ਨੇ ਸੇਵਾ ਨੂੰ ਆਪਣੀ ਸਿੱਖੀ ਜੀਵਨ-ਜਾਚ ਪ੍ਰਧਾਨ ਲੱਛਣ ਬਣਾਇਆ। ਇਸ ਤੋਂ ਸੇਵਾ ਪੰਥੀ ਸੰਪ੍ਰਦਾਇ ਦਾ ਅਜਿਹਾ ਸੋਮਾ ਫੁੱਟਿਆ ਜਿਸ ਨੇ ਸਿੱਖ ਪੰਥ ਨੂੰ ਪ੍ਰਫੁਲਿਤ ਕਰਨ ਵਿਚ ਅਹਿਮ ਕਾਰਜ ਕੀਤਾ। ਭਾਈ ਘਨੱਈਏ ਦਾ ਜਨਮ ਜ਼ਿਲ੍ਹਾ ਗੁਜਰਾਂਵਾਲੇ ਦੇ ਪਿੰਡ ਸੋਧਰਾ ਵਿਚ 1623 ਈ. ਤੋਂ 1630 ਈ. ਦੇ ਦਰਮਿਆਨ ਹੋਇਆ।[4] ਉਹ ਜਾਤ ਦੇ ਬਦਵਾਨ ਖੱਤਰੀ ਸਨ।[5] ਦਸਿਆ ਜਾਂਦਾ ਹੈ ਕਿ 1675 ਈ. ਵਿਚ ਭਾਈ ਘਨਈਆ ਨੇ ਗੁਰੂ ਤੇਗ਼ ਬਹਾਦਰ ਜੀ

*ਡਾਇਰੈਕਟਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁ.ਨਾ.ਦੇ.ਯੂਨੀ., ਅੰਮ੍ਰਿਤਸਰ

ਦੇ ਦਰਸ਼ਨ ਕੀਤੇ।[6] ਉਹ ਨਿਰੰਤਰ ਗੁਰੂ ਘਰ ਵਿਚ ਲੰਗਰ-ਪਾਣੀ ਤੇ ਘੋੜਿਆਂ ਦੀ ਟਹਿਲ ਕਰਦੇ ਰਹੇ। ਇਕ ਦਿਨ ਗੁਰੂ ਜੀ ਨੇ ਪ੍ਰਸੰਨ ਹੋ ਕੇ ਬਖ਼ਸ਼ਿਸ਼ ਕੀਤੀ ਕਿ ਜੋ 'ਤੁਮਕੋ ਗੁਰੂ ਕੇ ਗ੍ਰਿਹੁ ਤੇ ਕੁਣਕਾ ਮਿਲਿਆ ਹੈ ਤਾ ਤੇ ਤੁਮ ਭੀ ਵੰਡ ਕੇ ਅਚਵਹੁ'।[7] ਇਕ ਕਥਨ ਅਨੁਸਾਰ ਗੁਰੂ ਜੀ ਨੇ ਭਾਈ ਘਨੱਈਏ ਨੂੰ ਸੇਲੀ ਤੇ ਟੋਪੀ ਵੀ ਬਖ਼ਸ਼ੀ।[8] ਸਿੱਖੀ ਦੇ ਪ੍ਰਚਾਰ ਹਿਤ ਭਾਈ ਸਾਹਿਬ ਨੇ ਲਾਹੌਰ ਤੇ ਪਿਸ਼ਾਵਰ ਦੇ ਰਸਤੇ ਵਿਚ ਕੋਵਾ ਨਾਮੀ ਨਗਰ ਵਿਚ ਧਰਮਸਾਲ ਦੀ ਸਥਾਪਨਾ ਕੀਤੀ। ਵਪਾਰ ਦੀ ਸ਼ਾਹ ਰਗ ਹੋਣ ਕਰਕੇ ਇਸ ਰਸਤੇ ਉੱਤੇ ਮੁਸਾਫ਼ਿਰਾਂ ਨੂੰ ਰਿਹਾਇਸ਼ ਤੇ ਪਾਣੀ ਦੀ ਬੜੀ ਤਕਲੀਫ਼ ਸੀ। ਪਾਣੀ ਦੇ 150 ਘੜੇ ਤੇ ਏਨੀਆਂ ਹੀ ਮੰਜੀਆਂ ਮੁਸਾਫ਼ਿਰਾਂ ਦੇ ਆਰਾਮ ਲਈ ਤਿਆਰ ਕਰਵਾਈਆਂ ਤੇ ਕਥਾ ਕੀਰਤਨ ਦਾ ਪ੍ਰਵਾਹ ਚਲਾ ਦਿੱਤਾ।[9]

ਸੇਵਾਪੰਥੀ ਸ੍ਰੋਤਾਂ ਤੋਂ ਪਤਾ ਚਲਦਾ ਹੈ ਕਿ ਭਾਈ ਘਨੱਈਆ ਹਰ ਵਰ੍ਹੇ ਆਪਣੀ ਸੰਗਤ ਸਮੇਤ ਗੁਰੂ ਦਰਸ਼ਨਾਂ ਲਈ ਅਨੰਦਪੁਰ ਪਧਾਰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਉਹ ਅਨੰਦਪੁਰ ਵਿਚ ਰਹਿ ਕੇ ਸਿੱਖ ਸੰਗਤਾਂ ਦੀ ਸੇਵਾ ਕਰਨ ਲਗ ਪਏ। ਜਦ 1699 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜਿਆ ਤਾਂ ਭਾਈ ਜੀ ਨੂੰ ਸੇਵਾ ਤੇ ਭਗਤੀ ਦੀ ਕਾਰ ਹੀ ਸੌਂਪੀ ਗਈ। ਦਸਮ ਪਾਤਸ਼ਾਹ ਨੇ ਫ਼ੁਰਮਾਇਆ 'ਲੜਨੇ ਕੇ ਅਧਿਕਾਰੀ ਤੌਂ ਨਹੀਂ ਕਾਹੇ ਤੇ ਜੋ ਇਨਕੋ ਹਮਾਰੇ ਪਿਤਾ ਨੇ ਘਾਲ ਬਤਾਈ ਹੈ ਇਹ ਉਸੀ ਘਾਲ ਮੈ ਸਾਵਧਾਨ ਹੈ। ਇਹ ਅਉਰ ਘਾਲ ਕੇ ਅਧਿਕਾਰੀ ਨਹੀਂ।'[10] ਜਦ 1703-1704 ਈ. ਵਿਚ ਅਨੰਦਪੁਰ ਸਾਹਿਬ ਉਪਰ ਪਹਾੜੀ ਰਾਜਿਆਂ ਤੇ ਮੁਗ਼ਲਾਂ ਦੇ ਹਮਲੇ ਹੋਏ ਤਾਂ ਸਿੱਖ ਸੈਨਿਕਾਂ ਨੂੰ ਪਾਣੀ ਪਿਲਾਉਣ ਦੀ ਸੇਵਾ ਭਾਈ ਸਾਹਿਬ ਦੇ ਜ਼ਿੰਮੇ ਲਾਈ ਗਈ। ਪਰੰਪਰਾ ਅਨੁਸਾਰ ਉਹ ਬਿਨਾਂ ਕਿਸੇ ਭਿੰਨ-ਭੇਦ ਦੇ ਮੁਸਲਮਾਨ ਜ਼ਖਮੀ ਸਿਪਾਹੀਆਂ ਨੂੰ ਵੀ ਪਾਣੀ ਪਿਲਾ ਦਿੰਦੇ ਸਨ।[11] ਸਿੱਖਾਂ ਦੀ ਸ਼ਿਕਾਇਤ ਉੱਤੇ ਗੁਰੂ ਸਾਹਿਬ ਨੇ ਭਾਈ ਘਨੱਈਏ ਦੀ ਜਵਾਬ ਤਲਬੀ ਕੀਤੀ। ਉਨ੍ਹਾਂ ਨੇ ਜੋ ਉੱਤਰ ਦਿੱਤਾ ਉਹ ਬੜਾ ਭਾਵਪੂਰਤ ਸੀ :

ਸਿਰੀ ਪ੍ਰਭ ਜੀ ਤੁਮਰੋ ਉਪਦੇਸ ॥ ਮੈ ਉਰਧਾਰਨ ਕਰੋਂ ਹਮੇਸੁ ॥
ਸਦਾ ਚਲੈ ਤਿਨ ਕੈ ਅਨੁਸਾਰੀ ॥ ਨਹੀਂ ਬਿਪਰ ਜੈ ਕਰਹੌਂ ਕਾਰੀ ॥
ਜਹਾਂ ਕਹਾਂ ਇਕ ਰੂਪ ਤੁਮਾਰਾ ॥ ਨਹ ਦੂਸਰ ਮੈ ਕੋਊ ਨਿਹਾਰਾ ॥

x x x x x

ਮੋ ਕੌਂ ਤੋ ਇਮ ਹੀ ਦ੍ਰਿਸਟਾਵੈ ॥ ਤੁਮ ਬਿਨ ਦੂਸਰ ਨਦਰ ਨ ਆਵੈ ॥
ਇਮ ਰਾਵਰ ਕੋ ਹੈ ਉਪਦੇਸੂ ॥ ਸੋ ਉਰਧਾਰਿਓ ਬਿਨਾ ਕਲੇਸੂ ॥
ਇਤ ਸਿੰਘਨ ਮਹਿ ਆਪ ਬਿਰਾਜੈ ॥ ਉਤ ਤੁਰਕਨ ਮਹਿ ਤੁਮਹੀਂ ਛਾਜੈ ॥[12]

ਸੇਵਕ ਦੀ ਬ੍ਰਹਮ ਗਿਆਨ ਨਾਲ ਭਰਪੂਰ ਬਾਤ ਸੁਣ ਕੇ ਗੁਰੂ ਜੀ ਬੜੇ ਪ੍ਰਸੰਨ ਹੋਏ ਤੇ ਆਪਣੇ ਹੱਥ ਦਾ ਰੁਮਾਲ ਬਖ਼ਸ਼ਿਸ ਕੀਤਾ।[13] ਅਨੰਦਪੁਰ ਸਾਹਿਬ ਦੇ ਜੰਗਾਂ ਜੁਧਾਂ ਉਪਰੰਤ ਭਾਈ ਘਨੱਈਆ ਇਕ ਵਾਰ ਫਿਰ ਕੋਵੇ ਆ ਟਿਕੇ ਤੇ ਆਪਣੀ ਸਥਾਪਿਤ ਕੀਤੀ ਧਰਮਸਾਲ ਵਿਚ ਸੇਵਾ ਨੂੰ ਉਸੇ ਪੁਰਾਣੀ ਲਗਨ ਨਾਲ ਜਾਰੀ ਰਖਿਆ। ਭਾਈ ਜੀ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਦੇ ਕਈ ਚੇਲੇ ਤੇ ਸੇਵਕ ਬਣ ਗਏ ਸਨ। ਦਸਿਆ ਜਾਂਦਾ

ਹੈ ਕਿ ਭਾਈ ਘਨੱਈਏ ਦੇ 1718 ਈ. ਵਿਚ ਦੇਹਾਂਤ ਉਪਰੰਤ ਉਨ੍ਹਾਂ ਦੇ ਚੇਲੇ ਭਾਈ ਸੇਵਾ ਰਾਮ ਨੇ ਸੇਵਾਪੰਥੀ ਪਰੰਪਰਾ ਨੂੰ ਹੋਰ ਅੱਗੇ ਵਧਾਇਆ।[14] ਭਾਈ ਸੇਵਾ ਰਾਮ ਨੇ ਨੂਰਪੁਰ ਥਲ ਨੂੰ ਆਪਣਾ ਪ੍ਰਚਾਰ ਕੇਂਦਰ ਬਣਾਇਆ।[15] ਲੋਕਾਂ ਦੀ ਤੰਗੀ ਨੂੰ ਮਹਿਸੂਸ ਕਰਕੇ ਖੂਹ ਅਤੇ ਧਰਮਸਾਲ ਦੀ ਰਚਨਾ ਕੀਤੀ। ਅਜਿਹੀ ਸੇਵਾ ਤੇ ਲਗਨ ਨਾਲ ਪ੍ਰਚਾਰ ਕੀਤਾ ਕਿ ਭਾਈ ਘਨੱਈਏ ਦੁਆਰਾ ਚਲਾਈ ਇਸ ਸੰਪ੍ਰਦਾ ਦਾ ਨਾਮ ਭਾਈ ਸੇਵਾ ਰਾਮ ਉੱਤੇ 'ਸੇਵਾ ਪੰਥੀ' ਪ੍ਰਚਲੱਤ ਹੋ ਗਿਆ। ਉਨ੍ਹਾਂ ਦਾ ਦੇਹਾਂਤ 1728 ਈ. ਵਿਚ ਹੋਇਆ। ਸੰਤ ਰਤਨਮਾਲ ਅਨੁਸਾਰ ਉਨ੍ਹਾਂ ਦੇ ਕਈ ਸੇਵਕ ਹੋਏ। ਇਨ੍ਹਾਂ ਵਿਚੋਂ ਭਾਈ ਸਹਿਜ ਰਾਮ ਤੇ ਅੱਡਣ ਸ਼ਾਹ ਬੜੇ ਪ੍ਰਸਿੱਧ ਹਨ।

ਭਾਈ ਸਹਿਜ ਰਾਮ ਬੜੇ ਕੀਰਤਨੀਏ ਤੇ ਵਿਦਵਾਨ ਲਿਖਾਰੀ ਸਨ। ਸੇਵਾ ਪੰਥੀ ਮਹਾਂਪੁਰਸ਼ਾਂ ਵਿਚਕਾਰ ਜੋ ਬਚਨ ਬਿਲਾਸ ਤੇ ਵਿਚਾਰ-ਵਟਾਦਰਾ ਹੋਇਆ ਕਰਦਾ ਸੀ ਉਸ ਨੂੰ ਆਪ ਕਾਨੀਬੰਦ ਕਰ ਲਿਆ ਕਰਦੇ ਸਨ। ਇਉਂ ਉਨ੍ਹਾਂ ਨੇ ਪੰਜਾਬੀ ਸਾਹਿਤ ਨੂੰ ਬੜੀਆਂ ਮੁੱਲਵਾਨ ਰਚਨਾਵਾਂ ਦਿੱਤੀਆਂ ਹਨ। ਸੇਵਾਪੰਥੀ ਸੰਪ੍ਰਦਾਇ ਵਿਚ ਭਾਈ ਅੱਡਣਸ਼ਾਹ ਦਾ ਸਥਾਨ ਬੜਾ ਵਰਣਨਯੋਗ ਹੈ। ਇਸ ਵਿਚ ਕੋਈ ਅਤਿਕਥਨੀ ਨਹੀਂ ਕਿ ਸੇਵਾਪੰਥੀ ਸੰਪ੍ਰਦਾਇ ਦਾ ਸੰਗਠਨ ਤੇ ਮੂੰਹ ਮੁਹਾਂਦਰਾ ਭਾਈ ਅੱਡਣਸ਼ਾਹ ਨੇ ਹੀ ਸਥਾਪਿਤ ਕੀਤਾ। ਉਨ੍ਹਾਂ ਦੇ ਜਤਨ ਸਦਕਾ ਸੇਵਾ ਪੰਥੀ ਐਨੇ ਵਧੇ ਕਿ ਇਨ੍ਹਾਂ ਨੂੰ ਅੱਡਣ ਸ਼ਾਹੀਏ ਵੀ ਕਿਹਾ ਜਾਣ ਲੱਗਿਆ। ਉਨ੍ਹਾਂ ਦੇ ਨਾਮ ਨਾਲ ਕਈ ਸਾਖੀਆਂ ਪ੍ਰਚੱਲਤ ਹਨ ਜੋ ਉਨ੍ਹਾਂ ਦੀ ਨਿਰਲੇਪਤਾ, ਵਿਰੱਕਤਤਾ ਤੇ ਨਿਮਰਤਾ ਦੀ ਗਵਾਹੀ ਦਿੰਦੀਆਂ ਹਨ। ਸੰਤ ਰਤਨਮਾਲ ਤੋਂ ਪਤਾ ਚਲਦਾ ਹੈ ਕਿ ਭਾਈ ਅੱਡਣ ਸ਼ਾਹ ਨੇ ਸ਼ਾਹਦਰੇ ਨੂੰ ਆਪਣਾ ਕੇਂਦਰ ਬਣਾ ਕੇ ਕਥਾ ਕੀਤਰਨ ਦਾ ਪਰਵਾਹ ਚਲਾਇਆ। ਏਥੇ ਭਾਈ ਜੀ ਨੇ ਸੇਵਾਪੰਥੀ ਸੇਵਕਾਂ ਨੂੰ ਵੱਖਰੀ ਕਿਸਮ ਦਾ ਪਹਿਰਾਵਾ, "ਸਿਰ ਪਰ ਟੋਪੀਆਂ ਪਹਿਰਾਈਆਂ ਪਰ ਸੁਧੀਆਂ ਅਰ ਲਕ ਸਾਫ ਇਕ ਬਰਾ ਵਾ ਡੇਢਾ ਦੀਆ।"[16]

ਭਾਈ ਅੱਡਣਸ਼ਾਹ ਦੇ ਸਾਹਸ, ਦਲੇਰੀ ਤੇ ਸਿੱਖੀ ਬਾਰੇ ਪ੍ਰਤਿਬੱਧਤਾ ਦੀ ਇਕ ਸਾਖੀ ਲਾਹੌਰ ਸ਼ਹਿਰ ਨਾਲ ਵੀ ਜੁੜੀ ਹੋਈ ਹੈ, ਜਿਸ ਤੋਂ ਉਨ੍ਹਾਂ ਦੀ ਮੁਸਲਿਮ ਸੂਫ਼ੀ ਫ਼ਕੀਰਾਂ ਨਾਲ ਸਾਂਝ ਦਾ ਵੀ ਪਤਾ ਚਲਦਾ ਹੈ। ਦਸਿਆ ਜਾਂਦਾ ਹੈ ਕਿ ਇਕ ਵਾਰ ਭਾਈ ਜੀ ਪਾਤਸ਼ਾਹੀ ਫ਼ਕੀਰ ਨੂੰ ਮਿਲਣ ਗਏ ਤਾਂ ਉਥੇ ਪਾਤਸ਼ਾਹ ਵੀ ਆ ਗਿਆ। ਉਸ ਸਮੇਂ ਲਾਹੌਰ ਦੇ ਨੇੜੇ-ਤੇੜੇ ਕਿਸੇ ਸਿੱਖ ਦਾ ਹੋਣਾ, ਖ਼ਤਰੇ ਤੋਂ ਖਾਲੀ ਨਹੀਂ ਸੀ। ਪਾਤਸ਼ਾਹ ਨੇ ਭਾਈ ਅੱਡਣ ਸ਼ਾਹ ਨੂੰ ਕੇਸਾਧਾਰੀ ਦੇਖ ਕੇ ਫ਼ਕੀਰ ਤੋਂ ਪੁੱਛਿਆ 'ਜੋ ਯਹਿ ਮਰੇਲੇ ਕੇ ਸੀਖ ਹੈਂ। ਤਬ ਫਕੀਰ ਕਹਿਆ ਨਹੀਂ ਯਹਿ ਸ੍ਰੀ ਬਾਬਾ ਨਾਨਕ ਕੇ ਸੀਖ ਹੈਂ। ਤਬ ਭਾਈ ਜੀ ਗਰਜ ਕੇ ਬੋਲੇ ਅਰ ਕਹਾ ਨਹੀਂ, ਹਮ ਮਰੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਸੀਖ ਹੈਂ।' ਫ਼ਕੀਰ ਦੇ ਪੁੱਛਣ 'ਤੇ ਕਿ ਮੌਤ ਤੋਂ ਡਰ ਨਹੀਂ ਲਗਿਆ ਤਾਂ ਭਾਈ ਜੀ ਨੇ ਕਿਹਾ 'ਛਿਨ ਭੰਗਰ ਤੁਛ ਸਰੀਰ ਕੇ ਨਮਿਤ ਐਸੇ ਗੁਰੂ ਸੰਮਰਥ ਕੋ ਲੋਪ ਕਰਨਾ ਮਹਾਂ ਨੀਚਤਾਈ ਹੈ।'[17]

ਭਾਈ ਅੱਡਣਸ਼ਾਹ ਦੇ ਨਾਮ ਨਾਲ ਕਈ ਰਚਨਾਵਾਂ ਜਿਵੇਂ ਪਾਰਸ ਭਾਗ, ਵਿਵੇਕ ਸਾਰ, ਬਚਨ ਸਾਈਂ ਲੋਕਾਂ ਦੇ ਆਦਿ ਸੰਬੰਧਿਤ ਹਨ। ਇਨ੍ਹਾਂ ਵਿਚੋਂ ਪਹਿਲੀਆਂ ਦੋਵੇਂ ਕ੍ਰਮਵਾਰ

ਯੋਗ ਵਸ਼ਿਸ਼ਟ (ਸੰਸਕ੍ਰਿਤ) ਤੇ ਮਸਨਵੀ (ਮੌਲਾਨਾ ਰੂਮੀ) ਦੀਆਂ ਰਚਨਾਵਾਂ ਦੇ ਪੰਜਾਬੀ ਰੂਪ ਹਨ। ਭਾਈ ਅੱਡਣ ਸ਼ਾਹ ਨੇ 1757 ਈ. ਵਿਚ ਚਲਾਣਾ ਕੀਤਾ ਤੇ ਆਪ ਤੋਂ ਵਰੋਸਾਏ 12 ਕੁ ਚੇਲਿਆਂ—ਭਾਈ ਦੁਖ ਭੰਜਨ, ਭਾਈ ਆਇਆ ਰਾਮ, ਭਾਈ ਰੰਗ, ਭਾਈ ਦਇਆ ਰਾਮ, ਭਾਈ ਰਾਮ ਦਿਆਲ, ਭਾਈ ਪੰਨੂ, ਭਾਈ ਮੇਹਰਾ, ਭਾਈ ਪਰਸ ਰਾਮ, ਭਾਈ ਕ੍ਰਿਪਾ ਰਾਮ, ਭਾਈ ਵਰੂ, ਭਾਈ ਭਲਾ ਰਾਮ ਤੇ ਭਾਈ ਰੱਚੀ ਰਾਮ ਦਾ ਪਤਾ ਚਲਦਾ ਹੈ। ਇਨ੍ਹਾਂ ਨੇ ਪੰਜਾਬ ਤੇ ਸਿੰਧ ਦੇ ਕੋਨੇ ਕੋਨੇ ਵਿਚ ਸੇਵਾਪੰਥੀ ਕੇਂਦਰ ਸਥਾਪਤ ਕੀਤੇ ਤੇ ਲੋਕ-ਭਲਾਈ ਦੇ ਕਾਰਜ ਕੀਤੇ। ਇਨ੍ਹਾਂ ਸੱਜਣਾਂ ਤੋਂ ਸੇਵਾਪੰਥ ਦੀਆਂ ਸ਼ਾਖਾਵਾਂ ਹੋਂਦ ਵਿਚ ਆਈਆਂ ਜਿਨ੍ਹਾਂ ਦਾ ਵੇਰਵਾ ਸੰਤ ਰਤਨਮਾਲ ਵਿਚ ਪ੍ਰਾਪਤ ਹੈ।

II

ਸੇਵਾਪੰਥੀ ਸੰਪ੍ਰਦਾਇ ਸਿੱਖ ਪੰਥ ਦਾ ਹੀ ਇਕ ਅੰਗ ਹੈ। ਬੇਸ਼ਕ ਸੇਵਾਪੰਥੀ ਬੁਨਿਆਦੀ ਤੌਰ 'ਤੇ ਸਿੱਖ ਧਰਮ ਦੇ ਹੀ ਪੈਰੋਕਾਰ ਹਨ ਪਰ ਫਿਰ ਵੀ ਕੁਝ ਵਖਰੇਵਾਂ ਧਾਰਮਿਕ ਰਹਿਤ ਮਰਯਾਦਾ ਦੇ ਪੱਖੋਂ ਦੇਖਣ ਨੂੰ ਮਿਲਦਾ ਹੈ। ਸੇਵਾਪੰਥੀਆਂ ਦੇ ਨਿਸ਼ਚਿਤ ਸਿਧਾਂਤ ਕਿਧਰੇ ਵੱਖਰੇ ਤੌਰ 'ਤੇ ਅੰਕਿਤ ਕੀਤੇ ਨਹੀਂ ਮਿਲਦੇ ਪਰ ਸੇਵਾਪੰਥੀ ਮਹਾਂਪੁਰਸ਼ਾਂ ਦੀ ਜੀਵਨ-ਜਾਚ ਇਸ ਪੱਖੋਂ ਬੜੀ ਰੌਸ਼ਨੀ ਪਾਉਂਦੀ ਹੈ।

ਸੇਵਾਪੰਥੀ ਦਸ ਸਿੱਖ ਗੁਰੂ ਸਾਹਿਬਾਨ ਵਿਚ ਪੂਰਨ ਵਿਸ਼ਵਾਸ ਰਖਦੇ ਹਨ ਤੇ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਧਰਮ ਗ੍ਰੰਥ ਮੰਨਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸ਼ਬਦ ਰੂਪ ਵਿਚ ਹੀ ਨਹੀਂ ਬਲਕਿ ਪ੍ਰਤੱਖ ਗੁਰੂ ਦੇ ਰੂਪ ਵਿਚ ਪੂਜਦੇ ਹਨ। ਨਾਮ ਸਿਮਰਣ ਦੇ ਨਾਲ ਕਥਾ ਕੀਰਤਨ ਨੂੰ ਬੜਾ ਮਹੱਤਵ ਦਿੰਦੇ ਹਨ। ਸੇਵਾਪੰਥੀ ਜ਼ਿਆਦਾਤਰ ਸਹਿਜਧਾਰੀ ਹੀ ਸਨ ਪਰ ਬਾਬਾ ਸਾਹਿਬ ਸਿੰਘ ਬੇਦੀ ਦੇ ਪ੍ਰਭਾਵ ਅਧੀਨ ਬਹੁਤ ਸਾਰਿਆਂ ਨੇ ਖ਼ਾਲਸਾ ਰਹਿਤ ਵੀ ਧਾਰਨ ਕਰ ਲਈ ਸੀ।[18] ਸੇਵਾਪੰਥੀਆਂ ਦੇ ਧਾਰਮਿਕ ਕੇਂਦਰਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਤੋਂ ਛੁਟ ਮਸਨਵੀ ਤੇ ਯੋਗ ਵਸ਼ਿਸ਼ਟ ਦੀ ਵੀ ਕਥਾ ਕੀਤੀ ਜਾਂਦੀ ਸੀ।[19] ਇਹ ਸ਼ਾਇਦ ਮੁਸਲਿਮ ਤੇ ਹਿੰਦੂ ਪਰਜਾ ਨੂੰ ਆਪਣੇ ਵੱਲ ਪ੍ਰੇਰਨ ਜਾਂ ਉਨ੍ਹਾਂ ਦਾ ਸਹਿਯੋਗ ਗ੍ਰਹਿਣ ਲਈ ਕੀਤਾ ਜਾਂਦਾ ਸੀ। ਇਉਂ ਸੇਵਾਪੰਥੀਆਂ ਨੇ ਸਿੱਖੀ ਨੂੰ ਸੂਫ਼ੀਵਾਦ ਤੇ ਵੇਦਾਂਤ ਦੋਨਾਂ ਦੀ ਰੰਗਤ ਚਾੜ੍ਹਨ ਦਾ ਜਤਨ ਕੀਤਾ। ਸਮੇਂ ਦੇ ਗੇੜ ਨਾਲ ਸੇਵਾ ਪੰਥ ਵਿਚੋਂ ਸੂਫ਼ੀ ਪ੍ਰਭਾਵ ਲੋਪ ਹੁੰਦੇ ਗਏ ਤੇ ਵੇਦਾਂਤੀ ਉਘੜਦੇ ਗਏ।

ਸੇਵਾਪੰਥ ਵਿਚ ਇਸਤਰੀ, ਬੱਚਿਆਂ ਤੇ ਘਰ-ਪਰਿਵਾਰ ਨੂੰ ਆਦਰਸ਼ ਪ੍ਰਾਪਤੀ ਦੇ ਰਸਤੇ ਵਿਚ ਰੁਕਾਵਟ ਮੰਨਿਆ ਜਾਂਦਾ ਸੀ। ਐਸੀਆਂ ਬਹੁਤ ਸਾਰੀਆਂ ਸਾਖੀਆਂ ਹਨ ਜੋ ਸੇਵਾਪੰਥੀਆਂ ਨੂੰ ਇਸਤਰੀ ਤੋਂ ਦੂਰ ਰਹਿਣ ਦੀ ਪ੍ਰੇਰਣਾ ਕਰਦੀਆਂ ਹਨ। 'ਇਸਤਰੀ ਦੀ ਸੰਗਤਿ ਨੂੰ ਏਵੇਂ ਜਾਣੇ ਜੋ ਇਹ ਮੇਰੇ ਧਰਮ, ਕਰਮ, ਤਨ, ਮਨ ਦਾ ਨਾਸ ਕਰਨਹਾਰੀ ਹੈ।'[21] 'ਗ੍ਰਹਿਸਤ ਮਹਾ ਚਿੰਤਾ ਦੀ ਖਾਨ, ਮਹਾਂ ਪਾਪਾਂ ਦੀ ਖਾਨ, ਮਹਾਂ ਦੁਖਾਂ ਦੀ ਖਾਨ ਅਰ ਇਸਤਰੀ ਨਰਕ ਕਾ ਦੁਆਰ ਹੈ।'[22] ਪਰ ਕੁਝ ਕੁ ਸੇਵਾਪੰਥੀ ਜਿਵੇਂ ਭਾਈ ਅੱਡਣਸ਼ਾਹ ਤੇ ਭਾਈ ਰਾਮ ਦਿਆਲ ਸ਼ਾਦੀ ਸ਼ੁਦਾ ਸਨ ਪਰ ਇਨ੍ਹਾਂ ਨੇ ਗ੍ਰਹਿਸਥੀ ਜੀਵਨ ਬਤੀਤ ਨਹੀਂ ਕੀਤਾ।

ਸੇਵਾਪੰਥੀ ਸੰਤ ਤਾਂ ਸਨ ਪਰ ਸਿਪਾਹੀ ਨਹੀਂ। ਜ਼ੁਲਮ ਦਾ ਟਾਕਰਾ ਕਰਨ ਦੀ ਬਜਾਇ

ਇਸ ਨੂੰ ਪ੍ਰਭੂ ਦਾ ਭਾਣਾ ਮੰਨ ਕੇ ਹੀ ਜਰਦੇ ਸਨ। ਪ੍ਰੋ. ਪ੍ਰੀਤਮ ਸਿੰਘ ਅਨੁਸਾਰ ਸੇਵਾਪੰਥੀਆਂ ਦੀ ਕੋਮਲਤਾ, ਜੀਵ ਰੱਖਿਆ, ਹਮਦਰਦੀ, ਦਿਆਲਤਾ, ਅਹਿੰਸਾ ਆਦਿ ਗੁਣ ਇਨ੍ਹਾਂ ਨੂੰ ਬੁਧ ਤੇ ਜੈਨ ਮੱਤ ਦੇ ਹੱਕੀ ਵਾਰਸ ਬਣਾਉਂਦੇ ਹਨ। ਸੇਵਾਪੰਥੀ ਸਾਧੂਆਂ ਦੁਆਰਾ ਮੱਛੀਆਂ, ਬੁਲਬੁਲਾਂ, ਕੁਤਿਆਂ ਆਦਿ ਨੂੰ ਬਚਾਉਣ ਦੀਆਂ ਸਾਖੀਆਂ ਸੇਵਾਪੰਥੀ ਸਾਹਿਤ ਵਿਚ ਪ੍ਰਾਪਤ ਹਨ। ਭਾਈ ਰਾਮ ਦਿਆਲ ਇਕ ਹੋਰ ਸੇਵਾ ਪੰਥੀ ਨੂੰ ਉਪਦੇਸ਼ ਦਿੰਦੇ ਕਹਿੰਣੇ ਹਨ, 'ਪੈਂਡੇ ਮਹਿ ਤਮੋ ਗੁਣ ਵਧ ਜਾਤਾ ਹੈ, ਕੇਤੇ ਕੀਟ ਮਰਤੇ ਹੈ ਚਰਨਾ ਤਲੇ।'[23] ਅਹਿੰਸਾ ਦੀ ਪਾਲਣਾ ਹਿਤ ਸਰੀਰ ਉਪਰ ਕਸ਼ਟ ਸਹਿਣ ਦੀਆਂ ਉਦਾਹਰਣਾਂ ਵੀ ਸੇਵਾਪੰਥੀ ਸੰਤਾਂ ਦੇ ਜੀਵਨ ਵਿਚੋਂ ਉਜਾਗਰ ਹੁੰਦੀਆਂ ਹਨ। ਇਸ ਪ੍ਰਕਾਰ ਦੀ ਇਕ ਸਾਖੀ ਵਿਚੋਂ ਈਸਾ ਦੀ ਰੂਹ ਦੀ ਝਲਕ ਮਿਲਦੀ ਹੈ। ਇਕ ਸੇਵਾਪੰਥੀ ਸਾਧ ਭਾਈ ਹੇਮੇ ਨੇ ਖਤਰੀ ਦੇ ਬੇਟੇ ਨੂੰ ਜੋ ਉਸ ਨੂੰ ਮਾਰ ਰਿਹਾ ਸੀ ਕਿਹਾ 'ਹੇ ਸਾਧ ਅਬ ਦਾਹਨਾ ਹਾਥ ਤੋ ਥਕਾ ਹੋਵੇਗਾ ਅਬ ਬਾਵੇਂ ਸੋਂ ਮਾਰ ਲੈ ਦੂਸਰੇ ਪਾਸੇ।'[24]

ਸੇਵਾਪੰਥ ਵਿਚ ਸ਼ਾਮਿਲ ਹੋਕੇ ਪਾਖੰਡ ਕਰਨਾ ਵਿਵਰਜਿਤ ਸੀ। ਭੇਖ ਤੋਂ ਉਪਰ ਮਨ ਦੀ ਸਵੱਛਤਾ ਤੇ ਪਵਿੱਤਰਤਾ 'ਤੇ ਜ਼ੋਰ ਸੀ। ਭਾਈ ਅੱਡਣ ਸ਼ਾਹ ਦਾ ਕਥਨ ਹੈ, 'ਕਿਆ ਭੇਖ ਬਨਾਵਣਾ ਹੈ, ਜੇਤਾ ਦਿਖਾਲ ਕਰਨਾ ਹੈ ਜੋ ਕਪਟ ਹੈ ਅਰ ਇਹੀ ਪਰਮੇਸਰ ਜੀ ਕੇ ਆਗੇ ਪਟਨ ਹੈ। ਇਸ ਕਰਕੇ ਸਚ ਕੀ ਪ੍ਰਾਪਤੀ ਤੋ ਨਹੀਂ ਹੋਤੀ, ਉਲਟਾ ਸਚ ਕੇ ਆਗੇ ਪੜਦਾ ਹੈ।'[25] ਕਰਮ ਕਾਂਡ ਤੇ ਵਰਤ ਨੇਮ ਬਾਰੇ ਭਾਈ ਰੋਚੀ ਰਾਮ ਸੇਵਾਪੰਥੀ ਕਹਿੰਦੇ ਹਨ, 'ਸੁਨੋ ਭਾਈ ਸਾਧ ਸੰਗਤ ਏਹ ਜੇਤੀਆਂ ਕਰਮ ਕਾਂਡ ਕੀਆਂ ਮ੍ਰਿਯਾਦਾ ਧਰੀਆਂ ਹੈ ਸੰਤਾਂ, ਸੋ ਪਸ਼ੂ ਜੀਵਹੁੰ ਨਮਿਤ ਸਭ ਡੰਡ ਰਖੇ ਹੈਂ ਸ਼ਾਸਤਰਾਂ। ਜੇਹੜੇ ਪਸ਼ੂਆਂ ਵਤ ਪੇਟ ਭਰਕੇ ਸੋਇ ਰਹਿਤੇ ਹੈਂ ਜੋ ਉਨ੍ਹਾਂ ਨਮਿਤ ਜੁਗਤਾਂ ਕੀਤੀਆਂ ਹੈਂ। ਜੋ ਪੰਦਰਵੇਂ ਦਿਨ ਤੋਂ ਇੰਦਰੀਆਂ ਜੋ ਸੰਜਮ ਕਰਾਵੈ। ਅਰ ਸੰਤਾਂ ਕੇ ਘਰ ਸਦਾ ਹੀ ਬਰਤ ਹੈ ਕਿਉਂਕਿ ਸਦਾ ਹੀ ਸੰਜਮ ਮਹਿ ਰਹਤੇ ਹੈਂ।'[26]

ਮਹੱਤਵਪੂਰਨ ਤੱਥ ਇਹ ਹੈ ਕਿ ਸੇਵਾਪੰਥੀਆਂ ਦਾ ਪਰਮ ਧਰਮ ਬਿਨਾਂ ਕਿਸੇ ਲਿੰਗ, ਜਾਤ, ਰੰਗ ਆਦਿ ਦੇ ਭੇਦ ਤੋਂ ਉਪਰ ਉਠਕੇ ਸਭ ਦੀ ਸੇਵਾ ਕਰਨਾ ਸੀ। ਸਭ ਜੀਵਾਂ ਵਿਚ ਪ੍ਰਭੂ ਦਾ ਵਾਸਾ ਵਿਸ਼ਵਾਸ ਕੀਤਾ ਜਾਂਦਾ ਸੀ। ਇਨ੍ਹਾਂ ਦਾ ਸਿਧਾਂਤ ਤੇ ਆਦਰਸ਼ ਸਨ—'ਦਾਣਾ ਪਾਣੀ ਗੁਰੂ ਕਾ ਟਹਿਲ ਭਾਵਣੀ ਸਿੱਖਾਂ ਕੀ।' ਨੂਰਪੁਰ ਦੀ ਧਰਮਸਾਲਾ ਵਿਚ ਜਿਥੇ ਭਾਈ ਜਗਤਾ ਜੀ ਰਹਿੰਦੇ ਸਨ ਤਾਂ 'ਏਕ ਸੁਪਚਲੀ ਆਵਤ ਭਹੀ ਸੋ ਕੈਸੀ ਹੈ, ਦ੍ਰਿਗ ਹੀਨੀ ਹੈ। ਬਾਸਨ ਛੀਨੀ ਹੈ ਅਰ ਤਨ ਮਲੀਨੀ ਹੈ। ਅਰ ਸੀਸ ਮੇਂ ਤੇ ਬਸਤਰੋਂ ਮੈਂ ਅਨੇਕ ਕ੍ਰਿਮ ਪੜੇ ਹੈਂ। ਭਾਈ ਜਗਤਾ ਜੀ ਖੁਦ ਆਪਣੇ ਹੱਥੀਂ ਇਸ਼ਨਾਨ ਕਰਾਵਹਿਂ, ਅਰ ਕੰਘੀ ਫੇਰਹਿਂ, ਕ੍ਰਿਮ ਦੂਰ ਕਰਹਿਂ, ਬਾਸਨ ਧੋਇ ਦੇਵਹਿਂ ਅਰ ਭੋਜਨਾਦਿਕ ਕੀ ਸਭ ਪ੍ਰਕਾਰ ਕੀ ਖਿਜਮਤ ਕਰਹਿਂ ਗੋਬਿੰਦ ਰੂਪ ਜਾਨ ਕੇ।'[27] ਇਕ ਸੇਵਾ ਪੰਥੀ ਸਾਧ ਲਗਾਤਾਰ 12 ਸਾਲ ਰਾਤ ਨੂੰ ਕਦੇ ਨਹੀਂ ਸੀ ਸੁੱਤਾ। ਧਰਮਸਾਲਾ ਵਿਚ ਆਏ ਮੁਸਾਫ਼ਿਰਾਂ ਦੀ ਰਾਤ ਨੂੰ ਮੁੱਠੀ ਚਾਪੀ ਕਰਦਾ ਰਹਿੰਦਾ ਸੀ। ਇਨ੍ਹਾਂ ਦੇ ਸਾਹਿਤ ਵਿਚ ਗਊਆਂ, ਕੂਕਰਾਂ, ਚਿੜੀਆਂ ਆਦਿ ਡੰਗਰਾਂ ਤੇ ਜਾਨਵਰਾਂ ਦੀ ਸੇਵਾ ਦੀਆਂ ਅਨੇਕਾਂ ਉਦਾਹਰਣਾਂ ਮਿਲਦੀਆਂ ਹਨ। ਲੋਕ

ਭਲਾਈ ਹਿੱਤ ਸੇਵਾਪੰਥੀ ਸੰਤਾਂ ਨੇ ਥਾਂ-ਥਾਂ ਧਰਮਸ਼ਾਲਾਵਾਂ ਦਾ ਨਿਰਮਾਣ ਤੇ ਖੂਹਾਂ ਦੀ ਖੁਦਵਾਈ ਕਰਵਾਈ। ਏਸੇ ਕਰਕੇ ਸੇਵਾਪੰਥ ਨੂੰ ਇਕ ਲੋਕ ਸੇਵਕ ਸਭਾ ਭਾਵ Servants of the People ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਸ ਦਾ ਮੁਖ ਆਦਰਸ਼ ਇਕ ਸ਼ਾਂਤਮਈ, ਨਿਰਚਾਹ, ਨਿਰਹੰਕਾਰ, ਨਿਸ਼ਕਾਮ, ਉਪਰਾਮ ਤੇ ਸਾਧ ਬਿਰਤੀ ਵਾਲੇ ਸਾਰਗ੍ਰਾਹੀ ਵਿਅਕਤੀ ਦੀ ਉਸਾਰੀ ਕਰਨੀ ਸੀ।[28]

ਸੇਵਾ ਤੋਂ ਬਾਅਦ ਦਸਾਂ ਨੁਹਾਂ ਦੀ ਕਿਰਤ ਉਪਰ ਬੜਾ ਬਲ ਸੀ। ਆਮ ਤੌਰ 'ਤੇ ਸੰਨਿਆਸੀ ਤੇ ਮੱਠਵਾਦੀ ਸੰਪ੍ਰਦਾਵਾਂ ਕਿਰਤ ਦੇ ਪੱਖੋਂ ਢਿੱਲੀਆਂ ਹੀ ਹੁੰਦੀਆਂ ਹਨ ਤੇ ਨਿਰਬਾਹ ਭਿਖ-ਮੰਗ ਜਾਂ ਦਾਨ-ਦਖਣਾ ਉਪਰ ਚਲਦਾ ਹੈ। ਪਰ ਸੇਵਾਪੰਥ ਵਿਚ ਸੇਵਕਾਂ ਦੇ ਕਿਰਤ ਨਾਲ ਹੱਥ ਪੈਰ ਚਲਦੇ ਰਖਣਾ ਜ਼ਰੂਰੀ ਸੀ। ਸੇਵਾ ਵਿਚ ਪਾਣੀ ਦੀ ਸੇਵਾ ਨੂੰ ਪਹਿਲ ਸੀ ਤੇ ਕਿਰਤ ਵਿਚ ਮੁੰਞ ਵੱਟਣਾ ਪਰਧਾਨ ਸੀ। ਕਿਰਤ ਵੀ ਈਮਾਨਦਾਰੀ ਤੇ ਨੇਕ-ਨੀਤੀ ਨਾਲ ਕੀਤੀ ਜਾਂਦੀ ਸੀ। ਇਕ ਵੇਰ ਭਾਈ ਭਲਾ ਰਾਮ ਪਾਸ ਬਹੁਤ ਸਾਰੇ ਸਾਧ ਇਕੱਠੇ ਹੋ ਗਏ ਤੇ ਉਨ੍ਹਾਂ ਵਿਚੋਂ ਕਈ ਕਿਰਤ ਵਿਚ ਆਲਸੀ ਸਨ। 'ਤਬ ਭਾਈ ਭਲਾ ਰਾਮ ਜੀ ਬਚਨ ਕੀਆ ਜੋ ਕਿਰਤ ਆਪਣੀ ਭਿੰਨ ਭਿੰਨ ਰਖੋ। ਪਰ ਪਾਂਚ ਰੁਪਈਆਂ ਕੀ ਮੁੰਞ ਅਰ ਪਾਂਓ ਰੁਪਿਆਂ ਕੇ ਦਾਣੇ, ਇਤਨੀ ਮੂੜੀ ਰਖਣੀ ਅਰ ਕਿਰਤ ਭੀ ਸ਼ੁਧ ਕਰਨੀ। ਨਿਕੀ ਰਸੀ ਨਾ ਹੋਇ। ਮੁੰਞ ਮੋਟੀ ਨਾ ਕੁੱਟਣੀ ਐਸੇ ਭਾਈ ਅੱਡਣ ਸ਼ਾਹ ਕੀ ਆਗਿਆ ਹੈ।[29] ਕਿਰਤ ਵੀ ਉਤਨੀ ਕੀਤੀ ਜਾਂਦੀ ਸੀ ਜਿਸ ਨਾਲ ਨਿਰਬਾਹ ਚਲਦਾ ਰਹੇ। ਬਚਾ ਕੇ ਰੱਖਣ ਦੀ ਸਖਤ ਮਨਾਹੀ ਸੀ।[30] ਜੋ ਮੁੰਞ ਨਹੀਂ ਸਨ ਵੱਟ ਸਕਦੇ ਉਨ੍ਹਾਂ ਲਈ ਸੌਖੀਆਂ ਕਿਰਤਾਂ ਜਿਵੇਂ ਸਿਆਹੀ ਬਣਾਉਣੀ, ਪੋਥੀਆਂ ਲਿਖਣੀਆਂ, ਕੱਪੜੇ ਸਿਉਣ ਦੀਆਂ ਕਿਰਤਾਂ ਸਨ। ਸੇਵਾ ਪੰਥੀਆਂ ਦੁਆਰਾ ਬਣਾਈ ਸਿਆਹੀ ਤਾਂ ਅੱਡਣਸ਼ਾਹੀ ਸਿਆਹੀ ਕਰਕੇ ਪੂਰੇ ਪੰਜਾਬ ਵਿਚ ਪ੍ਰਸਿੱਧ ਹੋ ਗਈ ਸੀ।

ਸੇਵਾਪੰਥੀ ਸਾਧੂ ਉਧਾਰ ਲੈਣਾ ਨਹੀਂ ਸਨ ਜਾਣਦੇ ਤੇ ਨਾ ਹੀ ਉਹ ਦਾਨ ਲੈਣ ਵਿਚ ਵਿਸ਼ਵਾਸ ਕਰਦੇ ਸਨ। ਭਾਈ ਆਇਆ ਰਾਮ ਭਾਈ ਧਰਮ ਦਾਸ ਨੂੰ ਬਚਨ ਕਰਦੇ ਹਨ ਕਿ 'ਜੋ ਇਹ ਲੋਕਹੁੰ ਕੇ ਦਰਵਾਜੇ ਪਰ ਟੁਰਕੇ ਜਾਵਣਾ ਪੂਜਾ ਲੈਣ ਵਾਸਤੇ, ਜੋ ਏਹੁ ਬਾਤ ਛੋਡ ਦੇਵਹੁ ਅਰ ਮੁੰਞ ਕੀ ਕਿਰਤ ਕੀ ਮਰਆਦਾ ਰਖੋ ਤਬ ਅਸੀਂ ਸਿਰ ਪਰ ਰਖਦੇ ਆਹੇ।[31] ਸੇਵਾਪੰਥੀਆਂ ਵਿਚ ਮੰਗ ਕੇ ਖਾਣਾ ਸਖ਼ਤ ਵਰਜਿਤ ਸੀ। ਭਾਈ ਅੱਡਣ ਸ਼ਾਹ ਅਨੁਸਾਰ ਕਿਸੇ ਸਾਧੂ ਵਾਸਤੇ ਮੰਗਣਾ ਯੋਗ ਨਹੀਂ। 'ਇਕ ਮੂੰਹ ਕਰ ਮੰਗਣਾ ਹੈ, ਇਕ ਸੈਨਤਾਂ ਕਰ ਮੰਗਣਾ।' ਹਰ ਤਰ੍ਹਾਂ ਮੰਗਣਾ ਵਿਵਰਜਿਤ ਸੀ।

ਟਿਕਾਣੇ ਦੀ ਸੇਵਾ ਯੋਗ ਤੇ ਲਾਇਕ ਸੇਵਕ ਨੂੰ ਸੌਂਪੀ ਜਾਂਦੀ ਸੀ। ਇਸ ਵਿਚ ਕਿਸੇ ਵੀ ਕਿਸਮ ਦਾ ਲਿਹਾਜ਼ ਨਹੀਂ ਸੀ ਕੀਤਾ ਜਾਂਦਾ। ਭਾਈ ਦਰਬਾਰੀ ਨੇ ਭਾਈ ਮੂਲੇ ਨੂੰ ਸੇਵਾ ਸੌਂਪਦਿਆਂ ਨਸੀਹਤ ਦਿੱਤੀ ਕਿ 'ਸੋ ਇਹ ਬਡਿਆ ਸਾਧਾਂ ਕੀ ਰੀਤਿ ਹੈ ਜੋ ਲੋੜਵੰਦ ਹੋਵੈ ਤਿਸ ਕੋ ਡੇਰੇ ਕੀ ਟਹਿਲ ਦੇਨੀ। ਅਪਨਾ ਪਰਾਇਆ, ਛੋਟਾ ਬੜਾ ਚੇਲਾ ਇਹੁ ਭੇਦ ਕੋਈ ਕਲਪਨਾ ਨਾ ਉਠਾਵਨੀ। ਅਗੇ ਲਾਇਕੀ ਭੀ ਏਹ ਨਾ ਦੇਖਨੀ ਜੋ ਇਹ ਮਾਇਆ ਕੇ ਬਿਵਹਾਰ ਮੈਂ ਚਤਰ ਹੈ। ਜੋ ਸਾਂਤਿਕੀ ਗੁਨਾਂ ਕਰ ਸੋਭਤ ਹੈ, ਸੋ ਲਾਇਵੰਦ ਹੈ।[32] ਗੱਦੀ

ਤਿਆਗਣ ਵਾਲਾ ਡੇਰੇਦਾਰ ਨਵੇਂ ਡੇਰੇਦਾਰ ਅੱਗੇ ਇਕ ਝਾੜੂ ਤੇ ਇਕ ਛੰਨਾ ਰਖ ਕੇ ਮੱਥਾ ਟੇਕਦਾ ਹੋਇਆ ਆਪਣਾ ਅਧਿਕਾਰ ਉਸ ਨੂੰ ਸੌਂਪ ਦਿੰਦਾ ਸੀ।[33]

ਸੇਵਾ ਪੰਥੀਆਂ ਦੇ ਧਾਰਮਿਕ ਕੇਂਦਰ ਵਧੇਰੇ ਕਰਕੇ ਲਹਿੰਦੇ ਪੰਜਾਬ ਵਿਚ ਸਥਿਤ ਸਨ। 1947 ਈ. ਵਿਚ ਦੇਸ਼ ਦੀ ਵੰਡ ਕਾਰਣ ਇਨ੍ਹਾਂ ਦੇ ਬਹੁਤ ਸਾਰੇ ਕੇਂਦਰ ਪਾਕਿਸਤਾਨ ਵਿਚ ਰਹਿ ਗਏ ਜਿਸ ਕਾਰਣ ਸੇਵਾ ਪੰਥ ਦੇ ਧਰਮ ਪ੍ਰਚਾਰ ਤੇ ਸੰਗਠਨ ਨੂੰ ਬਹੁਤ ਨੁਕਸਾਨ ਹੋਇਆ। ਫਿਰ ਵੀ ਕੁਝ ਕੁ ਸੇਵਾ ਪੰਥ ਸ਼ਾਖਾਵਾਂ ਨੇ ਆਪਣੇ ਵਿਰਸੇ ਨੂੰ ਸੰਭਾਲਦਿਆਂ ਧਰਮ ਪ੍ਰਚਾਰ ਤੇ ਜਨਤਕ ਭਲਾਈ ਦੇ ਕਾਰਜਾਂ ਨੂੰ ਉਸੇ ਪੁਰਾਣੀ ਨਿਸ਼ਕਾਮ ਭਾਵਨਾ ਤੇ ਲਗਨ ਨਾਲ ਜਾਰੀ ਰੱਖਿਆ ਹੋਇਆ ਹੈ।

## ਹਵਾਲੇ ਅਤੇ ਟਿੱਪਣੀਆਂ :

1-3. ਗੁਰੂ ਗ੍ਰੰਥ ਸਾਹਿਬ, ਪੰਨਾ 26, 560, 286.
4. ਪ੍ਰੀਤਮ ਸਿੰਘ, *ਪਾਰਸ ਭਾਗ*, ਪੰਨਾ 24.
5. ਸਹਿਜ ਰਾਮ, ਪ੍ਰਚੀ ਭਾਈ ਘਨਈਆ, ਪੰਨਾ 4, ਪਰ ਗਿਆਨੀ ਗਿਆਨ ਸਿੰਘ ਉਨ੍ਹਾਂ ਨੂੰ ਧੱਮਨ ਗੋਤ ਦੇ ਖਤਰੀ ਲਿਖਦਾ ਹੈ, *ਪੰਥ ਪ੍ਰਕਾਸ਼*, ਪੰਨਾ 1286.
6. *ਸੰਤ ਰਤਨ ਮਾਲ*, ਪੰਨਾ 9.
7. ਉਹੀ, ਪੰਨਾ 10.
8. ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਪੰਨਾ 1266.
9. *ਸੰਤ ਰਤਨ ਮਾਲ*, ਪੰਨਾ 10.
10. ਉਹੀ, ਪੰਨਾ 13.
11. ਸੁਖਾ ਸਿੰਘ, *ਗੁਰਬਿਲਾਸ*, ਪੰਨਾ 291.
12. ਭਾਈ ਸੰਤੋਖ ਸਿੰਘ, *ਸੂਰਜ ਪ੍ਰਕਾਸ਼*, ਰਾਸ 6, ਅੰਸੂ 18.
13. ਗਣੇਸਾ ਸਿੰਘ, *ਭਾਰਤ ਮਤ ਦਰਪਨ*, ਪੰਨਾ 16.
14-17. *ਸੰਤ ਰਤਨ ਮਾਲ*, ਪੰਨਾ 22, 26, 83, 117.
18-20. ਪ੍ਰੀਤਮ ਸਿੰਘ, *ਪਾਰਸ ਭਾਗ*, ਪੰਨਾ 31, 32, ਉਹੀ.
21-27. ਸੰਤ ਰਤਨ ਮਾਲ, ਪੰਨਾ 18, 180, 63, 395, 83, 540, 359.
28. ਪ੍ਰੀਤਮ ਸਿੰਘ, ਪੰਨਾ 33.
29-32. *ਸੰਤ ਰਤਨ ਮਾਲ*, ਪੰਨਾ 304, 144-145, 165, 204.
33. ਪ੍ਰੀਤਮ ਸਿੰਘ, ਪੰਨਾ 49.

# ਗੁਰਮਤਿ ਵਿਚ ਬਹੁਪੱਖੀ ਸੇਵਾ ਸੰਕਲਪ ਦੇ ਸੰਦਰਭ ਵਿਚ ਪਿੰਗਲਵਾੜਾ ਸੰਸਥਾ ਦੀ ਭੂਮਿਕਾ

**ਡਾ. ਜਸਵਿੰਦਰ ਕੌਰ ਢਿੱਲੋਂ***

ਸੇਵਾ ਇਕ ਉੱਤਮ ਸਾਧਨ ਹੈ। ਇਸ ਦਾ ਸਮਾਜ ਅਤੇ ਮਾਨਵਤਾ ਦੇ ਕਲਿਆਣ ਦੇ ਸਾਧਨ ਦੇ ਰੂਪ ਵਿਚ ਅਦੁੱਤੀ ਯੋਗਦਾਨ ਹੈ। ਇਸ ਦਾ ਕਾਰਣ ਇਹ ਹੈ ਕਿ ਸੇਵਾ ਦੀ ਭਾਵਨਾ ਹਉਮੈ ਨੂੰ ਦੂਰ ਕਰ ਪਰਉਪਕਾਰ ਦੇ ਮਾਰਗ 'ਤੇ ਤੁਰਨ ਲਈ ਪ੍ਰੇਰਦੀ ਹੈ। ਹਉਮੈ ਜੀਵ ਨੂੰ ਸਿਰਫ਼ ਆਪਣੇ ਬਾਰੇ ਸੋਚਣ ਲਈ ਮਜ਼ਬੂਰ ਕਰਦੀ ਹੈ ਜਦਕਿ ਸੇਵਾ ਰਾਹੀਂ ਉਹ ਸਵਾਰਥ ਦਾ ਤਿਆਗ ਕਰ ਦੂਜਿਆਂ ਲਈ ਕਾਰਜਰਤ ਹੁੰਦਾ ਹੈ। ਆਦਰਸ਼ ਸੇਵਕ ਦੂਜਿਆਂ ਦੀ ਸੇਵਾ ਕਿਸੇ ਲੋਭ ਜਾਂ ਲਾਲਚ ਹਿਤ ਨਹੀਂ ਬਲਕਿ ਬਿਨਾ ਕਿਸੇ ਫ਼ਲ ਦੀ ਉਮੀਦ ਦੇ ਕਰਦਾ ਹੈ। ਸੇਵਾ ਕਰਨ ਦੇ ਲਈ ਜੀਵ ਦਾ ਹਿਰਦਾ ਪਵਿੱਤਰ ਹੋਣਾ ਚਾਹੀਦਾ ਹੈ, ਉਸ ਵਿਚ ਕੋਈ ਛਲ, ਕਪਟ ਨਹੀਂ ਹੋਣਾ ਚਾਹੀਦਾ। ਉਹ ਉੱਚੇ ਆਚਰਣ ਦਾ ਧਾਰਣੀ ਹੋਣਾ ਚਾਹੀਦਾ ਹੈ। ਦੂਜੇ ਸ਼ਬਦਾਂ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਇਕ ਆਦਰਸ਼ ਮਨੁੱਖ ਹੀ ਸੱਚਾ ਸੇਵਕ ਹੋ ਸਕਦਾ ਹੈ। ਉਸ ਨੂੰ ਉੱਚਤਮ ਪਦਵੀ ਆਪਣੇ ਆਪ ਪ੍ਰਾਪਤ ਹੋ ਜਾਂਦੀ ਹੈ ਭਾਵੇਂ ਉਹ ਉਸ ਦੀ ਕਾਮਨਾ ਨਹੀਂ ਕਰਦਾ।

'ਸੇਵਾ' ਕੋਰੀ ਸਰੀਰਿਕ ਖ਼ਿਦਮਤ ਤਕ ਹੀ ਸੀਮਿਤ ਨਹੀਂ ਸਗੋਂ ਮਨੁੱਖ, ਗੁਰੂ ਜਾਂ ਪਰਮਾਤਮਾ ਦੀ ਸੰਪੂਰਣ ਰਜ਼ਾ ਪ੍ਰਵਾਨਣੀ ਹੀ ਸੱਚੀ ਸੇਵਾ ਸਮਝੀ ਜਾਂਦੀ ਹੈ ਅਤੇ ਇਸ ਦਾ ਸਮੁੱਚਾ ਸਰੂਪ ਉਪਾਸਨਾ ਨਾਲ ਮੇਲ ਖਾਂਦਾ ਹੈ।1 ਇਸ ਪ੍ਰਕਾਰ ਸੇਵਾ ਸਰੀਰਿਕ ਵੀ ਹੈ, ਮਾਨਸਿਕ ਜਾਂ ਬੌਧਿਕ ਵੀ ਅਤੇ ਅਧਿਆਤਮਿਕ ਵੀ। ਉਂਜ ਤਾਂ ਮਨੁੱਖ ਸਮਾਜ ਦੀ ਨੀਂਹ ਹੀ ਪਰਸਪਰ ਹਿਤ ਜਾਂ ਸੇਵਾ ਉੱਪਰ ਆਧਾਰਿਤ ਹੈ ਅਤੇ ਸੰਸਾਰ ਦੇ ਹਰ ਧਰਮ ਵਿਚ ਇਸ ਨੂੰ ਕਿਸੇ ਨਾ ਕਿਸੇ ਰੂਪ ਵਿਚ ਮਹੱਤਤਾ ਪ੍ਰਦਾਨ ਹੁੰਦੀ ਰਹੀ ਹੈ। ਪਰ ਸਿੱਖ ਧਰਮ ਵਿਚ ਇਸ ਨੂੰ ਇਕ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਗੁਰੂ ਸਾਹਿਬਾਨ ਨੇ ਤਾਂ ਸੇਵਾ ਦੀ ਸਾਖ਼ਸ਼ਾਤ ਮਿਸਾਲ ਪੈਦਾ ਕਰਕੇ ਸਿੱਖ ਦਰਸ਼ਨ ਦੇ ਇਸ ਤੱਤ ਨੂੰ ਇੰਨੀ ਵਡਿਆਈ ਪ੍ਰਦਾਨ ਕਰ ਦਿੱਤੀ ਹੈ ਕਿ ਸਿੱਖਾਂ ਦੀ ਮਹੱਤਵਪੂਰਣ ਸੰਪ੍ਰਦਾਇ ਸੇਵਾ ਪੰਥੀ ਭਗਤੀ ਅਤੇ ਮੁਕਤੀ ਦਾ ਸਾਧਨ, ਸੇਵਾ ਨੂੰ ਹੀ ਮੰਨਦੀ ਹੈ।

ਸੱਚੀ ਅਤੇ ਸੰਪੂਰਣ ਸੇਵਾ ਦੇ ਮਹੱਤਵ ਸੰਬੰਧੀ ਗੁਰੂ ਸਾਹਿਬਾਨ ਦੇ ਜੀਵਨ ਵਿਚੋਂ ਬੜੀਆਂ ਹੀ ਰੋਚਕ ਸਾਖੀਆਂ ਮਿਲਦੀਆਂ ਹਨ। ਉਦਾਹਰਣ ਲਈ ਗੁਰੂ ਅਮਰਦਾਸ ਜੀ

* ਸਾਬਕਾ ਮੁਖੀ, ਭਗਤ ਪੂਰਨ ਸਿੰਘ ਚੇਅਰ, ਗੁਰੂ ਨਾਨਕ ਅਧਿਐਨ ਵਿਭਾਗ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਦੇ ਦੋਨੋਂ ਜਵਾਈ, ਰਾਮਾ ਸੂਹੜੀ ਅਤੇ ਭਾਈ ਜੇਠਾ ਜੀ ਗੁਰੂ ਘਰ ਦੀ ਸੇਵਾ ਕਰਦੇ ਸਨ। ਗੁਰੂ ਜੀ ਜੇਠਾ ਜੀ ਦੀ ਸੇਵਾ ਤੋਂ ਵਧੇਰੇ ਪ੍ਰਸੰਨ ਸਨ। ਇਕ ਦਿਨ ਸੰਗਤਾਂ ਨੇ ਕਿਹਾ ਕਿ ਰਾਮਾ ਸੂਹੜੀ ਬਹੁਤ ਸੇਵਾ ਕਰਦਾ ਹੈ। ਗੁਰੂ ਜੀ ਨੇ ਸੰਗਤਾਂ ਦੇ ਭਰਮ ਨੂੰ ਦੂਰ ਕਰਨ ਲਈ ਇਕ ਦਿਨ ਆਪਣੇ ਵੱਡੇ ਜਵਾਈ ਨੂੰ ਕਿਹਾ ਕਿ ਮੇਰੇ ਬੈਠਣ ਲਈ ਇਕ ਚਬੂਤਰਾ ਬਣਾਵੋ। ਰਾਮੇ ਨੇ ਜਦ ਇੱਟਾਂ ਦੀ ਥੜੀ ਉਸਾਰੀ ਤਾਂ ਗੁਰੂ ਜੀ ਨੇ ਨਾ ਪਸੰਦ ਕਰ ਦਿੱਤੀ। ਰਾਮੇ ਨੇ ਗੁਰੂ ਜੀ ਨੂੰ ਉਸੇ ਥੜੀ ਉੱਤੇ ਬੈਠਣ ਦੀ ਪ੍ਰਾਰਥਨਾ ਕਰਦੇ ਹੋਏ ਕਿਹਾ ਕਿ ਉਸ ਨੂੰ ਤਾਂ ਅਜਿਹੀ ਹੀ ਥੜੀ ਉਸਾਰਨ ਦਾ ਹੁਕਮ ਹੋਇਆ ਸੀ। ਇਸ ਉਪਰੰਤ ਗੁਰੂ ਜੀ ਨੇ ਐਸਾ ਹੀ ਆਦੇਸ਼ ਜੇਠਾ ਜੀ ਨੂੰ ਦਿੱਤਾ। ਜੇਠਾ ਜੀ ਦੁਆਰਾ ਉਸਾਰੀ ਥੜੀ ਵੀ ਗੁਰੂ ਜੀ ਨੇ ਨਾ ਪਸੰਦ ਕਰ ਦਿੱਤੀ। ਜੇਠਾ ਜੀ ਨੇ ਕਿੰਤੂ ਨਹੀਂ ਕੀਤਾ ਅਤੇ ਬੇਨਤੀ ਕੀਤੀ ਕਿ ਉਹ ਭੁੱਲਣਹਾਰ ਹਨ, ਉਨ੍ਹਾਂ ਦੀ ਭੁੱਲ ਬਖ਼ਸ਼ੀ ਜਾਵੇ ਅਤੇ ਮਿਹਰ ਕੀਤੀ ਜਾਵੇ ਤਾਂ ਜੋ ਸਫ਼ਲਤਾ ਪ੍ਰਾਪਤ ਹੋਵੇ। ਗੁਰੂ ਅਮਰਦਾਸ ਜੀ ਨੇ ਜਿੰਨੀ ਵਾਰ ਵੀ ਥੜੀ ਨਿੰਦੀ ਜੇਠਾ ਜੀ ਨੇ ਓਨੀ ਵਾਰ ਹੀ ਮੁੜ ਥੜੀ ਉਸਾਰੀ। ਜੇਠਾ ਜੀ ਦੀ ਅਜਿਹੀ ਸੇਵਾ ਸਦਕਾ ਹੀ ਅੰਤ ਗੁਰਿਆਈ ਉਨ੍ਹਾਂ ਨੂੰ ਪ੍ਰਾਪਤ ਹੋਈ ਅਤੇ ਆਪ ਸਿੱਖਾਂ ਦੇ ਚੌਥੇ ਗੁਰੂ ਰਾਮਦਾਸ ਜੀ ਸਜੇ।3 ਪ੍ਰਤੱਖ ਹੈ ਆਪਾ-ਭਾਵ ਜਿਸ ਨੂੰ ਗੁਰਮਤਿ ਵਿਚ ਹਉਮੈ ਕਿਹਾ ਜਾਂਦਾ ਹੈ, ਮਾਰੇ ਬਿਨਾਂ ਸੇਵਾ ਸੰਪੂਰਣ ਨਹੀਂ ਹੋ ਸਕਦੀ। ਪਰ ਸੱਚੀ ਸੇਵਾ ਅਵੱਸ਼ ਸਫ਼ਲ ਹੁੰਦੀ ਹੈ।

## ਸੇਵਾ ਦੀ ਮਹੱਤਤਾ :

ਗੁਰਬਾਣੀ ਅਨੁਸਾਰ ਸੇਵਾ ਦਾ ਵਿਸ਼ੇਸ਼ ਮਹੱਤਵ ਹੈ। ਸੰਸਾਰਿਕ ਦੁੱਖਾਂ ਤੋਂ ਮੁਕਤੀ ਪਾਉਣ ਲਈ ਮਨ ਨੂੰ ਵੱਸ ਕਰਨ ਦਾ ਸਭ ਤੋਂ ਸਫ਼ਲ ਸਾਧਨ ਸੇਵਾ ਹੀ ਹੈ।[3] ਸੇਵਾ ਤੋਂ ਬਿਨਾਂ ਕਿਸੇ ਪ੍ਰਕਾਰ ਦਾ ਵੀ ਗਿਆਨ, ਸਾਧਨਾ ਜਾਂ ਕਰਮ ਮਨੁੱਖ ਨੂੰ ਆਦਰਸ਼ ਸ਼ਾਂਤੀ ਪ੍ਰਦਾਨ ਨਹੀਂ ਕਰਦੇ।[4] ਸੇਵਾ ਭਾਵ ਨਾਲ ਮਨੁੱਖ ਦੇ ਮਨ ਵਿਚ ਹਲੀਮੀ ਜਾਂ ਨਿਮਰਤਾ ਪੈਦਾ ਹੁੰਦੀ ਹੈ, ਜਿਸ ਨਾਲ ਸਭ ਮਨੋਵਿਕਾਰਾਂ ਦੀ ਜੜ੍ਹ ਹਉਮੈ ਮਰ ਜਾਂਦੀ ਹੈ।[5] ਸੇਵਾ ਮਾਨਸਿਕ ਸੁਹੱਪਣ ਪੈਦਾ ਕਰਦੀ ਹੈ।[6] ਸੁਚੱਜੀਆਂ ਮਾਨਸਿਕ ਭਾਵਨਾਵਾਂ ਤੋਂ ਸੁਚੱਜੇ ਕਰਮ ਉਪਜਦੇ ਹਨ, ਪ੍ਰਭੂ-ਭਗਤੀ ਵੱਲ ਮਨ ਆਕਰਸ਼ਿਤ ਹੁੰਦਾ ਹੈ।[7] ਮਨੁੱਖ ਸੱਚੀ ਸੇਵਾ ਦੇ ਫ਼ਲਸਰੂਪ ਮਨ ਦੀ ਹਰ ਮੁਰਾਦ ਪਾਉਣ ਦਾ ਭਾਗੀ ਬਣਦਾ ਹੈ।[8] ਪ੍ਰਭੂ ਨਾਲ ਮਿਲਾਪ ਹੁੰਦਾ ਹੈ।[9] ਮਨੁੱਖ ਆਵਾਗਉਣ ਤੋਂ ਛੁਟਕਾਰਾ ਪਾਉਂਦਾ ਹੈ।[10] ਇਵੇਂ ਇਕ ਆਦਰਸ਼ ਮਨੁੱਖ ਲਈ ਸੇਵਾ ਹੀ ਸਰਵਉੱਚ ਆਦਰਸ਼ ਹੈ।[11]

ਇਸ ਸੇਵਾ ਨੂੰ ਗੁਰੂ-ਸਾਹਿਬਾਨ ਤੋਂ ਇਲਾਵਾ ਹੋਰ ਸਿੱਖਾਂ ਨੇ ਵੀ ਬਹੁਤ ਮਹੱਤਤਾ ਦਿੱਤੀ ਹੈ। ਗੁਰੂ ਤੇਗ ਬਹਾਦਰ ਜੀ ਦਾ ਇਕ ਅਨਿੰਨ ਸਿੱਖ ਭਾਈ ਘਨਈਆ ਗੁਰੂ ਕੇ ਲੰਗਰ ਲਈ ਜਲ ਭਰ ਕੇ ਲਿਆਉਣ ਦੀ ਸੇਵਾ ਕਰਿਆ ਕਰਦਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਇਸ ਨੇ ਆਨੰਦਪੁਰ ਦੀਆਂ ਜੰਗਾਂ ਵਿਚ ਜ਼ਖ਼ਮੀ ਸਿੰਘਾਂ ਅਤੇ ਮੁਸਲਮਾਨਾਂ ਨੂੰ ਸਮਭਾਵ ਨਾਲ ਜਲ ਪਿਆ ਕੇ, ਮਰਹੱਮ ਪੱਟੀ ਕਰਕੇ ਸੱਚੀ ਮਨੁੱਖੀ ਸੇਵਾ ਦੀ ਮਿਸਾਲ ਕਾਇਮ ਕੀਤੀ। ਗੁਰੂ ਜੀ ਨੇ ਪ੍ਰਸੰਨ ਹੋ ਕੇ ਉਸ ਨੂੰ ਮਹੰਤ ਥਾਪਿਆ। ਇਸ ਗੱਦੀ ਉੱਤੇ

ਪਿੱਛੋਂ ਅੱਡਣਸ਼ਾਹ ਅਤੇ ਸੇਵਾ ਰਾਮ ਮਹਾ ਪ੍ਰਤਾਪੀ ਅਤੇ ਕਰਨੀ ਵਾਲੇ ਮਹੰਤ ਹੋਏ, ਇਨ੍ਹਾਂ ਤੋਂ ਹੀ ਭਾਈ ਘਨਈਆ ਦੀ ਸੰਪ੍ਰਦਾਇ ਦਾ ਨਾਮ 'ਅਡਣਸ਼ਾਹੀ' ਅਤੇ ਪਿੱਛੋਂ 'ਸੇਵਾ ਪੰਥੀ' ਪ੍ਰਸਿੱਧ ਹੋਇਆ। ਇਹ ਸਿੱਖ ਸਾਧੂ, ਧਰਮ ਕਿਰਤ ਕਰਕੇ ਨਿਰਬਾਹ ਕਰਦੇ ਸਨ।[12]

ਆਧੁਨਿਕ ਸਮੇਂ ਦੇ ਸਿੱਖ ਧਰਮ ਦੇ ਆਦਰਸ਼ਕ ਸੇਵਕਾਂ ਵਿਚ ਪਿੰਗਲਵਾੜੇ ਦੇ ਬਾਨੀ ਭਗਤ ਪੂਰਨ ਸਿੰਘ ਜੀ ਦਾ ਸਥਾਨ ਸਰਵਉੱਚ ਹੈ, ਜਿਨ੍ਹਾਂ ਨੂੰ ਅੱਜ ਅਸੀਂ ਭਗਤ ਪੂਰਨ ਸਿੰਘ ਦੇ ਨਾਮ ਨਾਲ ਜਾਣਦੇ ਹਾਂ। ਉਨ੍ਹਾਂ ਦਾ ਜਨਮ 30 ਜੂਨ, 1904 ਨੂੰ ਰਾਜੇਵਾਲ ਰੋਹਣੋ ਵਿਚ ਲਾਲਾ ਛਿਬੂਮਲ ਤੇ ਮਾਤਾ ਮਹਿਤਾਬ ਕੌਰ ਦੇ ਗ੍ਰਹਿ ਵਿਖੇ ਹੋਇਆ। ਉਨ੍ਹਾਂ ਦੇ ਬਚਪਨ ਦਾ ਨਾਂ ਰਾਮਜੀ ਦਾਸ ਸੀ। ਪਿਤਾ ਤੇ ਮਤਰੇਏ ਭਰਾ ਦੇ ਵਿਵਹਾਰ ਨੇ ਅਤੇ ਸੁਆਣੀ ਮਾਤਾ ਦੀ ਸਿੱਖਿਆ ਨੇ ਉਨ੍ਹਾਂ ਨੂੰ ਸਮੁੱਚੀ ਮਾਨਵਤਾ, ਬ੍ਰਹਿਮੰਡ ਨੂੰ ਹੀ ਆਪਣਾ ਪਰਿਵਾਰ ਸਵੀਕਾਰਨ ਦੇ ਰਾਹ ਵੱਲ ਤੋਰ ਦਿੱਤਾ।

ਭਗਤ ਜੀ ਇਕ ਵਿਅਕਤੀ ਹੀ ਨਹੀਂ ਇਕ ਸੰਸਥਾ ਸਨ। ਨਿਸ਼ਕਾਮ ਸਮਾਜ ਸੇਵਕ, ਦੀਨ ਦੁਨੀਆਂ ਦੇ ਦਰਦੀ ਗਿਆਨ ਦੇ ਪ੍ਰਕਾਸ਼ ਸਨ। ਭਗਤ ਪੂਰਨ ਸਿੰਘ ਜੀ ਪੂਰਨ ਗੁਰਮੁਖ, ਸਚਿਆਰ ਸਨ। ਉਹ ਅਜਿਹੇ ਪੂਰਨ ਮਨੁੱਖ ਸਨ, ਜਿਨ੍ਹਾਂ ਦੀ ਕਰਨੀ ਤੇ ਕਥਨੀ ਵਿਚ ਕੋਈ ਅੰਤਰ ਨਹੀਂ ਸੀ। ਅੱਜਕਲ ਸਾਨੂੰ ਵਧੇਰੇ ਤੌਰ 'ਤੇ ਅਜਿਹੇ ਵਿਅਕਤੀ ਹੀ ਸਮਾਜ ਵਿਚ ਵੇਖਣ ਨੂੰ ਮਿਲਦੇ ਹਨ, ਜਿਨ੍ਹਾਂ ਦੀ ਕਰਨੀ, ਉਨ੍ਹਾਂ ਦੇ ਉਪਦੇਸ਼ਾਂ ਤੋਂ ਬਿਲਕੁਲ ਉਲਟ ਹੁੰਦੀ ਹੈ। ਭਗਤ ਜੀ ਦੀ ਇਹ ਵਿਲੱਖਣਤਾ ਸੀ ਕਿ ਉਨ੍ਹਾਂ ਨੇ ਜੋ ਕੁਝ ਉਪਦੇਸ਼ਿਆ ਉਸੇ ਨੂੰ ਹੀ ਜੀਵਨ ਵਿਚ ਉਤਾਰਿਆ। ਜੋ ਵੀ ਦੀਨ ਦੁਖੀ ਉਨ੍ਹਾਂ ਦੇ ਸੰਪਰਕ ਵਿਚ ਆਇਆ, ਉਨ੍ਹਾਂ ਨੇ ਉਸ ਨੂੰ ਉਸੇ ਤਰ੍ਹਾਂ ਪਿਆਰ ਦਿੱਤਾ, ਉਸੇ ਤਰ੍ਹਾਂ ਦੇਖਭਾਲ ਕੀਤੀ ਜਿਵੇਂ ਇਕ ਮਾਂ ਆਪਣੀ ਸੰਤਾਨ ਦੀ ਕਰਦੀ ਹੈ। ਕਿਸੇ ਵੀ ਤਰ੍ਹਾਂ ਦਾ ਰੋਗੀ ਹੋਵੇ, ਉਸ ਦੀ ਸੇਵਾ ਨੂੰ ਹੀ ਉਨ੍ਹਾਂ ਨੇ ਆਪਣਾ ਕਰਤੱਵ ਸਮਝਿਆ। ਉਨ੍ਹਾਂ ਨੇ ਆਪਣਾ ਸਾਰਾ ਜੀਵਨ ਸੇਵਾ ਨੂੰ ਹੀ ਅਰਪਿਤ ਕਰ ਦਿੱਤਾ। ਰੋਗੀਆਂ ਦੇ ਮਲਮੂਤਰ ਵਾਲੇ ਵਸਤਰਾਂ ਨੂੰ ਆਪਣੇ ਹੱਥਾਂ ਨਾਲ ਧੋਣਾ, ਉਹ ਆਪਣਾ ਸਰਵਉੱਤਮ ਕਾਰਜ ਸਮਝਦੇ ਸਨ। ਸੇਵਾ ਦੀ ਇਸੇ ਭਾਵਨਾ ਨੇ ਭਗਤ ਜੀ ਦੇ ਮਨ ਵਿਚ ਇਕ ਅਜਿਹੀ ਸੰਸਥਾ ਦੀ ਸਥਾਪਨਾ ਦੀ ਉਮੰਗ ਪੈਦਾ ਕੀਤੀ ਜਿਹੜੀ ਬਜ਼ੁਰਗਾਂ, ਰੋਗੀਆਂ ਅਤੇ ਅਨਾਥ ਲੋਕਾਂ ਦੇ ਲਈ ਸਹਾਰਾ ਬਣ ਸਕੇ।

ਭਾਰਤ ਦੀ ਵੰਡ ਦੇ ਸਮੇਂ ਭਗਤ ਜੀ ਪਿਆਰਾ ਸਿੰਘ ਨਾਮ ਦੇ ਇਕ ਅਪਾਹਜ, ਜਿਸ ਦੀ ਉਹ ਕਈ ਸਾਲਾਂ ਤੋਂ ਆਪਣੇ ਬੱਚੇ ਦੀ ਤਰ੍ਹਾਂ ਦੇਖਭਾਲ ਕਰ ਰਹੇ ਸਨ, ਨੂੰ ਪਿੱਠ 'ਤੇ ਚੁੱਕੀ ਅਤੇ ਇਕ ਹੋਰ ਬਜ਼ੁਰਗ ਰੋਗੀ ਨੂੰ ਆਪਣੇ ਨਾਲ ਲੈ ਕੇ ਲਾਹੌਰੋਂ ਗੱਡੀ ਫੜ੍ਹ ਕੇ ਅੰਮ੍ਰਿਤਸਰ ਆ ਪਹੁੰਚੇ। ਇਥੇ ਉਨ੍ਹਾਂ ਨੇ ਅੰਮ੍ਰਿਤਸਰ ਦੇ ਖ਼ਾਲਸਾ ਕਾਲਜ ਦੇ ਰਿਫਿਊਜ਼ੀ ਕੈਂਪ ਨੂੰ ਆਪਣਾ ਟਿਕਾਣਾ ਬਣਾਇਆ। ਕੈਂਪ ਵਿਚ ਜੋ ਵੀ ਰੋਗੀ ਜਾਂ ਬਜ਼ੁਰਗ ਉਨ੍ਹਾਂ ਨੂੰ ਦਿਖਾਈ ਦਿੰਦਾ, ਉਹ ਉਸ ਦੀ ਸੇਵਾ ਵਿਚ ਲੱਗ ਜਾਂਦੇ ਸਨ। ਜਦੋਂ ਖ਼ਾਲਸਾ ਕਾਲਜ ਦਾ ਰਿਫਿਊਜ਼ੀ ਕੈਂਪ ਬੰਦ ਹੋ ਗਿਆ ਤਾਂ ਪਿਅਰਾ ਸਿੰਘ ਤੋਂ ਇਲਾਵਾ ਇਕ ਦਰਜਨ ਹੋਰ ਅਨਾਥ ਵਿਅਕਤੀਆਂ ਨੂੰ ਆਪਣੇ ਨਾਲ ਲੈ ਕੇ ਭਗਤ ਜੀ ਨੇ ਚੀਫ਼ ਖ਼ਾਲਸਾ ਦੀਵਾਨ ਦੇ ਬਾਹਰ ਬਸੇਰਾ ਕਰ ਲਿਆ ਅਤੇ ਚਾਰ ਮਹੀਨੇ ਉੱਥੇ ਹੀ ਬਤੀਤ ਕੀਤੇ ਅਤੇ ਫਿਰ ਰੇਲਵੇ

ਸਟੇਸ਼ਨ ਦੇ ਡਾਕਘਰ ਲਾਗੇ ਦਰਖ਼ਤਾਂ ਦੀ ਛਾਂ ਹੇਠਾਂ ਜਾ ਨਿਵਾਸ ਕੀਤਾ। ਉਥੇ ਵੀ ਆਪਣੇ ਸਨੇਹੀਆਂ ਨੂੰ ਬੇ-ਅਰਾਮ ਵੇਖ ਕੇ ਉਨ੍ਹਾਂ ਨੇ ਰੇਲਵੇ ਫਾਟਕ, ਵੀ.ਜੇ. ਹਸਪਤਾਲ ਦੇ ਨੇੜੇ ਜਾ ਟਿਕਾਣਾ ਬਣਾਇਆ। ਉਨ੍ਹਾਂ ਦੇ ਮਨ ਵਿਚ ਕੇਵਲ ਇਕ ਹੀ ਇੱਛਾ ਸੀ ਕਿ ਪਰਮਾਤਮਾ ਕੋਈ ਅਜਿਹਾ ਸਾਧਨ ਬਣਾ ਦੇਵੇ ਕਿ ਇਨ੍ਹਾਂ ਲੋਕਾਂ ਦੇ ਲਈ ਕਿਸੇ ਸਥਾਈ ਨਿਵਾਸ ਦਾ ਪ੍ਰਬੰਧ ਕੀਤਾ ਜਾ ਸਕੇ। 1954-55 ਵਿਚ ਰੇਲਵੇ ਫਾਟਕ ਕੋਲ ਝੌਂਪੜੀਆਂ ਵਿਚ ਕਾਫ਼ੀ ਸਮਾਂ ਬਤੀਤ ਕਰਨ ਤੋਂ ਬਾਅਦ ਮਿਉਂਸੀਪਲ ਕਾਰਪੋਰੇਸ਼ਨ ਦੇ ਬੇਨਤੀ ਕਰਨ 'ਤੇ ਉਹ 50 ਤੋਂ ਵੀ ਵੱਧ ਹੋ ਚੁੱਕੇ ਆਪਣੇ ਬੇ-ਸਹਾਰਾ ਸਾਥੀਆਂ ਨੂੰ ਨਾਲ ਲੈ ਕੇ ਇਕ ਖਾਲੀ ਪਏ ਸਿਨੇਮਾ ਹਾਲ ਦੀ ਬਿਲਡਿੰਗ ਵਿਚ ਜਾ ਟਿਕੇ। ਭਗਤ ਜੀ ਇਨ੍ਹਾਂ ਅਨਾਥ ਲੋਕਾਂ ਦੇ ਲਈ ਸਿਨੇਮਾ ਹਾਲ ਦੀ ਇਸ ਬਿਲਡਿੰਗ ਨੂੰ ਸਥਾਈ ਤੌਰ 'ਤੇ ਲੈਣਾ ਚਾਹੁੰਦੇ ਸਨ। ਕੁਝ ਵਿਵਸਥਾ ਹੋ ਵੀ ਗਈ ਸੀ ਪਰ ਭਗਤ ਜੀ ਨੂੰ ਲੱਗਿਆ ਕਿ ਉਨ੍ਹਾਂ ਦੇ ਨਾਲ ਰਹਿਣ ਵਾਲੇ ਰੋਗੀਆਂ ਅਤੇ ਬਜ਼ੁਰਗਾਂ ਦੀ ਵੱਧਦੀ ਹੋਈ ਸੰਖਿਆ ਤੇ ਉਸ ਵਿਚ ਦਿਨ-ਬ-ਦਿਨ ਹੁੰਦੇ ਵਾਧੇ ਦੇ ਕਾਰਨ ਇਹ ਜਗ੍ਹਾ ਘੱਟ ਹੋ ਜਾਵੇਗੀ। ਇਸ ਲਈ ਹੋਰ ਵੱਡੀ ਜਗ੍ਹਾ ਦਾ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ। ਭਗਤ ਜੀ ਦੇ ਯਤਨਾਂ 'ਤੇ ਉਨ੍ਹਾਂ ਦੇ ਪ੍ਰਸ਼ੰਸਕਾਂ ਦੀਆਂ ਕੋਸ਼ਿਸ਼ਾਂ ਨਾਲ ਬੇ-ਸਹਾਰਾ ਕਹੇ ਜਾਣ ਵਾਲੇ, ਪਰ ਭਗਤ ਜੀ ਦੇ ਆਸਰੇ ਰਹਿਣ ਵਾਲੇ ਮਨੁੱਖਾਂ ਲਈ ਅੰਮ੍ਰਿਤਸਰ ਤਹਿਸੀਲ ਦੇ ਕੋਲ ਥਾਂ ਮਿਲ ਹੀ ਗਈ ਅਤੇ ਉਥੇ ਇਮਾਰਤ ਵੀ ਬਣ ਗਈ, ਜੋ 6 ਮਾਰਚ, 1957 ਨੂੰ ਸੰਪੂਰਨ ਹੋਈ ਤੇ ਜਿਸ ਨੂੰ 'ਆਲ ਇੰਡੀਆ ਪਿੰਗਲਵਾੜਾ ਸੁਸਾਇਟੀ' ਦੇ ਨਾਮ ਨਾਲ 1960 ਵਿਚ ਰਜਿਸਟਰ ਕਰਵਾ ਲਿਆ ਗਿਆ।

ਭਗਤ ਜੀ ਦੇ ਇਸ ਪਿੰਗਲਵਾੜੇ ਦੀ ਅੰਮ੍ਰਿਤਸਰ ਸ਼ਾਖਾ (582 ਵਿਅਕਤੀ) ਤੋਂ ਇਲਾਵਾ ਅੰਮ੍ਰਿਤਸਰ ਜ਼ਿਲ੍ਹੇ ਦੇ ਮਾਨਾਂਵਾਲਾ (71 ਵਿਅਕਤੀ), ਗੋਇੰਦਵਾਲ (109 ਵਿਅਕਤੀ), ਪੰਡੋਰੀ ਵੜੈਚ ਅਤੇ ਜਲੰਧਰ (41 ਵਿਅਕਤੀ), ਚੰਡੀਗੜ੍ਹ (770 ਵਿਅਕਤੀ), ਸੰਗਰੂਰ (200 ਵਿਅਕਤੀ) ਆਦਿ ਸ਼ਹਿਰਾਂ ਵਿਚ ਇਸ ਦੀਆਂ ਸ਼ਾਖਾਵਾਂ ਖੁੱਲ੍ਹ ਚੁੱਕੀਆਂ ਹਨ। ਇਨ੍ਹਾਂ ਸ਼ਾਖਾਵਾਂ ਵਿਚ ਰਹਿਣ ਵਾਲੇ ਵਿਅਕਤੀਆਂ ਦੀ ਗਿਣਤੀ ਸਤੰਬਰ 2004 ਵਿਚ 983 ਸੀ ਅਤੇ ਹੁਣ 1080 ਹੈ। ਇਨ੍ਹਾਂ ਵਿਚੋਂ 350 ਮਾਨਸਿਕ ਰੋਗੀ, 92 ਅਧਰੰਗ ਅਤੇ ਪੋਲੀਓ ਦੇ ਰੋਗੀ, 199 ਮੰਦਬੁੱਧੀ ਵਾਲੇ, 66 ਗੂੰਗੇ ਅਤੇ ਬੋਲੇ, 99 ਬਜ਼ੁਰਗ, 29 ਘਾਇਲ, 19 ਟੀ.ਬੀ. ਵਾਲੇ, 17 ਨੇਤਰਹੀਣ, 7 ਏਡਜ਼ ਵਾਲੇ, 87 ਮਿਰਗੀ ਵਾਲੇ, 5 ਕੈਂਸਰ ਵਾਲੇ, 9 ਸ਼ੂਗਰ ਵਾਲੇ, 68 ਸਕੂਲ ਜਾਣ ਵਾਲੇ, 9 ਲਵਾਰਿਸ ਬੱਚੇ ਅਤੇ 24 ਉਹ ਵਿਅਕਤੀ ਹਨ, ਜੋ ਰੋਗ ਮੁਕਤ ਹੋ ਗਏ ਹਨ ਪਰ ਪਿੰਗਲਵਾੜੇ ਹੀ ਰਹਿੰਦੇ ਹਨ। ਸੰਸਥਾ ਦਾ ਰੋਜ਼ਾਨਾ ਖ਼ਰਚ ਲੱਗਭਗ ਪੌਣੇ ਦੋ ਲੱਖ ਤੋਂ ਵੀ ਵੱਧ ਹੈ। ਭਗਤ ਜੀ ਨੇ 88 ਸਾਲ ਦੀ ਉਮਰ ਤਕ ਦਿਨ ਰਾਤ ਇਕ ਕਰਕੇ ਬਿਨਾਂ ਕਿਸੇ ਵਰਗ, ਵਰਨ, ਜਾਤ ਆਦਿ ਦੇ ਭੇਦ-ਭਾਵ ਦੇ ਇਨ੍ਹਾਂ ਬੇ-ਸਹਾਰਾ ਜੀਵਾਂ ਦੀ ਸੇਵਾ ਕੀਤੀ ਤੇ ਉਨ੍ਹਾਂ ਨੂੰ ਇਕ ਸਥਾਈ ਰੈਨ-ਬਸੇਰਾ ਪ੍ਰਦਾਨ ਕੀਤਾ। ਆਪਣੇ ਜੀਵਨ ਕਾਲ ਵਿਚ ਹੀ ਉਨ੍ਹਾਂ ਨੇ ਆਪਣੀ ਵੱਧਦੀ ਉਮਰ ਅਤੇ ਉਸ ਕਾਰਨ ਪੈਦਾ ਹੋਣ ਵਾਲੀ ਅਸਮਰਥਾ ਨੂੰ ਧਿਆਨ ਵਿਚ ਰੱਖਦੇ ਹੋਏ ਡਾ. ਇੰਦਰਜੀਤ ਕੌਰ ਨੂੰ ਆਪਣਾ ਉੱਤਰਾਧਿਕਾਰੀ ਨਿਯੁਕਤ ਕੀਤਾ, ਜਿਨ੍ਹਾਂ ਦੀ

ਰਹਿਨੁਮਾਈ ਵਿਚ ਇਸ ਸੰਸਥਾ ਨੇ ਕਾਫ਼ੀ ਵਿਕਾਸ ਕੀਤਾ ਹੈ ਅਤੇ ਕਰ ਰਹੀ ਹੈ।

ਹੁਣ ਤਕ ਪਿੰਗਲਵਾੜੇ ਦੀਆਂ ਕਈ ਆਲੀਸ਼ਾਨ ਇਮਾਰਤਾਂ ਬਣ ਚੁੱਕੀਆਂ ਹਨ। ਸੰਸਥਾ ਵੱਲੋਂ ਕਈ ਸਕੂਲ ਚਲਾਏ ਜਾ ਰਹੇ ਹਨ ਅਤੇ ਰੋਗੀ ਤੇ ਬਜ਼ੁਰਗਾਂ ਨੂੰ ਆਰਾਮਦਾਇਕ ਜੀਵਨ ਪ੍ਰਦਾਨ ਕੀਤਾ ਜਾ ਰਿਹਾ ਹੈ। ਡਾ. ਇੰਦਰਜੀਤ ਕੌਰ ਨੇ ਭਗਤ ਜੀ ਦੀ ਤਰ੍ਹਾਂ ਹੀ ਆਪਣਾ ਜੀਵਨ ਦੀਨ ਦੁਖੀਆਂ ਦੀ ਸੇਵਾ ਨੂੰ ਸਮਰਪਿਤ ਕਰ ਦਿੱਤਾ ਹੈ।

ਮਰੀਜ਼ਾਂ ਦੇ ਇਲਾਜ ਲਈ ਪਿੰਗਲਵਾੜੇ ਵਿਚ ਇਕ ਡਿਸਪੈਂਸਰੀ ਅਤੇ ਲੈਬੋਰਟਰੀ ਦੀ ਸੁਵਿਧਾ ਵੀ ਉਪਲਬਧ ਹੈ, ਜਿਸ ਦਾ ਸਲਾਨਾ ਖ਼ਰਚ ਲਗਭਗ 40 ਲੱਖ ਰੁਪਏ ਹੈ। ਮਾਨਸਿਕ ਰੋਗੀਆਂ ਅਤੇ ਮਰੀਜ਼ਾਂ ਦੀ ਦੇਖਭਾਲ ਦੇ ਲਈ ਟੈਕਨੀਕਲ ਸਟਾਫ਼ ਅਤੇ ਨਰਸਾਂ, ਫਾਰਮਾਸਿਸਟ, ਲੈਬੋਰਟਰੀ ਟੈਕਨੀਸ਼ੀਅਨ ਦੀ ਵਿਵਸਥਾ ਕੀਤੀ ਗਈ ਹੈ। ਦੁਰਘਟਨਾ ਗ੍ਰਸਤ ਲੋਕਾਂ ਦੀ ਸਹਾਇਤਾ ਲਈ ਟਰੌਮਾ ਵੈਨ ਅਤੇ ਐਂਬੂਲੈਂਸ ਦੀ ਸੁਵਿਧਾ ਵੀ ਸੰਸਥਾ ਕੋਲ ਹੈ। ਜ਼ਰੂਰਤਮੰਦ ਅੰਗਹੀਣਾਂ ਦੇ ਲਈ ਇਕ ਬਨਾਵਟੀ ਅੰਗਾਂ ਦਾ ਕੇਂਦਰ ਵੀ ਪਿੰਗਲਵਾੜੇ ਦੀ ਮਾਨਾਂਵਾਲਾ ਸ਼ਾਖਾ ਵਿਚ ਸਥਾਪਿਤ ਕੀਤਾ ਗਿਆ ਹੈ, ਜਿਸ ਦਾ ਲਾਭ 125 ਤੋਂ ਜ਼ਿਆਦਾ ਵਿਅਕਤੀ ਪ੍ਰਾਪਤ ਕਰ ਚੁੱਕੇ ਹਨ। ਓਪਰੇਸ਼ਨ ਕਰਨ ਲਈ ਓਪਰੇਸ਼ਨ ਥੀਏਟਰ ਦੀ ਸਹੂਲਤ ਵੀ ਪਿੰਗਲਵਾੜੇ ਕੋਲ ਹੈ। ਪੋਲੀਓ ਗ੍ਰਸਤ ਅਤੇ ਜ਼ਰੂਰਤਮੰਦ ਲੋਕਾਂ ਨੂੰ ਮੁਫ਼ਤ ਟਰਾਈਸਾਈਕਲ ਵੀ ਪਿੰਗਲਵਾੜੇ ਵਲੋਂ ਦਿੱਤੇ ਜਾਂਦੇ ਹਨ। ਬਜ਼ੁਗਾਂ ਲਈ ਆਸ਼ਰਮ ਸਾਲ 2003 ਤੋਂ ਪਿੰਗਲਵਾੜੇ ਵੱਲੋਂ ਚਲਾਇਆ ਜਾ ਰਿਹਾ ਹੈ, ਜਿਸ ਦੇ ਵਿਸਥਾਰ ਦੀ ਯੋਜਨਾ ਹੈ। 40 ਕਮਰਿਆਂ ਵਾਲੇ ਬਿਰਧ ਆਸ਼ਰਮ ਵਿਚ 300 ਪੁਰਸ਼ ਅਤੇ 350 ਇਸਤਰੀਆਂ ਦੇ ਰਹਿਣ ਲਈ ਵਿਵਸਥਾ ਹੈ।

ਭਗਤ ਜੀ ਨੇ ਸਿੱਖਿਆ ਦੀ ਮਹੱਤਤਾ ਨੂੰ ਪਹਿਚਾਣ ਦੇ ਹੋਏ ਗਿਆਨ ਦੀ ਸੇਵਾ ਲਈ ਭਰਪੂਰ ਯਤਨ ਕੀਤੇ ਹਨ, ਜਿਨ੍ਹਾਂ ਨੂੰ ਡਾ. ਇੰਦਰਜੀਤ ਕੌਰ ਨੇ ਹੋਰ ਫੈਲਾਇਆ। ਮਾਨਾਂਵਾਲਾ ਵਿਚ 'ਭਗਤ ਪੂਰਨ ਸਿੰਘ ਆਦਰਸ਼ ਸਕੂਲ' ਸਥਾਪਿਤ ਕੀਤਾ ਗਿਆ ਹੈ, ਜਿਸ ਵਿਚ ਲਗਭਗ 500 ਵਿਦਿਆਰਥੀ ਬਿਨਾਂ ਫ਼ੀਸ ਸਿੱਖਿਆ ਪ੍ਰਾਪਤ ਕਰਦੇ ਹਨ। ਇਹ ਬੱਚੇ ਅਜਿਹੇ ਪਰਿਵਾਰਾਂ ਵਿਚੋਂ ਹਨ, ਜਿਨ੍ਹਾਂ ਦੇ ਮਾਤਾ-ਪਿਤਾ ਸਿੱਖਿਆ ਦਾ ਖ਼ਰਚਾ ਸਹਿਣ ਤੋਂ ਅਸਮਰੱਥ ਹਨ। 47 ਬੱਚੇ ਅਜਿਹੇ ਵੀ ਸਿੱਖਿਆ ਪ੍ਰਾਪਤ ਕਰ ਰਹੇ ਹਨ, ਜਿਨ੍ਹਾਂ ਦਾ ਪਾਲਣ-ਪੋਸ਼ਣ ਪਿੰਗਲਵਾੜੇ ਵਿਚ ਹੀ ਹੋਇਆ ਹੈ।

ਭਗਤ ਜੀ ਦੀ ਯਾਦ ਨੂੰ ਸਮਰਪਿਤ ਇਕ ਭਗਤ ਪੂਰਨ ਸਿੰਘ ਆਦਰਸ਼ ਸਕੂਲ, ਬੁੱਟਰ ਕਲਾਂ ਵਿਚ ਵੀ ਹੈ, ਜਿੱਥੇ 285 ਬੱਚੇ ਬਿਨਾਂ ਫ਼ੀਸ ਸਿੱਖਿਆ ਪ੍ਰਾਪਤ ਕਰ ਰਹੇ ਸਨ। ਕੋਸ਼ਿਸ਼ ਇਹ ਕੀਤੀ ਹੈ ਕਿ ਇਨ੍ਹਾਂ ਬੱਚਿਆਂ ਨੂੰ ਆਧੁਨਿਕ ਢੰਗ ਨਾਲ ਸਿੱਖਿਆ ਪ੍ਰਦਾਨ ਕੀਤਾ ਜਾਵੇ ਤਾਂ ਜੋ ਇਹ ਕਿਸੇ ਵੀ ਤਰ੍ਹਾਂ ਦੀ ਹੀਨਭਾਵਨਾ ਤੋਂ ਗ੍ਰਸਤ ਨਾ ਹੋਣ। ਮਾਨਾਂਵਾਲਾ ਸਕੂਲ ਵਿਚ ਸਿੱਖਿਆ ਪ੍ਰਾਪਤ ਕਰ ਰਹੀਆਂ ਲੜਕੀਆਂ ਦੇ ਲਈ ਹੋਸਟਲ ਦੀ ਸੁਵਿਧਾ ਵੀ ਹੈ। ਸੰਗਰੂਰ ਵਿਚ ਪਿੰਗਲਵਾੜੇ ਦੀ ਸ਼ਾਖਾ ਵਿਚ ਵੀ ਲੜਕੀਆਂ ਦੇ ਲਈ ਹੋਸਟਲ ਦੀ ਸਥਾਪਨਾ ਕੀਤੀ ਗਈ ਹੈ, ਜਿੱਥੋਂ ਲੜਕੀਆਂ ਵੱਖਰੇ-ਵੱਖਰੇ ਸਕੂਲਾਂ ਵਿਚ ਸਿੱਖਿਆ ਪ੍ਰਾਪਤ ਕਰਨ ਲਈ ਜਾਂਦੀਆਂ ਹਨ। ਇਸੇ ਹੋਸਟਲ ਵਿਚ ਰਹਿ ਰਹੀ ਇਕ ਲੜਕੀ ਨੇ

ਆਰਕੀਟੈਕਟ ਅਸਿਸਟੈਂਟ ਦਾ ਡਿਪਲੋਮਾ ਕੀਤਾ ਹੈ।

ਪਿੰਗਲਵਾੜੇ ਦੇ 55 ਮੰਦਬੁੱਧੀ ਬੱਚਿਆਂ ਲਈ ਪਿੰਗਲਵਾੜੇ ਦੀ ਮੁੱਖ ਸ਼ਾਖਾ ਵਿਚ ਭਗਤ ਪੂਰਨ ਸਿੰਘ ਸਕੂਲ ਆਫ਼ ਸਪੈਸ਼ਲ ਐਜੂਕੇਸ਼ਨ ਸਥਾਪਿਤ ਕੀਤਾ ਗਿਆ ਹੈ। ਲੜਕੀਆਂ ਨੂੰ ਸਿੱਖਿਆ ਦੇ ਨਾਲ ਨਾਲ ਵੱਖਰੇ-ਵੱਖਰੇ ਕਿੱਤਿਆਂ ਜਿਵੇਂ ਸਿਲਾਈ, ਕਢਾਈ, ਮੋਮਬੱਤੀਆਂ ਬਨਾਉਣਾ ਆਦਿ ਦੀ ਸਿਖਲਾਈ ਵੀ ਦਿੱਤੀ ਹੈ। ਇਸ ਤੋਂ ਇਲਾਵਾ, ਲੜਕੀਆਂ ਨੂੰ ਸੰਗੀਤ ਦੀ ਸਿੱਖਿਆ ਵੀ ਦਿੱਤੀ ਜਾਂਦੀ ਹੈ। ਸੂਚਨਾ ਅਤੇ ਟੈਕਨਾਲੋਜੀ ਦੇ ਇਸ ਯੁੱਗ ਵਿਚ ਕੰਪਿਊਟਰ ਦੀ ਸਿੱਖਿਆ ਤੋਂ ਬਿਨਾਂ ਮਨੁੱਖ ਅਯੋਗ ਹੈ। ਇਸ ਗੱਲ ਨੂੰ ਧਿਆਨ ਵਿਚ ਰੱਖਦੇ ਹੋਏ ਪਿੰਗਲਵਾੜੇ ਦੇ ਬੱਚਿਆਂ ਲਈ ਕੰਪਿਊਟਰ ਦੀ ਵਿਵਸਥਾ ਕੀਤੀ ਗਈ ਹੈ। ਸਿੱਖਿਆ ਪ੍ਰਾਪਤੀ ਤੋਂ ਬਾਅਦ ਨੌਜਵਾਨ ਲੜਕੇ ਅਤੇ ਲੜਕੀਆਂ ਲਈ ਯੋਗ ਜੀਵਨਸਾਥੀ ਲੱਭ ਕੇ ਉਨ੍ਹਾਂ ਦੇ ਵਿਆਹ ਕਰ ਦਿੱਤੇ ਜਾਂਦੇ ਹਨ। ਹੁਣ ਤੱਕ 26 ਲੜਕੀਆਂ ਅਤੇ ਦੋ ਲੜਕਿਆਂ ਦੇ ਵਿਆਹ ਇਸ ਸੰਸਥਾ ਵੱਲੋਂ ਕਰਵਾਏ ਜਾ ਚੁੱਕੇ ਹਨ।

ਭਗਤ ਪੂਰਨ ਸਿੰਘ ਜੀ ਦੇ ਕਈ ਸੁਪਨੇ ਹਨ, ਜਿਨ੍ਹਾਂ ਨੂੰ ਪੂਰਾ ਕਰਨ ਲਈ ਉਹ ਸਦਾ ਯਤਨਸ਼ੀਲ ਰਹਿੰਦੇ ਹਨ। ਬਜ਼ੁਰਗਾਂ, ਰੋਗੀਆਂ ਤੇ ਨਿਆਸਰਿਆਂ ਲੋਕਾਂ ਦੀ ਸੁਖ-ਸੁਵਿਧਾ ਤੇ ਉਨ੍ਹਾਂ ਨੂੰ ਟਿਕਾਣਾ ਦੇਣ ਤੋਂ ਇਲਾਵਾ ਉਨ੍ਹਾਂ ਦਾ ਇਕ ਸੁਪਨਾ ਸਿੱਖਿਆ ਦਾ ਪਸਾਰ ਕਰਨਾ ਸੀ, ਜਿਸ ਲਈ ਉਹ ਆਪ ਵੀ ਸਾਹਿਤ ਸਿਰਜਦੇ ਸਨ ਤੇ ਲੋਕਾਂ ਨੂੰ ਪ੍ਰੇਰਿਤ ਉਨ੍ਹਾਂ ਕੋਲੋਂ ਵੱਖਰੇ-ਵੱਖਰੇ ਵਿਸ਼ਿਆਂ 'ਤੇ ਲੇਖ ਲਿਖਵਾਉਂਦੇ ਸਨ। ਇਹ ਹੀ ਨਹੀਂ ਜੇ ਉਨ੍ਹਾਂ ਨੂੰ ਕਿਸੇ ਪੁਸਤਕ, ਰਸਾਲੇ ਆਦਿ ਵਿਚ ਕੋਈ ਲੇਖ ਚੰਗਾ ਲੱਗਦਾ ਸੀ ਤਾਂ ਉਸ ਦੀਆਂ ਕਾਪੀਆਂ ਤਿਆਰ ਕਰਵਾਉਂਦੇ ਸਨ। ਇਹ ਸਾਰਾ ਸਾਹਿਤ ਮੁਫ਼ਤ ਲੋਕਾਂ ਵਿਚ ਵੰਡਦੇ ਸਨ ਤਾਂ ਜੋ ਕਿ ਲੋਕ ਇਸ ਤੋਂ ਲਾਭ ਲੈ ਸਕਣ। ਪਿੰਗਲਵਾੜੇ ਵਿਚ ਸਥਾਪਿਤ ਪ੍ਰਿੰਟਿੰਗ ਪ੍ਰੈੱਸ ਵਿਚ ਧਾਰਮਿਕ, ਸਮਾਜਿਕ, ਨੈਤਿਕ, ਸਿਹਤ ਅਤੇ ਵਾਤਾਵਰਣ ਆਦਿ ਸੰਬੰਧੀ ਸਾਹਿਤ ਪ੍ਰਕਾਸ਼ਤ ਕਰਵਾ ਕੇ ਮੁਫ਼ਤ ਵੰਡਿਆ ਜਾਂਦਾ ਹੈ। ਪਿੰਗਲਵਾੜੇ ਦੀ ਪ੍ਰੈੱਸ ਤੇ ਪਬਲੀਸਿਟੀ ਦਾ ਸਲਾਨਾ ਖ਼ਰਚ 35 ਲੱਖ ਰੁਪਏ ਤੋਂ ਉੱਪਰ ਹੈ।

ਵਾਤਾਵਰਣ ਦੀ ਸਾਂਭ-ਸੰਭਾਲ ਭਗਤ ਜੀ ਦੇ ਜੀਵਨ ਦਾ ਇਕ ਹੋਰ ਮਹੱਤਵਪੂਰਨ ਉਦੇਸ਼ ਸੀ। ਭਗਤ ਜੀ ਦੀ ਪਿੰਗਲਵਾੜਾ ਸੰਸਥਾ ਨੇ ਇਸ ਉਦੇਸ਼ ਲਈ ਇਸ ਸੰਬੰਧੀ ਸਾਹਿਤ ਵੰਡਣ ਤੋਂ ਇਲਾਵਾ ਦਰਖ਼ਤ ਵੀ ਲਗਵਾਏ। ਇਹ ਦਰਖ਼ਤ ਕਾਲਜਾਂ, ਸਕੂਲਾਂ, ਸ਼ਮਸ਼ਾਨਘਾਟ ਅਤੇ ਸਰਵਜਨਿਕ ਸਥਾਨਾਂ 'ਤੇ ਲਗਾਏ ਗਏ। 2003 ਤਕ ਭਗਤ ਜੀ ਦੀ ਸੰਸਥਾ ਦੁਆਰਾ 15000 ਤੇ 2004 ਵਿਚ 14000 ਦਰੱਖ਼ਤ ਲਗਾਏ ਜਾ ਚੁੱਕੇ ਹਨ। ਵੱਖ-ਵੱਖ ਕਿਸਮਾਂ ਦੇ ਦਰਖ਼ਤਾਂ ਦੀ ਪਨੀਰੀ ਤਿਆਰ ਕਰਨ ਲਈ ਪਿੰਗਲਵਾੜੇ ਦੀ ਆਪਣੀ ਹੀ ਨਰਸਰੀ ਹੈ। ਵਾਤਾਵਰਣ ਦੀ ਸਾਫ਼-ਸਫ਼ਾਈ ਲਈ ਭਗਤ ਜੀ ਨੇ ਪੈਟਰੋਲ ਅਤੇ ਡੀਜ਼ਲ ਆਦਿ ਦੇ ਪ੍ਰਯੋਗ ਵਿਚ ਵੀ ਸੰਜਮ ਵਰਤਣ ਲਈ ਜ਼ੋਰ ਦਿੱਤਾ।

ਭਗਤ ਜੀ ਬਿਜਲੀ ਅਤੇ ਪਾਣੀ ਦੀ ਬੱਚਤ ਅਤੇ ਮਹੱਤਤਾ ਵੱਲ ਸਾਰਿਆਂ ਦਾ ਧਿਆਨ ਆਕਰਸ਼ਤ ਕਰਨਾ ਚਾਹੁੰਦੇ ਸਨ। ਇਸ ਦੇ ਲਈ ਮੀਂਹ ਦੇ ਪਾਣੀ ਨੂੰ ਫਿਰ ਧਰਤੀ ਤੱਕ ਪਹੁੰਚਾਉਣ ਲਈ ਇਕ ਯੋਜਨਾ (Water Harvesting Scheme) ਤਿਆਰ ਕੀਤੀ ਗਈ

ਹੈ। ਬਿਜਲੀ ਦੀ ਬੱਚਤ ਲਈ ਪਿੰਗਲਵਾੜੇ ਦੇ ਸਾਰੇ ਵਾਰਡਾਂ ਵਿਚ ਸੋਲਰ ਸਿਸਟਮ ਦਾ ਪ੍ਰਯੋਗ ਕੀਤਾ ਗਿਆ। ਗੋਬਰ ਗੈਸ ਪਲਾਂਟ ਲਗਾਉਣ ਦੀ ਯੋਜਨਾ ਵੀ ਬਣਾਈ ਗਈ ਹੈ।

ਜਿਹੜੇ ਵੀ ਕੰਮ ਭਗਤ ਪੂਰਨ ਸਿੰਘ ਨੇ ਸਮਾਜ-ਸੇਵਾ ਪ੍ਰਤੀ ਕੀਤੇ, ਜੋ ਉਨ੍ਹਾਂ ਦੇ ਸੁਪਨਿਆਂ ਨੂੰ ਸਾਕਾਰ ਕਰਨ ਲਈ ਉਨ੍ਹਾਂ ਦੀ ਉੱਤਰਾਧਿਕਾਰੀ ਡਾ. ਇੰਦਰਜੀਤ ਕੌਰ ਅਤੇ ਉਨ੍ਹਾਂ ਦੇ ਸਹਿਯੋਗੀ ਕਰ ਰਹੇ ਹਨ, ਉਨ੍ਹਾਂ ਲਈ ਆਰਥਿਕ ਸਹਾਇਤਾ ਦਾਨੀ ਲੋਕ ਦੇ ਰਹੇ ਹਨ। ਜਿੰਨਾਂ ਦਿਨਾਂ ਵਿਚ ਭਗਤ ਜੀ ਨੇ ਸਮਾਜ-ਸੇਵਾ ਦਾ ਕਾਰਜ ਆਰੰਭਿਆ ਸੀ ਉਦੋਂ ਵੀ ਉਹ ਬਜ਼ੁਰਗ ਅਤੇ ਬੇ-ਸਹਾਰਾ ਲੋਕਾਂ ਦੇ ਲਈ ਖਾਣਾ, ਪੈਸਾ ਆਦਿ ਇਕੱਤਰ ਕਰਦੇ ਸਨ। ਅੱਜ ਵੀ ਉਨ੍ਹਾਂ ਦਾ ਸਥਾਪਿਤ ਕੀਤਾ ਹੋਇਆ ਪਿੰਗਲਵਾੜਾ ਦਾਨ ਦੇ ਆਧਾਰ 'ਤੇ ਹੀ ਚਲਾਇਆ ਤੇ ਵਿਕਸਿਤ ਕੀਤਾ ਜਾ ਰਿਹਾ ਹੈ। ਦੇਸ-ਵਿਦੇਸ ਤੋਂ ਦਾਨੀ ਸੱਜਣ ਦਾਨ ਭੇਜਦੇ ਹਨ, ਭਗਤ ਜੀ ਦੇ ਆਦਰਸ਼ਾਂ ਦੀ ਪੂਰਤੀ ਲਈ, ਉਨ੍ਹਾਂ ਦੁਆਰਾ ਆਰੰਭੀ ਸੇਵਾ ਲਈ।

ਭਗਤ ਜੀ ਨੇ ਅਨਮੋਲ ਆਦਰਸ਼ਾਂ ਅਤੇ ਉਨ੍ਹਾਂ ਦੀ ਪੂਰਤੀ ਦੇ ਯਤਨਾਂ ਦੇ ਲਈ ਭਗਤ ਜੀ ਦਾ ਨਾਮ ਅਮਰ ਰਹੇਗਾ। ਪ੍ਰਸਿੱਧ ਜਰਨਲਿਸਟ ਸ੍ਰੀ ਵੀ.ਐੱਨ. ਨਰਾਇਣ ਦਾ ਕਹਿਣਾ ਹੈ ਕਿ, 'ਪਰਮਾਤਮਾ ਉਨ੍ਹਾਂ ਦੀ ਮਦਦ ਕਰਦਾ ਹੈ, ਜੋ ਆਪਣੀ ਮਦਦ ਆਪ ਕਰਦੇ ਹਨ ਪਰ ਭਗਤ ਜੀ ਨੇ ਉਨ੍ਹਾਂ ਦੀ ਮਦਦ ਕੀਤੀ ਜੋ ਆਪਣੀ ਮਦਦ ਆਪ ਕਰਨ ਤੋਂ ਅਸਮਰੱਥ ਸਨ।' ਪ੍ਰਸਿੱਧ ਵਿਦਵਾਨ ਸਰਦਾਰ ਖੁਸ਼ਵੰਤ ਸਿੰਘ ਜੀ ਦਾ ਕਹਿਣਾ ਹੈ ਕਿ 'ਉਸ ਯਾਤਰੀ ਦੀ ਯਾਤਰਾ ਅਧੂਰੀ ਹੈ, ਜੋ ਅੰਮ੍ਰਿਤਸਰ ਜਾ ਕੇ ਅੰਮ੍ਰਿਤਸਰ ਦੇ ਦਰਸ਼ਨ ਤੋਂ ਬਾਅਦ ਪਿੰਗਲਵਾੜੇ ਦੇ ਦਰਸ਼ਨ ਨਹੀਂ ਕਰਦਾ'।

ਭਗਤ ਜੀ ਦੀ ਨਿਸ਼ਕਾਮ ਸਮਾਜ-ਸੇਵਾ ਦੇ ਕਾਰਨ ਉਨ੍ਹਾਂ ਨੂੰ ਕਈ ਸਭਾ ਸੋਸਾਇਟੀਆਂ ਆਦਿ ਦੁਆਰਾ ਕਈ ਸਨਮਾਨ ਪ੍ਰਦਾਨ ਕੀਤੇ ਗਏ ਸਨ, ਜੋ ਵਿਸ਼ੇਸ਼ ਸਨਮਾਨ ਉਨ੍ਹਾਂ ਨੂੰ ਪ੍ਰਾਪਤ ਹੋਏ ਉਨ੍ਹਾਂ ਵਿਚੋਂ ਪਦਮ ਸ਼੍ਰੀ (ਰਾਸ਼ਟਰੀ ਪੁਰਸਕਾਰ, ਜੋ ਉਨ੍ਹਾਂ ਨੇ ਬਲੂ ਸਟਾਰ ਓਪਰੇਸ਼ਨ ਤੋਂ ਬਾਅਦ ਵਾਪਸ ਕਰ ਦਿੱਤਾ), ਹਾਰਮੋਨੀ ਅਵਾਰਡ (ਰਾਸ਼ਟਰੀ ਪੁਰਸਕਾਰ), ਲੋਕ ਰਤਨ ਅਵਾਰਡ, ਭਾਈ ਘਨੱਈਆ ਅਵਾਰਡ (ਮਾਨਵਧਿਕਾਰ ਸੰਗਠਨ), ਸਰਬੱਤ ਦਾ ਭਲਾ ਪੁਰਸਕਾਰ ਆਦਿ ਸ਼ਾਮਿਲ ਹਨ। ਪਰ ਇਨ੍ਹਾਂ ਵਿਚੋਂ ਸਭ ਤੋਂ ਵੱਡਾ ਸਨਮਾਨ, ਜੋ ਉਨ੍ਹਾਂ ਨੂੰ ਪ੍ਰਾਪਤ ਹੈ, ਉਹ ਲੋਕਾਂ ਦੁਆਰਾ ਦਿੱਤਾ ਗਿਆ ਸਤਿਕਾਰ ਅਤੇ ਪਿਆਰ ਹੈ। ਅੱਜ ਵੀ ਉਨ੍ਹਾਂ ਦੇ ਪ੍ਰੇਮੀ ਉਨ੍ਹਾਂ ਨੂੰ ਆਪਣੇ ਵਿਚ ਉਸੇ ਤਰ੍ਹਾਂ ਮਹਿਸੂਸ ਕਰਦੇ ਹਨ ਜਿਵੇਂ ਉਨ੍ਹਾਂ ਦੇ ਜੀਵਨ ਕਾਲ ਵਿਚ ਕਰਦੇ ਸਨ। ਹਾਲਾਂਕਿ ਭਗਤ ਜੀ 5 ਅਗਸਤ, 1992 ਨੂੰ ਇਸ ਨਾਸ਼ਵਾਨ ਸੰਸਾਰ ਨੂੰ ਛੱਡ ਗਏ ਹਨ ਪਰ ਫਿਰ ਵੀ ਉਨ੍ਹਾਂ ਦੇ ਆਦਰਸ਼, ਉਨ੍ਹਾਂ ਦੇ ਕਾਰਜ, ਉਨ੍ਹਾਂ ਦੁਆਰਾ ਸਥਾਪਤ ਕੀਤਾ ਗਿਆ ਪਿੰਗਲਵਾੜਾ ਤੇ ਨਿਰੰਤਰ ਸਮਾਜ ਸੇਵਾ ਵਿਚ ਜੁੜੇ ਹੋਏ ਉਨ੍ਹਾਂ ਦੇ ਸਹਿਯੋਗੀ ਇਹੋ ਅਹਿਸਾਸ ਕਰਵਾਉਂਦੇ ਹਨ ਕਿ ਭਗਤ ਜੀ ਅੱਜ ਵੀ ਸਾਡੇ ਵਿਚ ਮੌਜੂਦ ਹਨ।

## ਹਵਾਲੇ ਅਤੇ ਟਿੱਪਣੀਆਂ

1. ਕਾਨ੍ਹ ਸਿੰਘ ਨਾਭਾ, ਮਹਾਨਕੋਸ਼, ਪੰਨਾ 171.
2. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਪੰਨਾ 82.
3. ਮਨਮੁਖ ਮਨਿ ਅਜਿਤੁ ਹੈ ਦੂਜੇ ਲਗੈ ਜਾਇ ॥
   ਤਿਸ ਨੋ ਸੁਖ ਸੁਪਨੈ ਨਹੀਂ ਦੁਖੇ ਦੁਖ ਵਿਹਾਇ ॥
   ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ ॥
   ਇਹ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ ॥ ਗੁਰੂ ਗ੍ਰੰਥ ਸਾਹਿਬ, ਪੰਨਾ 644
4. ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ ॥ ਉਹੀ, ਪੰਨਾ 1062
5. ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥ ਹਉਮੈ ਮੇਰਾ ਠਾਕਿ ਰਹਾਇਆ ॥ ਉਹੀ, ਪੰਨਾ 110
6. ਉਹੀ, ਪੰਨਾ 1419.
7. ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ ॥ ਉਹੀ, ਪੰਨਾ 506
8. ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ... ॥ ਉਹੀ, ਪੰਨਾ 490
9. ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ... ॥ ਉਹੀ, ਪੰਨਾ 65
10. ਹਉਮੈ ਕਰਮ ਕਮਾਵਦੇ ਜਮਡੰਡੁ ਲਗੈ ਤਿਨ ਆਇ ॥
    ਜਿ ਸਤਿਗੁਰੁ ਸੇਵਨਿ ਸੇ ਉਬਰੇ ਹਰਿ ਸੇਤੀ ਲਿਵ ਲਾਇ ॥ ਉਹੀ
11. ਗੁਰਮੁਖਿ ਸੇਵਾ ਪ੍ਰਾਨ ਅਧਾਰਾ ॥ ਉਹੀ, ਪੰਨਾ 229
12. ਮਹਾਨ ਕੋਸ਼, ਪੰਨਾ 38.

# ਮਨੁੱਖਤਾ ਦੀ ਸੇਵਾ ਨੂੰ ਸਮਰਪਿਤ 'ਸੈਂਟਰਲ ਖਾਲਸਾ ਯਤੀਮਖਾਨਾ' ਅੰਮ੍ਰਿਤਸਰ

**ਪ੍ਰਿੰ. ਜਸਵਿੰਦਰ ਕੌਰ ਮਾਹਲ***

ਸਮੁੱਚੇ ਗੁਰਬਾਣੀ ਗਿਆਨ ਭੰਡਾਰ ਵਿਚ ਮਨੁੱਖਤਾ ਦੀ ਸੇਵਾ ਦਾ ਮਹਾਨ ਕਾਰਜ ਬੜੀ ਸਪਸ਼ਟਤਾ ਸਹਿਤ ਦਰਜ ਹੈ। ਇਸ ਵਡਮੁੱਲੀ ਸਿਖਿਆ ਉਪਰ ਚਲ ਕੇ ਜੀਵ ਵਿਅਕਤੀ ਆਪਣਾ ਲੋਕ ਅਤੇ ਪ੍ਰਲੋਕ ਸਵਾਰਦਾ ਅਤੇ ਸਿੰਗਾਰਦਾ ਹੋਇਆ ਮਨੁੱਖਾ ਜਾਮੇ ਦੇ ਅੰਤਿਮ ਲਕਸ਼ ਪ੍ਰਭੂ ਪ੍ਰਾਪਤੀ, ਪਰਮਾਤਮਾ ਦੀ ਬਣਾਈ ਖਲਕਤ ਦੀ ਸੇਵਾ ਨੂੰ ਸਮਰਪਤ ਹੋ ਕੇ ਪ੍ਰਾਪਤ ਕਰ ਸਕਦਾ ਹੈ।

ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸੈ ਬਾਹਰਾ ਜੀਉ ॥[1]

ਗੁਰਬਾਣੀ ਵਿਚ ਚਾਰ ਕਿਸਮ ਦੀ ਸੇਵਾ ਤਨ, ਮਨ, ਧਨ ਅਤੇ ਸੁਰਤਿ ਮਨੁੱਖ ਲਈ ਜਿਉਦੇ ਜੀਅ ਅਗਿਆਨਤਾ ਦੀ ਭੜਕਣ ਮਿਟਾ ਕੇ ਗਿਆਨ ਦਾ ਪ੍ਰਕਾਸ਼ ਵਿਖਾਉਣ ਦੇ ਸਮਰਥ ਹੈ। ਤਨ ਦੁਆਰਾ ਕੀਤੀ ਸੇਵਾ ਮਨੁੱਖ ਨੂੰ ਮਨੁੱਖ ਬਣਾਉਦੀ ਹੈ ਅਤੇ ਮਨ ਨੂੰ ਜਿੱਤ ਕੇ ਕੀਤੀ ਸੇਵਾ, "ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲ ਪਛਾਣੁ"[2] ਦੇ ਸਹੀ ਅਰਥਾਂ ਵਲ ਤੋਰਦੀ ਹੈ। ਧਨ ਦੁਆਰਾ ਕੀਤੀ ਸੇਵਾ, ਕੱਚਾ ਧਨ ਜੋ ਚੋਰੀ ਹੋ ਜਾਂਦਾ ਹੈ, ਭਾਵੇ ਜਿੰਨਾ ਮਰਜ਼ੀ ਇੱਕਠਾ ਕਰ ਲਵੋ ਨਾਲ ਨਹੀ ਨਿਭਦਾ, ਸੱਚਾ ਧਨ ਪ੍ਰਭੂ ਦੇ ਨਾਮ ਵੱਲ ਸੰਕੇਤ ਹੈ ਜੋ ਅੰਤ ਵੇਲੇ ਮਨੁੱਖ ਨੂੰ ਜਮਾਂ ਦੇ ਫਾਹੇ ਤੋਂ ਬਚਾਉਦਾ ਹੈ। ਆਪਣੇ ਅਮੋਲਿਕ ਜੀਵਨ ਵਿਚ ਦਾਨ ਰੂਪੀ ਧਨ ਜੋ ਆਪਣੇ ਹੀ ਕੰਮ ਆਉਦਾ ਹੈ ਕਿਸੇ ਝਗੜੇ ਝਮੇਲੇ ਵਿਚ ਨਹੀਂ ਪਾਉਂਦਾ, ਜੋੜਨਾ ਜੀਵਨ ਦੀ ਵੱਡੀ ਪ੍ਰਾਪਤੀ ਹੈ। ਸੁਰਤਿ ਦੀ ਸੇਵਾ, ਕਿਉਕਿ ਮਨੁੱਖ ਇਹ ਸੇਵਾ ਆਪਣਾ ਆਪਾ ਸਮਰਪਿਤ ਕਰਕੇ ਗੁਰੂ ਦੇ ਗਿਆਨ ਅਤੇ ਸੱਚ ਨੂੰ ਸਮਝ ਕੇ ਕਰਦਾ ਹੈ, ਇਹ "ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ" ਵਾਲੀ ਭਾਵਨਾ ਬਣ ਜਾਂਦੀ ਹੈ। ਹੋਰ ਵੀ ਕਈ ਕਿਸਮ ਦੀਆਂ ਸੇਵਾਵਾਂ ਦਾ ਜੋ ਮਨੱ.ਖ ਕਰ ਸਕਦਾ ਹੈ ਇਸ ਦੇ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਦੇਸ਼ ਅਤੇ ਸੰਦੇਸ਼ ਮਿਲਦੇ ਹਨ।

ਅਨਿਕ ਭਾਤ ਕਰਿ ਸੇਵਾ ਕਰੀਐ ॥
ਜੀਉ ਪ੍ਰਾਨ ਧਨੁ ਆਗੈ ਧਰੀਐ ॥[3]

ਸੇਵਾ ਦੇ ਸਿਧਾਂਤ ਦੇ ਅਨੁਸਾਰ ਸਮਾਜ ਵਿਚ ਰੁਲਦੀ ਫਿਰਦੀ ਬੇ-ਸਹਰਾ ਮਨੁੱਖਤਾ ਦੀ ਅੰਸ਼ ਜਿਸ ਵਿਚ ਅਕਾਲ ਪੁਰਖ ਆਪ ਵਿਦਮਾਨ ਹੈ ਦੀ ਸੇਵਾ ਸੰਭਾਲ ਲਈ ਕਈ ਉਘੀਆਂ ਅਤੇ ਮਹਾਨ ਸੰਸਥਾਵਾਂ ਵਲੋਂ ਅਨਾਥਆਲੇ, ਯਤੀਮਖਾਨੇ ਅਤੇ ਇਸ ਨਾਲ ਹੋਰ

*ਪ੍ਰਿੰਸੀਪਲ, ਭਾਈ ਵੀਰ ਸਿੰਘ ਗੁਰਮਤਿ ਕਾਲਜ, ਪੁਤਲੀਘਰ, ਅੰਮ੍ਰਿਤਸਰ।

ਸਬੰਧਤ ਸਥਾਨਾਂ ਦਾ ਆਯੋਜਨ ਕੀਤਾ ਹੋਇਆ ਹੈ।

ਸਿੱਖ ਚਿੰਤਨ ਅਨੁਸਾਰ ਪਰਉਪਕਾਰ ਅਤੇ ਪਰਸੁਅਰਥ ਨਾਲ ਕੀਤੇ ਕੰਮਾ ਦਾ ਨਾਮ ਹੀ ਸੇਵਾ ਹੈ। ਸੇਵਾ ਹਉਮੈ ਹੰਕਾਰ ਨੂੰ ਤਿਆਗ ਤਨ, ਮਨ, ਧਨ ਦੀ ਕੁਰਬਾਨੀ ਮੰਗਦੀ ਹੈ ਸੇਵਾ ਕਰਦਿਆਂ ਮਨੁੱਖਾਂ ਦੀ ਜਦੋਂ ਇਹ ਮਨੋ ਸੋਚ ਬਣ ਜਾਵੇ ਕਿ ਅਸੀ ਮਨੁੱਖਤਾ ਦੀ ਨਹੀ ਸਗੋ ਗੁਰੂ ਦੀ ਸੇਵਾ ਕਰ ਰਹੇ ਹਾਂ ਭਾਵ ਸੇਵਾ ਉਦੋਂ ਪ੍ਰਫੁੱਲਤ ਹੈ ਜਦੋਂ ਮਨੁੱਖ ਆਪਦੇ ਹੀ ਅੰਦਰ ਵਸਦੀ ਹੋਈ ਜੋਤ ਹਰ ਇਕ ਵਿਚ ਵੇਖਣੀ ਸ਼ੁਰੂ ਕਰ ਦਿੰਦਾ ਹੈ।

ਸਭ ਮਹਿ ਜੋਤਿ ਹੈ ਸੋਇ ਤਿਸ ਦੈ ਚਾਨਣ ਸਭ ਮਹਿ ਚਾਨਣ ਹੋਇ॥
ਏਕ ਨੂਰ ਤੇ ਸਭ ਜਗਿ ਉਪਜਿਆ ਕਉਨ ਭਲੇ ਕੋ ਮੰਦੈ॥[4]

ਇਸੇ ਗੁਰਮਤਿ ਸਿਧਾਂਤ ਦੇ ਤਹਿਤ ਸੈਂਟਰਲ ਖਾਲਸਾ ਯਤੀਮਖਾਨਾ, ਅੰਮ੍ਰਿਤਸਰ ਬਣਿਆ ਹੋਇਆ ਜੋ ਮਨੁੱਖਤਾ ਦੀ ਰੁਲਦੀ – ਫਿਰਦੀ ਅੰਸ਼ ਦੀ ਸੇਵਾ ਸੰਭਾਲ ਪਿਛਲੇ ਲੰਬੇ ਅਰਸੇ ਤੋਂ ਕਰ ਰਿਹਾ ਹੈ ਜਿੱਥੇ ਬਿਨਾ ਕਿਸੇ ਜਾਤ-ਪਾਤ, ਰੰਗ ਨਸਲ ਦੇ ਵਖਰੇਵੇ ਤੋਂ ਬੇਸਹਾਰਾ ਬੱਚੇ ਦਾਖਲ ਕੀਤੇ ਜਾਂਦੇ ਹਨ। ਅਜਿਹੀ ਕਿਸਮ ਦਾ ਯਤੀਮਖਾਨਾ ਪੰਜਾਬ ਵਿਚ ਦੇਖਣ ਨੂੰ ਨਹੀ ਮਿਲਦਾ ਕਿਉਕਿ ਇਹ ਕੌਮੀ ਅਤੇ ਵਿਸ਼ਵ ਪੱਧਰ ਤੇ ਨਾਮ ਬਣਾ ਚੁੱਕਾ ਹੈ।

**ਸਥਾਪਨਾ :**

ਸ੍ਰੀ ਗੁਰੂ ਰਾਮਦਾਸ ਜੀ ਦੀ ਵਰੋਸਾਈ ਪਵਿੱਤਰ ਨਗਰੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸੈਂਟਰਲ ਖਾਲਸਾ ਯਤੀਮਖਾਨਾ 1904 ਨੂੰ ਸਥਾਪਿਤ ਹੋਇਆ। ਇਸ ਦੇ ਪਿਛੇ ਸੱਚੀ ਸੁਚੀ ਸੋਚ ਦੇ ਮਾਲਕ ਸ. ਹਰਬੰਸ ਸਿੰਘ ਅਟਾਰੀ ਜੋ ਕਿ ਅਣਖੀਲੇ ਜਰਨੈਲ ਅਤੇ ਸਭਰਾਵਾਂ ਦੀ ਜੰਗ ਦੇ ਹੀਰੋ ਸ. ਸ਼ਾਮ ਸਿੰਘ ਅਟਾਰੀ ਵਾਲਿਆਂ ਦੀ ਅੰਸ਼ ਵਿਚੋਂ ਸਨ ਅਤੇ ਆਧੁਨਿਕ ਪੰਜਾਬੀ ਸਾਹਿਤ ਦੇ ਪਿਤਾਮਾ ਭਾਈ ਸਾਹਿਬ ਭਾਈ ਵੀਰ ਸਿੰਘ ਦਾ ਵੱਡਾ ਯੋਗਦਾਨ ਰਿਹਾ ਹੈ। ਜਦੋਂ ਇਹ ਸਿੱਖੀ ਦੇ ਪ੍ਰਚਾਰ ਹਿੱਤ ਸੂਬਾ ਸਿੰਧ ਪਾਕਿਸਤਾਨ ਦੇ ਦੌਰੇ ਤੇ ਗਏ ਤਾਂ ਵਾਪਸ ਮੁੜਦਿਆਂ ਰਾਹ ਵਿਚ ਇਕ ਅਨਾਥ ਬਾਲਕ ਉਹਨਾ ਦੇ ਸੰਪਰਕ ਵਿਚ ਆਇਆ, ਜਿਸ ਨੂੰ ਵੇਖ ਕੇ ਆਪ ਦੀ ਪਰਉਪਕਾਰੀ ਆਤਮਾ ਪੂਰੀ ਤਰਾਂ ਝੰਜੋੜੀ ਗਈ ਅਤੇ ਮਨ ਪਿਘਲ ਗਿਆ। ਸ. ਹਰਬੰਸ ਸਿੰਘ ਅਟਾਰੀ ਉਸ ਬਾਲਕ ਨੂੰ ਆਪਣੇ ਨਾਲ ਅੰਮ੍ਰਿਤਸਰ ਲੈ ਆਏ। ਇਥੇ ਆ ਕੇ ਆਪਨੇ ਸ. ਸੰਦਰ ਸਿੰਘ ਮਜੀਠੀਆ, ਸ. ਤਰਲੋਚਨ ਸਿੰਘ ਅਤੇ ਭਾਈ ਵੀਰ ਸਿੰਘ ਜੀ ਨਾਲ ਯਤੀਮਖਾਨਾ ਬਣਾਉਣ ਬਾਰੇ 11 ਅਪਰੈਲ 1904 ਅੰਮ੍ਰਿਤਸਰ ਵਿਖੇ ਚੀਫ ਖਾਲਸਾ ਦੀਵਾਨ ਦੇ ਛਿਮਾਹੀ ਸਮਾਗਮ ਦੀ ਜੋ ਮੀਟਿੰਗ ਮਹਾਰਾਜਾ ਸ਼ੇਰ ਸਿੰਘ ਜੀ ਦੇ ਬੁੰਗੇ ਵਿਚ ਹੋਈ ਜਿਸ ਵਿਚ 33 ਗੁਰਸਿੱਖ ਵਿਦਵਾਨਾਂ ਨੇ ਭਾਗ ਲਿਆ। ਇਸ ਮੀਟਿੰਗ ਵਿਚ ਮਤਾ ਨੰ: 5 ਰਾਹੀ ਪ੍ਰਵਾਨ ਹੋਇਆ ਕਿ ਅੰਮ੍ਰਿਤਸਰ ਵਿਖੇ ਇਕ ਯਤੀਮਖਾਨਾ ਖੋਲਿਆ ਜਾਵੇ ਅਤੇ ਇਸ ਦੇ ਪ੍ਰਬੰਧ ਕਰਨ ਲਈ ਸ. ਮੇਹਰ ਸਿੰਘ, ਸ. ਚੰਨਣ ਸਿੰਘ, ਭਾਈ ਮੰਨਾ ਸਿੰਘ, ਬਾਬਾ ਟਹਿਲ ਸਿੰਘ ਅਤੇ ਮਾਸਟਰ ਈਸ਼ਰ ਸਿੰਘ ਜੀ ਪੰਜ ਮੈਬਰਾਂ ਦੀ ਸਭ ਕਮੇਟੀ ਬਣਾਈ ਅਤੇ ਮੇਹਰ ਸਿੰਘ ਨੂੰ ਸਕੱਤਰ ਬਣਾਇਆ। ਇਸ ਤਰ੍ਹਾਂ ਇਹ ਸੰਸਥਾ 1904 ਵਿਚ ਸ਼ੇਰ ਸ਼ਾਹ ਸੂਰੀ ਮਾਰਗ ਤੇ ਰੇਲਵੇ ਸਟੇਸ਼ਨ ਦੇ ਕੋਲ

ਨਹਿਰ ਵਾਲੇ ਦਫਤਰ ਦੇ ਸਾਹਮਣੇ ਕਰਾਏ ਦੇ ਮਕਾਨ ਵਿਚ ਸ਼ੁਰੂ ਕੀਤੀ ਗਈ।

ਸ. ਮੇਹਰ ਸਿੰਘ ਨੇ ਯਤੀਮਖਾਨੇ ਦੇ ਕਾਇਦਆਂ ਦਾ ਖਰੜਾ ਪੇਸ਼ ਕੀਤਾ, ਜੋ 18 ਨਵੰਬਰ 1906 ਦੀ ਚੀਫ ਖਾਲਸਾ ਦੀਵਾਨ ਦੀ ਕਾਰਜ ਸਾਧਕ ਕਮੇਟੀ ਨੇ ਪ੍ਰਵਾਨ ਕਰ ਲਿਆ। ਇਸ ਕਾਇਦੇ ਵਿਚ ਇਹ ਦਸਿਆ ਗਿਆ ਕਿ ਯਤੀਮ-ਮਨੁੱਖਤਾ ਦੀ ਪਾਲਣਾ ਵਾਸਤੇ ਚੀਫ ਖਾਲਸਾ ਦੀਵਾਨ ਵਲੋਂ ਸੈਟਰਲ ਖਾਲਸਾ ਯਤੀਮਖਾਨਾ ਅੰਮ੍ਰਿਤਸਰ ਵਿਖੇ ਖੋਲਿਆ ਗਿਆ ਹੈ।

ਇਥੇ ਲੋੜਵੰਦਾਂ ਦੀ ਪਰਵਿਰਿਸ਼ ਤੋ ਇਲਾਵਾ ਇਹਨਾਂ ਨੂੰ ਧਾਰਮਿਕ, ਵਿਹਾਰਕ, ਕਾਰੀਗਿਰੀ, ਅਤੇ ਸ਼ੁੱਧ ਆਚਰਨ ਦੀ ਸਿੱਖਿਆ ਵੀ ਦਿੱਤੀ ਜਾਵੇਗੀ ਪਰ ਕਿਸੇ ਅਨਾਥ ਦੀ ਜਾਇਦਾਦ ਦੇ ਪ੍ਰਬੰਧ ਦੀ ਜਿੰਮੇਵਾਰੀ ਨਹੀ ਲਈ ਜਾਵੇਗੀ, ਇਸ ਸਾਰੇ ਕਾਰਜ ਨੂੰ ਨਿਭਾਉਣ ਲਈ ਚੀਫ ਖਾਲਸਾ ਦੀਵਾਨ ਵੱਲੋ ਇਕ ਕਮੇਟੀ ਨਿਯਤ ਹੋਵੇਗੀ ਜਿਸ ਦਾ ਨਾਮ "ਖਾਲਸਾ ਅਨਾਥਆਲਯ ਸਬ ਕਮੇਟੀ" ਹੋਵੇਗਾ ਅਤੇ ਇਸ ਸਬੰਧੀ ਸਮਾਗਮ ਵੀ ਹੋਇਆ ਕਰਨਗੇ। ਕਾਫੀ ਸਮਾਂ ਇਹ ਯਤੀਮਖਾਨਾ ਕਿਰਾਏ ਦੇ ਮਕਾਨ ਵਿਚ ਚਲਦਾ ਰਿਹਾ ਅਤੇ ਕਈਆਂ ਜਗ੍ਹਾ ਬਾਰੇ ਵਿਚਾਰਾਂ ਚਲਦੀਆਂ ਰਹੀਆਂ ਆਖਰ 1923 ਨੂੰ ਲਾਲਾ ਰਾਮ ਨਰਾਇਣ ਵਾਲੀ 16 ਵਿੱਘੇ ਜਮੀਨ 42000 ਰੁਪਏ ਨੂੰ ਖਰੀਦ ਲਈ ਗਈ ਅਤੇ ਇਮਾਰਤ ਬਣਾਉਣ ਦਾ ਕਾਰਜ ਸ਼ੁਰੂ ਹੋਇਆ। 1926 ਤੱਕ ਇਮਾਰਤ ਤਿਆਰ ਹੋ ਗਈ ਅਤੇ ਯਤੀਮਖਾਨਾ ਅਜੋਕੀ ਜਗ੍ਹਾ ਤੇ ਆ ਗਿਆ। ਸਮੇਂ ਦੇ ਨਾਲ - ਨਾਲ ਦਾਨੀ ਸੱਜਣਾ ਦੇ ਸਹਿਯੋਗ ਨਾਲ ਇਹ ਸੰਸਥਾ ਵਿਕਾਸ ਕਰਦੀ ਅੱਜ 5 ਏਕੜ ਰਕਬੇ ਵਿਚ ਫੈਲੀਆਂ ਸ਼ਾਨਦਾਰ ਇਮਾਰਤਾਂ, ਖੇਡ ਗਰਾਊਡਾਂ, ਸੁੰਦਰ ਬਾਗ ਬਗੀਚੇ, ਬੱਚਿਆਂ ਦੇ ਰਹਿਣ ਲਈ ਹੋਸਟਲ ਅਤੇ ਕਈ ਹੋਰ ਸੰਸਥਾਵਾਂ ਆਪਣੇ ਵਿਚ ਸਮਾਂ ਕੇ ਇਕ ਵੱਡੀ ਸੰਸਥਾ ਬਣ ਚੁੱਕੀ ਹੈ। ਇਸ ਸਮੇਂ ਇਸ ਸੰਸਥਾ ਵਿਚ 400 ਦੇ ਕਰੀਬ ਬੱਚੇ ਪਰਵਰਿਸ਼ ਪਾ ਰਹੇ ਹਨ ਅਤੇ ਲਗਭਗ 40 ਨੇਤਰਹੀਨ ਵਿਦਿਆਰਥੀ ਵੀ ਪਰਵਰਿਸ਼ ਅਧੀਨ ਹਨ।

ਪਹਿਲੀ ਜਮਾਤ ਤੋ ਦਸਵੀ ਜਮਾਤ ਤੱਕ ਆਸ਼ਰਮ ਦੇ ਅੰਦਰ ਹੀ ਸਥਿਤ ਸ਼ਹੀਦ ਊਧਮ ਸਿੰਘ ਮੈਮੋਰੀਅਲ ਸਕੂਲ ਜੋ ਕਿ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਤੋ ਮਾਨਤਾ ਪ੍ਰਾਪਤ ਹੈ, ਪ੍ਰਿੰਸੀਪਲ ਸਵਿੰਦਰ ਸਿੰਘ ਚਾਹਲ ਦੀ ਯੋਗ ਅਗਵਾਈ ਵਿਚ ਅਤੇ ਕਾਬਲ ਅਧਿਆਪਕਾਂ ਦੀ ਦੇਖ-ਰੇਖ ਹੇਠ ਵਿਦਿਆ ਪ੍ਰਦਾਨ ਕਰ ਰਹੇ ਹਨ। ਉਚੇਰੀ ਵਿਦਿਆ ਲਈ ਖਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਖਾਲਸਾ ਕਾਲਜ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪ੍ਰਾਪਤ ਕਰਦੇ ਹਨ। ਨੇਤਰਹੀਨ ਬੱਚਿਆਂ ਲਈ ਆਸ਼ਰਮ ਦੇ ਅੰਦਰ ਹੀ ਬਰੇਲ ਲਿਪੀ ਰਾਹੀ ਵਿਦਿਆ ਦਿੱਤੀ ਜਾਂਦੀ ਹੈ, ਇਹ ਬੱਚੇ ਵੀ ਉਚੇਰੀ ਵਿਦਿਆ ਯੂਨੀਵਰਸਿਟੀ ਲੈਵਲ ਤੱਕ ਪ੍ਰਪਾਤ ਕਰਦੇ ਹਨ।

ਬੱਚਿਆਂ ਦੀ ਰਿਹਾਇਸ਼ ਲਈ ਗੁਰੂ ਗੋਬਿੰਦ ਸਿੰਘ ਬਾਲ ਭਵਨ, ਲੰਗਰ ਦਾ ਪ੍ਰਬੰਧ, ਡਾਕਟਰੀ ਸਹੂਲਤਾਂ, ਨਿਤਨੇਮ ਲਈ ਗੁਰਦੁਆਰਾ ਸਾਹਿਬ, ਸਿਮਰਨ ਕੇਂਦਰ, ਖੇਡਣ ਵਾਸਤੇ ਗਰਾਉਂਡਾਂ, ਆਦਿ ਦਾ ਪ੍ਰਬੰਧ ਅਧੁਨਿਕ ਢੰਗ ਤਰੀਕਿਆ ਨਾਲ ਕੀਤਾ ਗਿਆ ਹੈ।

ਆਸ਼ਰਮ ਦਾ ਸਮੁੱਚਾ ਪ੍ਰਬੰਧ ਦਾਨੀ ਸੱਜਣਾਂ ਦੇ ਸਹਿਯੋਗ ਨਾਲ ਹੀ ਕੀਤਾ ਜਾ ਰਿਹਾ

ਹੈ। ਸੰਗਤਾ ਦਾ ਦਾਨ ਹੀ ਆਮਦਨ ਦਾ ਮੁੱਖ ਸ੍ਰੋਤ ਹੈ।

ਇਸ ਵੱਡੀ ਵਿਸ਼ਾਲ ਸੰਸਥਾ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਨੇਕ ਅਤੇ ਤਜ਼ੁਰਬੇਕਾਰ ਸਖਤ ਪ੍ਰਬੰਧਕਾਂ ਦੀ ਲੋੜ ਹੁੰਦੀ ਹੈ ਅਜੋਕੇ ਸੁਪਰਿਟੈਂਡੈਂਟ ਡਾ: ਬਲਬੀਰ ਸਿੰਘ ਸੈਣੀ, ਮੈਂਬਰ ਇੰਚਾਰਜ ਸਰਬਜੀਤ ਸਿੰਘ ਅਤੇ ਜੋਗਿੰਦਰ ਸਿੰਘ ਕੋਹਲੀ ਦੀ ਅਵਗਾਈ ਵਿਚ ਕਾਰਜ ਨਿਭਾਂ ਰਹੇ ਹਨ। ਆਸ਼ਰਮ ਵਿਚ ਬੱਚਿਆ ਦੀ ਦੇਖ ਰੇਖ ਲਈ ਹਾਊਸ ਮਾਸਟਰ, ਅਤੇ ਸੁਪਰਵਾਈਜ਼ਰ ਉਹਨਾਂ ਨੂੰ ਨਿਸ਼ਚਿਤ ਟਾਈਮ ਟੇਬਲ ਮੁਤਾਬਕ ਰਹਿਣ ਲਈ ਯੋਗਦਾਨ ਪਾ ਰਹੇ ਹਨ। ਇਸ ਵੇਲੇ ਸੰਸਥਾਂ ਪੰਜ ਹਾਊਸ ਮਾਸਟਰ, 8 ਹਾਊਸ ਮਦਰ ਅਤੇ ਦੋ ਸੁਪਰਵਾਈਜ਼ਰ ਸੇਵਾ ਨਿਭਾ ਰਹੇ ਹਨ ਬੱਚਿਆਂ ਨੂੰ ਸਭਿਅਕ ਬਣਾਉਣ ਲਈ ਰੋਜਨਾ ਦਾ ਟਾਈਮ ਟੇਬਲ ਬਣਿਆ ਹੈ ਅਤੇ ਇਸ ਦੀ ਪਾਲਣਾ ਕਰਨੀ ਲਾਜ਼ਮੀ ਹੈ।

ਸੈਂਟਰਲ ਖਾਲਸਾ ਯਤੀਮਖਾਨਾ, ਸਿਰਫ ਆਪਣੇ ਰੱਬ ਵਰਗਿਆਂ ਦਾਨੀਆਂ ਦੇ ਸਹਿਯੋਗ ਅਤੇ ਕੁਝ ਇਮਾਰਤਾਂ ਦੇ ਕਿਰਾਏ ਮਿਲਣ, ਪੱਕੇ ਫੰਡਾਂ ਦੇ ਵਿਆਜ਼, ਕੀਰਤਨ ਭੇਟਾ ਰਾਹੀ ਇੱਕਤਰ ਹੁੰਦੀ ਮਾਇਆ, ਹਰ ਸਾਲ ਕਿਸੇ ਨਾ ਕਿਸੇ ਵਿਸ਼ੇ ਉਤੇ ਸੋਵੀਨਰ ਛਾਪਿਆ ਜਾਂਦਾ ਹੈ, ਉਸ ਵਿਚਲੇ ਇਸ਼ਤਿਹਾਰਾਂ ਦੁਆਰਾ ਇੱਕਤਰ ਹੁੰਦੀ ਮਾਇਆ ਆਸਰੇ ਚਲ ਰਿਹਾ ਹੈ, ਇਸ ਮਹਿੰਗਾਈ ਭਰੇ ਯੁੱਗ ਵਿਚ ਇਹ ਸੰਸਥਾ ਆਪਣੇ ਵਿਤੋ ਬਾਹਰ ਜਾ ਕੇ ਯਤੀਮਾਂ ਅਤੇ ਬੇਸਹਾਰਾ ਬੱਚਿਆਂ ਦੀ ਸੇਵਾ ਕਰਨ ਵਿਚ ਯੋਗਦਾਨ ਪਾ ਰਹੀ ਹੈ। ਉਹ ਸ਼ਬਦਾਂ ਵਿਚ ਬਿਆਨ ਨਹੀ ਹੋ ਸਕਦਾ, ਰੁਲਦੀ ਫਿਰਦੀ ਮਨੁੱਖਤਾ ਵਿਚ ਸੈਂਟਰਲ ਖਾਲਸਾ ਯਤੀਮਖਾਨਾ ਸਿਰਫ ਨਿਸ਼ਕਾਮ ਸੇਵਾ ਦੇ ਰੂਪ ਵਿਚ ਹੇਠ ਲਿਖੇ ਪੱਖਾਂ ਤੋਂ ਯੋਗਦਾਨ ਪਾ ਰਿਹਾ ਹੈ।

### 1. ਸਮਾਜਿਕ, ਅਤੇ ਵਿਦਿਅਕ ਖੇਤਰ :

ਸੈਂਟਰਲ ਖਾਲਸਾ ਯਤੀਮਖਾਨਾ ਸਮਾਜ ਸੇਵਾ ਦੇ ਖੇਤਰ ਵਿਚ ਕਾਰਜਸ਼ੀਲ ਬਹੁਤ ਪੁਰਾਣੀ ਸੰਸਥਾ ਹੈ। ਇਸ ਨੇ ਸਮੁੱਚੀ ਮਨੁੱਖਤਾ ਭਾਵੇ ਉਹ ਕਿਸੇ ਵੀ ਜਾਤ ਪਾਤ, ਨਸਲ, ਵੰਡ ਵਿਤਕਾਰੇ ਆਦਿ ਨੂੰ ਨਜ਼ਰ ਅੰਦਾਜ ਕਰਕੇ ਬੇ ਸਹਾਰਾ ਬੱਚਿਆ ਨੂੰ ਸਹਾਰਾ ਦਿੱਤਾ ਹੈ। ਜੀਵਨ ਦੇ ਹਰ ਪੱਖੋਂ ਪਰਵਿਰਸ਼ ਕਰਕੇ, ਵਿਦਿਆ ਦੇ ਕੇ "ਮਾਨਸ ਕੀ ਜਾਤ ਸਭੈ ਏਕੋ ਪਹਿਚਾਨਬੋ" ਦੇ ਗੁਰਮਤਿ ਸਿਧਾਂਤ ਤੇ ਪਹਿਰਾ ਦਿੰਦਿਆ ਅਨਾਥ ਬੱਚਿਆਂ ਨੂੰ ਰੋਜੀ ਰੋਟੀ ਦੇ ਕਾਬਲ ਬਣਾਇਆ ਹੈ। ਇਹ ਆਸ਼ਰਮ 5 ਏਕੜ ਵਿਚ ਫੈਲਿਆ ਇਟਾਂ ਰੋੜਿਆਂ ਦਾ ਢਾਂਚਾ ਹੀ ਨਹੀ ਸਗੋਂ ਆਪਣੇ ਆਪ ਵਿਚ ਇਕ ਸੰਪੂਰਨ ਜੀਵ ਆਤਮਾ ਹੈ, ਇਸ ਦੇ ਵਸਨੀਕ ਸਵੇਰੇ ਸ਼ਾਮ ਗੁਰਦੁਆਰਾ ਸਾਹਿਬ ਜਾ ਕੇ ਇਸ ਦੀ ਚੜਦੀ ਕਲਾ ਲਈ ਅਰਦਾਸ ਕਰਦੇ ਹਨ। ਇਸ ਸੰਸਥਾ ਨੇ ਆਪਣੀ ਕੁੱਖ ਵਿਚੋਂ ਅਨੇਕਾਂ ਮਹਾਨ ਯੋਧਿਆ ਸਪੂਤਾਂ ਨੂੰ ਜਨਮ ਦਿੱਤਾ ਹੈ, ਜਿਹਨਾਂ ਨੇ ਸਮਾਜ ਦੇ ਹਰ ਖੇਤਰ ਵਿਚ ਇਕ ਇਤਿਹਾਸ ਸਿਰਜਿਆ ਹੈ, ਜਿਵੇ ਇਥੋ ਦੇ ਵਸਨੀਕ ਸ਼ਹੀਦ ਊਧਮ ਸਿੰਘ ਜਿਸ ਦੀ ਕੁਰਬਾਨੀ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿਚ ਕਿਧਰੇ ਨਹੀ ਮਿਲਦੀ। ਪ੍ਰਿ. ਐਸ. ਐਸ. ਅਮੋਲ ਪੰਜਾਬੀ ਸਹਿਤ ਸਭਿਆਚਾਰ ਅਤੇ ਵਿਦਿਅਕ ਖੇਤਰ ਵਿਚ ਵੱਡਾ ਨਾ ਪੈਦਾ ਕੀਤਾ ਹੈ। ਭਾਈ ਸੰਤਾ ਸਿੰਘ, ਭਾਈ ਗੋਪਾਲ ਸਿੰਘ ਅਤੇ ਅਜੋਕੇ ਸਾਬਕਾ ਹਜ਼ੂਰੀ ਰਾਗੀ ਭਾਈ ਗੁਰਮੇਜ

ਸਿੰਘ ਨੇ ਗੁਰਬਾਣੀ ਖੇਤਰ ਵਿਚ ਬਹੁਤ ਨਾਮਨਾ ਖੱਟਿਆ ਹੈ। ਅਜਿਹੇ ਮਾਨਵਤਾ ਦੀ ਭਲਾਈ ਵਾਲੇ ਕਾਰਜ ਨਿਸ਼ਕਾਮ ਹੋ ਕੇ ਕਰਨੇ ਗੁਰਮਿਤ ਅਨੁਸਾਰ ਸੇਵਾ ਦੀ ਸਿਖਰ ਹੈ। 1935 ਵਿਚ ਸਥਾਪਤ ਸੂਰਮੇ ਬੱਚਿਆਂ ਦੀ ਦੇਖ ਰੇਖ ਲਈ ਵੀ ਇਥੇ ਪ੍ਰਬੰਧ ਕੀਤੇ ਗਏ। ਇਹਨਾਂ ਦੀ ਪੜ੍ਹਾਈ ਅਤੇ ਕੀਰਤਨ ਦਾ ਪ੍ਰਬੰਧ ਬਰੇਲ ਲਿਪੀ ਰਾਹੀ ਯੋਗ ਉਸਤਾਦਾਂ ਦੁਆਰਾ ਕਰਵਾਇਆ ਜਾਂਦਾ ਹੈ। ਰੂਹਾਨੀ ਚਾਨਣ ਅਤੇ ਅੰਦਰਲੀ ਜੋਤ ਰਾਹੀ ਇਸ ਸੰਸਾਰ ਨੂੰ ਵੇਖਣ ਪਰਖ਼ਣ ਵਾਲੇ ਇਹਨਾਂ ਨੇਤਰਹੀਨਾਂ ਨੂੰ ਯੋਗ ਸਿਖਲਾਈ ਅਤੇ ਦੁਨਿਆਵੀ ਵਿਦਿਆ ਦੇ ਨਾਲ-ਨਾਲ ਤਕਨੀਕੀ ਵਿਦਿਆ, ਗੁਰਬਾਣੀ ਸੰਗੀਤ, ਤੰਤੀ ਸ਼ਾਜਾਂ ਦੀ ਸਿਖਲਾਈ ਆਦਿ ਸੁਚੱਜੇ ਢੰਗ ਨਾਲ ਦਿੱਤੀ ਜਾਂਦੀ ਹੈ। ਯਤੀਮਖਾਨੇ ਦੇ ਵਿਦਿਆਰਥੀਆਂ ਨੇ ਕੌਮੀ ਅਤੇ ਕੌਮਾਤਰੀ ਪੱਧਰ ਤੱਕ ਖੇਡਾਂ ਵਿਚ ਹਿੱਸਾ ਲੈ ਕੇ ਸਮਾਜ ਵਿਚ ਨਾਮ ਬਣਾਇਆ ਹੈ।

ਆਸ਼ਰਮ ਵਿਚਲੇ ਵਿਦਿਆਰਥੀਆਂ ਨੂੰ ਆਰਥਿਕ ਪੱਖੋਂ ਅਤੇ ਗੁਰੂ ਨਾਨਕ ਬਖਸ਼ੇ ਸਿਧਾਂਤ ਕਿਰਤ ਕਰੋ, ਨਾਮ ਜਪੋ ਅਤ ਵੰਡ ਛਕੋ ਨਾਲ ਸ਼ਰਸਾਰ ਕਰਕੇ ਤੋਰਿਆ ਜਾਂਦਾ ਹੈ। ਵਿਦਿਆਰਥੀ ਵੱਖ - ਵੱਖ ਖੇਤਰਾਂ ਵਿਚ ਜਿਵੇ, ਸੰਗੀਤ, ਵਿਦਿਅਕ, ਸਾਹਿਤ, ਪ੍ਰਸ਼ਾਸਕ, ਪ੍ਰੋਫੈਸਰ, ਰੇਡੀਉ ਸਟੇਸ਼ਨ, ਤਬਲਾ ਵਾਦਨ, ਸੰਗੀਤਕਾਰ, ਕਥਾ ਵਾਚਕ, ਮੁੱਖ ਗ੍ਰੰਥੀ, ਪ੍ਰਚਾਰਕ, ਸਹਾਇਕ ਰਾਗੀ, ਵਕੀਲ, ਆਦਿਕ ਦੇ ਖੇਤਰ ਵਿਚ ਸਮਾਜ ਦਾ ਨਿਰੋਇਆ ਅੰਗ ਬਣ ਕੇ ਰੋਜ਼ੀ ਰੋਟੀ ਕਮਾ ਰਹੇ ਹਨ। ਸੰਸਥਾ ਦਾ ਇਹ ਸਮਾਜ ਭਲਾਈ ਦੀ ਸੇਵਾ ਵਾਲਾ ਕੰਮ ਸ਼ਲਾਘਾ ਯੋਗ ਹੈ। ਜਿਸ ਨੂੰ ਇਹ ਪੂਰੀ ਜਿੰਮੇਵਾਰੀ ਨਾਲ ਨਿਭਾ ਰਹੀ ਹੈ। ਇਸ ਤੋਂ ਇਲਾਵਾ ਸ਼ਹੀਦ ਊਧਮ ਸਿੰਘ ਲਾਇਬਰੇਰੀ, ਭਾਈ ਨੰਦ ਲਾਲ ਹਾਲ, ਤੰਤੀ ਸ਼ਾਜ ਮਿਊਜ਼ਿਅਮ, ਬਾਣੀ ਬਿਉਰਾ ਅਤੇ ਭਾਈ ਵੀਰ ਸਿੰਘ ਗੈਸਟ ਹਾਊਸ ਤੋਂ ਸਮਾਜ ਦੇ ਸਾਰੇ ਵਰਗ ਪੂਰਾ-ਪੂਰਾ ਲਾਭ ਉਠਾ ਸਕਦੇ ਹਨ। ਸੰਸਥਾ ਅੰਦਰ ਬੱਚਿਆਂ ਨੂੰ ਅਜਿਹਾ ਮਾਹੌਲ ਦਿੱਤਾ ਜਾਂਦਾ ਹੈ ਕਿ ਉਹ ਸਮਾਜ ਵਿਚ ਵਿਚਰਦੇ ਹੋਏ ਸੰਸਾਰ ਦੇ ਕਿਸੇ ਵੀ ਕੋਨੇ ਵਿਚ ਚਲੇ ਜਾਣ, ਉਹਨਾਂ ਦੇ ਜੀਵਨ ਵਿੱਚੋਂ ਇਸ ਸੰਸਥਾ ਦੁਆਰਾ ਦਿੱਤੀ ਗਈ ਪਰਵਰਿਸ਼ ਦੀ ਝਲਕ ਨਜ਼ਰ ਪੈਂਦੀ ਹੈ।

ਵਿਦਿਅਕ ਖੇਤਰ ਵਿਚ ਸੂਰਮਾ ਸਿੰਘ ਆਸ਼ਰਮ ਯਤੀਮਖਾਨੇ ਦੇ ਗੁੰਰਜੰਟ ਸਿੰਘ, ਜੋ ਕਿ ਨੇਤਰਹੀਨ ਵਿਦਿਆਰਥੀ ਸਨ, ਖਾਲਸਾ ਕਾਲਜ ਤੋਂ ਆਪਣੀ ਮਿਹਨਤ ਅਤੇ ਲਗਨ ਨਾਲ 1976 ਨੂੰ ਐਮ.ਏ. ਰਾਜਨੀਤੀ ਸ਼ਾਸ਼ਤਰ ਪਾਸ ਕੀਤਾ ਤੇ ਇਸੇ ਆਸ਼ਰਮ ਵਿਚ ਪ੍ਰਿੰਸੀਪਲ ਨਿਯੁਕਤ ਹੋਏ। ਆਪ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਕਥਾ ਕਰਨ ਵਿਚ ਵੀ ਮੁਹਾਰਤ ਹਾਸਲ ਰੱਖਦੇ ਸਨ ਜਿਸ ਕਰਕੇ 1988 ਵਿਚ ਆਪ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਛੇਹਰਟਾ ਸਾਹਿਬ ਗੁਰਦੁਆਰਾ ਸਾਹਿਬ ਵਿਖੇ ਕਥਾ ਵਾਚਕ ਨਿਯੁਕਤ ਕਰ ਲਿਆ। ਇਸ ਤਰ੍ਹਾਂ ਅੱਜ ਵੀ ਨੇਤਰਹੀਨ ਵਿਦਿਆਰਥੀ ਸਰਬਜੀਤ ਸਿੰਘ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਖੇ ਐਮ.ਏ ਕਰ ਰਿਹਾ ਹੈ ਅਤੇ ਹੋਰ ਵੀ ਆਸ਼ਰਮ ਨਾਨ ਸਬੰਧਤ ਵਿਦਿਆਰਥੀ B.A., B.C.A., LL.B. ਆਦਿਕ ਖੇਤਰ ਵਿਚ ਪੜ੍ਹਾਈ ਕਰ ਰਿਹੇ ਹਨ। ਇਸੇ ਸੰਸਥਾ ਵਿਚੋਂ ਪੜੇ ਵਿਦਿਆਰਥੀ ਅਧਿਆਪਕ, ਪ੍ਰੋਫੈਸਰ ਅਤੇ ਪ੍ਰਿੰਸੀਪਲ ਵੱਖ-ਵੱਖ ਅਹੁਦਿਆਂ ਤੇ ਸੇਵਾ ਨਿਭਾ ਕੇ ਸੰਸਥਾ ਦਾ ਨਾਮ ਰੋਸ਼ਨ ਕਰ ਰਹੇ ਨੇ।

ਦਲੀਪ ਚੰਦਰ ਬੇਦੀ ਸੰਗੀਤ ਕਲਾ ਦਾ ਸਰਬਪੱਖੀ ਗਿਆਨ ਰੱਖਣ ਵਾਲੇ ਮਹਾਨ ਕਲਾਕਾਰ ਵੀ ਸੈਂਟਰਲ ਖਾਲਸਾ ਯਤੀਮਖਾਨੇ ਤੋਂ ਵਿਦਿਆ ਪ੍ਰਾਪਤ ਕਰਕੇ ਗਏ ਹਨ, ਆਪਣੀ ਕਠਿਨ ਘਾਲਣਾ ਨਾਲ ਆਪ ਨੂੰ ਕਈ ਉਪਾਧੀਆਂ ਨਾਲ ਸਨਮਾਨਿਆ ਗਿਆ ਅਤੇ ਸਰਵੋਤਮ ਗਾਇਕ ਦਾ ਵੀ ਪੁਰਸਕਾਰ ਮਿਲਿਆ ਆਪਣੇ ਗਿਆਨ ਨੂੰ ਆਉਣ ਵਾਲੀਆਂ ਪੀੜੀਆਂ ਤੱਕ ਸੰਗੀਤ ਰੂਪ ਵਿਚ ਵੰਡ ਕੇ ਆਸ਼ਰਮ ਦੀ ਮਾਨ ਮਰਯਾਦਾ ਵਿਚ ਵਾਧਾ ਕੀਤਾ।

## 2. ਧਾਰਮਿਕ ਖੇਤਰ :

ਧਾਰਮਿਕ ਖੇਤਰ ਵਿਚ ਇਸ ਸੰਸਥਾ ਨੇ ਬਹੁਤ ਵੱਡਾ ਯੋਗਦਾਨ ਪਾਇਆ ਹੈ। ਇਸ ਆਸ਼ਰਮ ਨੇ ਧਾਰਮਿਕ ਪੱਖੋਂ ਆਪਣੀਆਂ ਜ਼ਿੰਮੇਵਾਰੀਆਂ ਨੂੰ ਕਦੇ ਵੀ ਅੱਖੋਂ ਪਰੋਖੇ ਨਾ ਕਰਕੇ ਬਾਖ਼ੂਬੀ ਨਿਭਾਇਆ ਹੈ। ਪਦਾਰਥ-ਵਾਦੀ ਦੌੜ ਅਤੇ ਪੱਛਮੀ ਸਭਿਅਤਾ ਦੇ ਪ੍ਰਭਾਵ ਕਰਕੇ ਅਜੋਕੀ ਪੀੜੀ ਧਰਮ ਤੋਂ ਬਹੁਤ ਦੂਰ ਹੁੰਦੀ ਜਾ ਰਹੀ ਹੈ। ਇਸੇ ਪੱਖ ਨੂੰ ਧਿਆਨ ਗੋਚਰਾ ਕਰਦਿਆਂ ਸੰਸਥਾ ਨੇ ਬੇ-ਸਹਾਰਾ ਬੱਚਿਆ ਨੂੰ ਦੁਨਿਆਵੀ ਵਿਦਿਆ ਦੇ ਨਾਲ-ਨਾਲ ਪਹਿਲੀ ਕਲਾਸ ਤੋਂ ਹੀ ਧਾਰਮਿਕ ਵਿਦਿਆਂ ਦੇਣ ਦਾ ਖਾਸ ਪ੍ਰਬੰਧ ਕੀਤਾ ਹੈ। ਇਸ ਤੋਂ ਇਲਾਵਾ ਬੱਚੇ ਸਵੇਰੇ ਸ਼ਾਮ ਆਸ਼ਰਮ ਵਿਚ ਸਥਿਤ ਗੁਰਦੁਆਰਾ ਸਾਹਿਬ ਵਿਖੇ ਨੇਮ ਅਨੁਸਾਰ ਨਿਤਨੇਮ, ਗੁਰਬਾਣੀ ਅਤੇ ਕਥਾ ਕੀਰਤਨ ਨਾਲ ਜੁੜ ਕੇ ਸਰਬੱਤ ਦੇ ਭਲੇ ਲਈ ਅਰਦਾਸ ਬੇਨਤੀ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁੱਧ ਪਾਠ ਦੀ ਸੰਥਿਆ ਅਤੇ ਗੁਰਬਾਣੀ ਕੰਠ ਕਰਾਉਣ ਲਈ ਵਿਸ਼ੇਸ਼ ਕਲਾਸਾਂ ਯੋਗ ਉਸਤਾਦਾ ਪਾਸੋਂ ਲਗਵਾਈਆਂ ਜਾਦੀਆਂ ਹਨ। ਇਸ ਆਸ਼ਰਮ ਵਿਚ ਭਾਵੇ ਵੱਖ-ਵੱਖ ਰਾਜਾਂ ਜਿਵੇ ਯੂ.ਪੀ., ਬਿਹਾਰ, ਮੱਧ ਪ੍ਰਦੇਸ਼, ਰਾਜਸਥਾਨ, ਹਰਿਆਣਾ, ਦਿੱਲੀ, ਜੰਮੂ ਅਤੇ ਨੇਪਾਲ ਆਦਿ ਵਿਚੋਂ ਬੱਚੇ ਦਾਖਲਾ ਲੈਣ ਲਈ ਆਉਦੇ ਹਨ ਪਰੰਤੂ ਸੰਸਥਾ ਦੇ ਨਿਯਮਾਂ ਮੁਤਾਬਿਕ ਇਥੇ ਪੜਨ ਵਾਲੇ ਹਰ ਬੱਚੇ ਲਈ ਕੇਸ ਰੱਖ ਕੇ ਸਿੱਖੀ ਸਰੂਪ ਧਾਰਨ ਕਰਨਾ ਲਾਜ਼ਮੀ ਹੈ। ਵੱਡੇ ਹੋਣ ਤੇ ਮਨ ਕਰਕੇ ਅਤੇ ਗੁਰਮਤ ਵਿਚ ਪ੍ਰਪੱਕ ਹੋ ਚੁੱਕੇ ਵਿਦਿਆਰਥੀਆਂ ਨੂੰ ਪੰਜਾਂ ਪਿਆਰਿਆਂ ਦੁਆਰਾ ਸਿੰਘ ਸਜਾ ਦਿੱਤਾ ਜਾਂਦਾ ਹੈ। ਇਸੇ ਸਾਲ ਵਿਸਾਖੀ ਦੇ ਦਿਹਾੜੇ ਤੇ ਸ੍ਰੀ ਅਕਾਲ ਤਖਤ ਵਲੋਂ ਸਾਜੇ ਪੰਜ ਪਿਆਰਿਆਂ ਵੱਲੋਂ ਲਗਪਗ 200 ਵਿਦਿਆਰਥੀਆਂ ਨੇ ਅੰਮ੍ਰਿਤ ਦੀ ਵਡਮੁੱਲੀ ਦਾਤ ਪ੍ਰਾਪਤ ਕੀਤੀ।

ਧਾਰਮਿਕ ਖੇਤਰ ਨੂੰ ਹੋਰ ਪੱਕੇ ਪੈਰੀ ਕਰਨ ਲਈ 1979 ਵਿਚ ਇਸੇ ਸਥਾਨ ਤੇ ਭਾਈ ਵੀਰ ਸਿੰਘ ਗੁਰਮਤਿ ਕਾਲਜ ਜੋ ਅਜੋਕੇ ਸਮੇਂ ਪ੍ਰਿੰਸੀਪਲ ਜਸਵਿੰਦਰ ਕੌਰ, ਮਾਹਲ ਦੀ ਨਿਗਰਾਨੀ ਵਿਚ ਚਲ ਰਿਹਾ ਹੈ, ਬਣਾਇਆ ਗਿਆ। ਇਸ ਵਿਚ ਬਾਰ੍ਹਵੀਂ ਪਾਸ ਅੰਮ੍ਰਿਤ ਧਾਰੀ ਗਰੀਬ ਵਿਦਿਆਰਥੀ ਨੂੰ ਦਾਖਲ ਕੀਤਾ ਜਾਂਦਾ ਹੈ। ਤਿੰਨ ਸਾਲਾਂ ਦਾ ਗੁਰਮਤ ਸੰਗੀਤ ਮਿਸ਼ਨਰੀ ਕੋਰਸ ਜਿਸ ਵਿਚ ਸਿੱਖ ਇਤਿਹਾਸ, ਤੁਲਨਾਤਮਿਕ ਧਰਮ ਅਧਿਐਨ, ਗੁਰਮਤਿ ਸਿਧਾਂਤ, ਅਤੇ ਗੁਰਬਾਣੀ ਦੇ ਇਮਤਿਹਾਨਾਂ ਤੋਂ ਇਲਾਵਾ, ਹਰਮੋਨੀਅਮ, ਤਬਲਾ ਅਤੇ ਤੰਤੀ ਸਾਜਾਂ ਦੀ ਸਿਖਲਾਈ ਮੁਫਤ ਦਿੱਤੀ ਜਾਂਦੀ ਹੈ। ਇਸ ਵਿਦਿਆਲੇ ਦੇ ਵਿਦਿਆਰਥੀ ਕੀਰਤਨੀਏ, ਪ੍ਰਚਾਰਕ, ਕਥਾ ਵਾਚਕ, ਤੰਤੀ ਸਾਜ਼ ਵਾਦਕ, ਆਦਿਕ ਦੀ ਮੁਹਾਰਤ ਹਾਸਲ

ਕਰ ਕੇ ਦੇਸ਼ਾਂ ਵਿਦਸ਼ਾਂ ਵਿਚ, ਸ੍ਰੀ ਹਰਿਮੰਦਰ ਸਾਹਿਬ ਅਤੇ ਹੋਰਨਾਂ ਗੁਰਧਾਮਾ ਵਿਖੇ ਸੇਵਾ ਨਿਭਾ ਰਹੇ ਹਨ। ਇਸੇ ਪ੍ਰਕਰਨ ਵਿਚ ਧਾਰਮਿਕ ਅਤੇ ਇਤਿਹਾਸ ਨਾਲ ਸਬੰਧਤ ਸੈਮੀਨਰ ਅਤੇ ਗੁਰਮਤਿ ਸੰਗੀਤ ਨਾਲ ਸਬੰਧਤ ਵਰਕਸ਼ਾਪਾਂ ਵੀ ਆਯੋਜਿਤ ਕੀਤੀਆਂ ਜਾਂਦੀਆਂ ਹਨ।

ਆਸ਼ਰਮ ਦੇ ਬੱਚੇ ਅਤੇ ਨੇਤਰਹੀਨ ਵਿਦਿਆਰਥੀ ਵੀ ਗੁਰਮਤਿ ਸੰਗੀਤ ਦੀ ਵਿਦਿਆ ਪ੍ਰਾਪਤ ਕਰ ਰਹੇ ਹਨ, ਧਾਰਮਿਕ ਇਤਿਹਾਸ ਅਤੇ ਸੰਗੀਤ ਨਾਲ ਸਬੰਧਤ ਕਿਤਾਬਾਂ ਦਾ ਵੀ ਆਯੋਜਨ ਬੱਚਿਆ ਦੇ ਗਿਆਨ ਵਿਚ ਵਾਧਾ ਕਰਨ ਲਈ ਸ਼ਹੀਦ ਊਧਮ ਸਿੰਘ ਲਾਇਬਰੇਰੀ ਵਿਚ ਕੀਤਾ ਗਿਆ ਹੈ। ਭਾਵੇ ਸਾਰੇ ਗੁਰਪੁਰਬਾਂ ਬਾਰੇ ਜਾਣਕਾਰੀ ਦਿੱਤੀ ਜਾਂਦੀ ਹੈ ਪਰੰਤੂ ਅੰਮ੍ਰਿਤਸਰ ਦੇ ਬਾਨੀ ਸ੍ਰੀ ਗੁਰੂ ਰਾਮਦਾਸ ਜੀ, ਜਿਹਨਾਂ ਦਾ ਜੀਵਨ ਯਤੀਮ ਬੱਚਿਆਂ ਲਈ ਪ੍ਰੇਰਣਾ ਸ੍ਰੋਤ ਹੈ, ਦਾ ਗੁਰਪੁਰਬ ਪਿਛਲੇ ਲੰਬੇ ਸਮੇਂ ਤੋ ਨੇਤਰਹੀਨ ਅਤੇ ਦੂਸਰੇ ਵਿਦਿਆਰਥੀ ਬੜੀ ਸ਼ਰਧਾਂ ਅਤੇ ਸਾਨੋ ਸ਼ੌਕਤ ਨਾਲ ਮਨਾਉਦੇ ਹਨ ਇਸ ਸਮਾਗਮ ਵਿਚ ਪੰਥ ਪ੍ਰਸਿੱਧ ਕੀਰਤਨੀਏ ਅਤੇ ਕਥਾ ਵਾਚਕ ਹਾਜ਼ਰੀਆਂ ਭਰ ਕੇ ਗੁਰੂ ਇਤਿਹਾਸ ਸੁਣਾਉਣ ਦੇ ਨਾਲ-ਨਾਲ ਬੱਚਿਆਂ ਨੂੰ ਅਸ਼ੀਰਵਾਦ ਵੀ ਦੇਣ ਆਉਂਦੇ ਹਨ।

ਧਰਮ ਪ੍ਰਚਾਰ ਦੇ ਖੇਤਰ ਵਿਚ ਵੀ ਧਰਮ ਦੇ ਪ੍ਰਚਾਰ ਹਿੱਤ ਧਰਮ ਪ੍ਰਚਾਰ ਕਮੇਟੀ ਵੀ ਸ਼ੁਸੋਬਿਤ ਹੈ ਜੋ ਕਿ ਪਿੰਡਾਂ ਅਤੇ ਸ਼ਹਿਰਾਂ ਵਿਚ ਪੰਜਾਬ ਤੋਂ ਬਾਹਰ ਵੀ ਜਾ ਕੇ ਸਿੱਖ ਸੰਗਤਾਂ ਨੂੰ ਧਾਰਮਿਕ ਪੱਖੋਂ ਆਪਣੇ ਮਹਾਨ ਵਿਰਸੇ ਨਾਲ ਜੋੜਨ ਦਾ ਉਪਰਾਲਾ ਕਰਦੀ ਹੈ। ਭਾਈ ਵੀਰ ਸਿੰਘ ਗੁਰਮਤਿ ਕਾਲਜ ਇਸ ਧਰਮ ਪ੍ਰਚਾਰ ਲਹਿਰ ਨੂੰ ਮੁੜ ਸੁਰਜੀਤ ਕਰਨ ਲਈ ਯਤਨੀਸ਼ੀਲ ਹੈ।

### 3. ਸਾਹਿਤਕ ਸੇਵਾ :

ਕਿਸੇ ਵੀ ਧਰਮ, ਕੌਮ ਅਤੇ ਸੱਭਿਆਚਾਰ ਦਾ ਆਧਾਰ ਉਸਦਾ ਸਾਹਿਤ ਹੁੰਦਾ ਹੈ। ਸੈਂਟਰਲ ਖਾਲਸਾ ਯਤੀਮਖਾਨੇ ਨੇ ਇਸੇ ਮਰਿਯਾਦਾ ਨੂੰ ਕਾਇਮ ਰੱਖਦਿਆ ਸਿੱਖ ਇਤਿਹਾਸ ਦੇ ਪ੍ਰਚਾਰ ਅਤੇ ਪਾਸਾਰ ਲਈ ਹਰ ਸਾਲ ਇਤਿਹਾਸ, ਗੁਰਪੁਰਬ, ਗੁਰਬਾਣੀ, ਸ਼ਹਾਦਤਾਂ ਅਤੇ ਉੱਘੇ ਵਿਦਿਵਾਨ ਆਦਿ ਨਾਲ ਸੰਬੰਧਿਤ ਸੋਵੀਨਰ ਛਾਪਣ ਦਾ ਉਪਰਾਲਾ ਪਿਛਲੇ ਲੰਮੇ ਅਰਸੇ ਤੋਂ ਕੀਤਾ ਹੋਇਆ ਹੈ ਅਤੇ ਇਸੇ ਸੋਵੀਨਰ ਨੂੰ ਕਿਤਾਬੀ ਰੂਪ ਦੇ ਕੇ ਪਾਠਕਾਂ ਅਤੇ ਵਿਦਵਾਨਾਂ ਦੇ ਰੂਹ ਬਰੂ ਕੀਤਾ ਜਾਂਦਾ ਹੈ। ਸ਼ਹੀਦ ਊਧਮ ਸਿੰਘ ਲਾਈਬ੍ਰੇਰੀ ਵਿੱਚ ਵੀਹ ਹਜ਼ਾਰ ਦੇ ਕਰੀਬ ਪੁਸਤਕਾਂ ਪੜਨ ਲਈ ਉਪਲਬਧ ਹਨ।

ਸੈਂਟਰਲ ਖਾਲਸਾ ਯਤੀਮਖ਼ਾਨੇ ਕੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਜਿਹੀ ਪ੍ਰਮਾਣਿਕ ਜਾਂ ਉਤਮ ਕ੍ਰਿਤੀ ਵਾਲੇ 36 ਹੱਥ ਲਿਖਤ ਸਰੂਪਾਂ ਦਾ ਖਜ਼ਾਨਾ ਹੈ। ਗੁਰਮੁਖੀ ਹੱਥ-ਲਿਖਤਾਂ ਦੇ ਮਸਲੇ ਦਾ ਗੰਭੀਰ ਦੁਖਾਂਤਿਕ ਪਹਿਲੂ ਇਹ ਹੈ ਕਿ ਜਿੱਥੇ ਇਹ ਲਿਖਤਾਂ ਅਣਗਿਹਲੀ, ਸਿਊਂਕ, ਅਗਨੀ, ਹੜ-ਪਾਣੀ ਆਦਿ ਆਫ਼ਤਾਂ ਤੋਂ ਬਿਨ੍ਹਾਂ ਇਤਿਹਾਸਕ ਪਰਿਸਥਿਤੀਆਂ ਕਰਕੇ ਨਸ਼ਟ ਹੋਈ ਜਾ ਰਹੀਆਂ ਹਨ, ਉਥੇ ਨਵੀਂ ਪੀੜ੍ਹੀ ਵਿਚ ਇਸ ਕਿਸਮ ਦੀ ਨਾ ਰੁਚੀ ਹੈ, ਨਾ ਵਿਹਲ ਅਤੇ ਨਾ ਹੀ ਯੋਗਤਾ। ਇਸ ਸੰਬੰਧ ਵਿੱਚ ਸੈਂਟਰਲ ਖਾਲਸਾ ਯਤੀਮਖਾਨਾਂ ਨੇ ਮਹੱਤਵਪੂਰਨ ਰੋਲ ਅਦਾ ਕੀਤਾ ਹੈ। ਇੱਥੇ ਸਿੱਖ ਕੌਮ ਦੇ ਵਡਮੁੱਲੇ ਸਰਮਾਏ, ਪੁਰਾਤਨ

ਹੱਥ-ਲਿਖਤ ਗ੍ਰੰਥਾਂ ਦੀ ਸੇਵਾ ਸੰਭਾਲ ਕੀਤੀ ਗਈ ਹੈ। ਕੁਲ ਇਕੱਤੀ ਹੱਥ-ਲਿਖਤਾਂ ਵਿੱਚੋਂ ਬਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਰਾਤਨ ਹੱਥ-ਲਿਖਤ ਸਰੂਪ ਹਨ, ਜਿਨ੍ਹਾਂ ਵਿੱਚੋਂ ਕਈਆਂ ਦੇ ਸੁਨਿਹਰੀ ਪੱਤਰੇ ਹਨ। ਇਹਨਾਂ ਸਰੂਪਾਂ ਨੂੰ ਬੜੇ ਸਤਿਕਾਰ ਨਾਲ ਪੀੜ੍ਹਾ ਸਾਹਿਬ ਬਣਾਕੇ ਸਸ਼ੋਬਿਤ ਕਰਕੇ ਇਕ ਮਿਊਜ਼ੀਅਮ ਦਾ ਰੂਪ ਦਿੱਤਾ ਗਿਆ ਹੈ।

ਸੈਂਟਰਲ ਖਾਲਸਾ ਯਤੀਮਖਾਨਾ ਦੇ ਗੁਰਦੁਆਰੇ ਦੇ ਸਾਹਮਣੇ ਗੁਰੂ ਸਹਿਬਾਨ ਦਾ ਜੀਵਨ ਬਿਉਰਾ ਅਤੇ ਬਾਣੀ ਬਿਉਰਾ ਲਿਖ ਕੇ ਸਜਾਇਆ ਗਿਆ ਹੈ। ਇਸ ਦੇ ਨਾਲ ਹੀ ਸਮੇਂ-ਸਮੇਂ ਤੇ ਗੁਰੂ ਸਾਹਿਬਾਨਾਂ, ਮਾਤਾਵਾਂ ਵਲੋਂ ਜਾਰੀ ਕੀਤੇ ਹੁਕਮਨਾਮੇ ਵੀ ਲਗਾਏ ਹੋਏ ਹਨ।

ਇੱਥੋਂ ਦੇ ਵਸਨੀਕ ਗਿਆਨੀ ਕੇਸਰ ਸਿੰਘ ਕੈਨੇਡਾ ਜੋ 16 ਅਕਤੂਬਰ 1963 ਨੂੰ ਕੈਨੇਡਾ ਚੱਲੇ ਗਏ। 1947 ਵਿਚ ਆਪ ਨੇ "Indian Independence Movement in East Asia" ਵੱਡੇ ਆਕਾਰ ਦੀ ਪੁਸਤਕ ਅੰਗਰੇਜ਼ੀ ਵਿੱਚ ਪ੍ਰਕਾਸ਼ਤ ਕੀਤੀ। ਇਸ ਦੀ ਭੂਮਿਕਾ ਨੇਤਾ ਜੀ ਸੁਭਾਸ਼ ਚੰਦਰ ਬੋਸ ਦੇ ਵੱਡੇ ਭਰਾ ਸ਼ਰਤ ਚੰਦਰ ਬੋਸ ਨੇ ਲਿਖੀ। ਇਸ ਕਿਤਾਬ ਨਾਲ ਆਪ ਸਾਰੇ ਹਿੰਦੁਸਤਾਨ ਵਿਚ ਅੰਗਰੇਜ਼ੀ ਲੇਖਕ ਵਜੋਂ ਪ੍ਰਸਿੱਧ ਹੋ ਗਏ। ਆਪ ਨੇ ਪਹਿਲਾ ਨਾਵਲ "ਲਹਿਰ ਵਧਦੀ ਗਈ" 1953 ਵਿਚ ਲਿਖਿਆ। ਇਹ ਨਾਵਲ ਕਈ ਸਾਲ ਪ੍ਰੀ-ਯੂਨੀਵਰਸਿਟੀ ਕਲਾਸ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਲੱਗਾ ਰਿਹਾ। 1957 ਵਿਚ ਆਪ ਨੇ "ਜੰਗੀ ਕੈਦੀ" ਨਾਵਲ ਲਿਖਿਆ।

1957 ਵਿਚ ਆਪ ਲੰਡਨ ਚਲੇ ਗਏ। ਉਥੇ ਜਾ ਕੇ ਸ਼ਹੀਦ ਊਧਮ ਸਿੰਘ ਅਤੇ ਮਦਨ ਲਾਲ ਢੀਂਗਰਾ ਤੇ ਖੋਜ ਸ਼ੁਰੂ ਕੀਤੀ।

16 ਅਕਤੂਬਰ 1963 ਨੂੰ ਕੈਨੇਡਾ ਚੱਲੇ ਗਏ ਉਥੇ ਪਹੁੰਚ ਕੇ ਵੀ ਸ਼ਹੀਦ ਊਧਮ ਸਿੰਘ ਅਤੇ ਮਦਨ ਲਾਲ ਢੀਂਗਰਾ ਉਪਰ ਕੰਮ ਕਰਦੇ ਰਹੇ। 1974 ਵਿੱਚ "ਅਮਰ ਸ਼ਹੀਦ ਊਧਮ ਸਿੰਘ" ਅਤੇ 1975 ਵਿਚ "ਅਮਰ ਸ਼ਹੀਦ ਮਦਨ ਲਾਲ ਢੀਂਗਰਾ" ਦੋ ਨਾਵਲ ਲਿਖੇ। 1978 ਵਿਚ "ਸ਼ਹੀਦ ਭਾਈ ਸੇਵਾ ਸਿੰਘ ਲੋਪੋਕੇ" ਪੁਸਤਕ ਲਿਖੀ ਅਤੇ ਉਨ੍ਹਾਂ ਦੇ ਪਿੰਡ ਜਾ ਕੇ ਲਗਪਗ ਵੀਹ ਹਜ਼ਾਰ ਦੇ ਇਕੱਠ ਵਿਚ ਰਿਲੀਜ਼ ਕੀਤੀ। ਇਸ ਤੋਂ ਪਿੱਛੋਂ ਸਿੰਘ ਸਾਹਿਬ ਭਾਈ ਬਲਵੰਤ ਸਿੰਘ ਦੀ ਸ਼ਹਾਦਤ ਬਾਰੇ "ਸਿੰਘ ਸਾਹਿਬ ਦੀ ਸ਼ਹਾਦਤ" ਪੁਸਤਕ ਲਿਖੀ ਅਤੇ ਉਨ੍ਹਾਂ ਨੇ ਪਿੰਡ ਖੁਰਦਪੁਰ ਵਿਖੇ ਰਿਲੀਜ਼ ਕੀਤੀ। ਇਸ ਦੇ ਨਾਲ ਹੀ ਇਕ ਹੋਰ ਪੁਸਤਕ 'ਜੰਝ ਲਾੜਿਆ ਦੀ' ਦੀ ਛਪ ਗਈ। 1987 ਵਿਚ "ਗਦਰੀ ਬਾਬਾ ਚਰਨ ਸਿੰਧੂ" 62 ਸਫ਼ਿਆਂ ਦੀ ਪੁਸਤਕ ਲਿਖੀ। ਇਸ ਤੋਂ ਪਿੱਛੋ 'ਤੀਜੀ ਪੀੜੀ' ਅਤੇ "ਗਦਰੀ ਗੁਲਾਬ" ਦੋ ਨਾਵਲਾਂ ਦੀ ਰਚਨਾ ਕੀਤੀ।

ਯਤੀਮਖਾਨੇ ਦੀ ਪੈਦਾਇਸ਼ ਪ੍ਰਿੰਸੀਪਲ ਐਸ.ਐਸ.ਅਮੋਲ ਜਿਨ੍ਹਾਂ ਨੇ ਮਿਹਨਤ, ਲਗਨ ਅਤੇ ਸਿਰੜ ਸਦਕਾ ਇਹਨਾਂ ਨੇ 1950 ਵਿਚ ਲਾਇਲਪੁਰ ਖਾਲਸਾ ਕਾਲਜ ਤੋਂ ਐਮ.ਏ. ਪੰਜਾਬੀ ਦੀ ਡਿਗਰੀ ਹਾਸਲ ਕੀਤੀ। ਇਹ ਮੁੱਖ ਤੌਰ ਤੇ ਗਦ ਲੇਖਕ ਸਨ। ਇਨ੍ਹਾਂ ਸੰਸਾਰ ਪ੍ਰਸਿੱਧ ਸਾਹਿਤਕ ਕਿਰਤਾਂ ਦੇ ਅਨੁਵਾਦ ਕੀਤੇ ਹਨ। ਪ੍ਰਸਿੱਧ ਪੰਜਾਬੀ ਸਾਹਿਤਕਾਰਾਂ ਦੀਆਂ ਰਚਨਾਵਾਂ ਦਾ ਸੰਪਾਦਨ ਕੀਤਾ ਹੈ। ਅਲੋਚਨਾ ਦੀਆਂ ਪੁਸਤਕਾਂ ਵੀ ਲਿਖੀਆਂ ਹਨ।

ਜੀਵਨ ਜਾਚ ਨਿਬੰਧਾਂ ਦੀ ਰਚਨਾ ਕੀਤੀ ਹੈ ਅਤੇ ਸਫ਼ਰਨਾਮੇ ਵੀ ਲਿਖੇ ਹਨ।

ਆਪ ਜੀ ਨੇ ਕਈ ਮੁੱਖ ਰਚਨਾਵਾਂ, ਨਾਟਕ, ਵਾਰਤਕ ਜੀਵਨੀਆਂ, ਸੰਪਾਦਕ, ਅਨੁਵਾਦ, ਸ੍ਵੈ ਜੀਵਨੀਆ ਲਿਖੀਆਂ, ਜਿਨ੍ਹਾਂ ਵਿਚੋ ਅਨੇਕਾ ਹੀ ਪੁਸਤਕਾ ਵਿੱਦਿਅਕ ਕੋਰਸਾਂ ਵਿਚ ਲੱਗੀਆਂ, ਜਿਵੇਂ ਕਿ ਪੰਜਾਬੀ ਭੌਰੇ, ਨਵੀਨ ਅਮੋਲ ਜੀਵਨ, ਅਮੋਲ ਯਾਤਰਾਂ, ਗੁਲਾਬਾ, ਸੇਵਾਦਾਰ, ਸਮੇਂ ਦੇ ਤਿੰਨ ਰੰਗ ਆਦਿ।

ਭਾਰਤ ਸਰਕਾਰ ਵੱਲੋ ਬੱਚਿਆਂ ਦੇ ਸਾਹਿਤ ਤੇ ਨਵੇਂ ਪੜ੍ਹੇ ਬਾਲਗਾਂ ਦੇ ਮੁਕਾਬਲਿਆ ਵਿਚ ਕਈ ਇਕ ਪੁਸਤਕਾਂ ਉਤੇ ਹਜ਼ਾਰਾਂ ਰੁਪਿਆਂ ਦੇ ਇਨਾਮ ਪ੍ਰਾਪਤ ਕੀਤੇ। ਇਨ੍ਹਾਂ ਵਿਚ ਹੀ ਪੁਸਤਕ 'ਬੁਢੇਪੇ ਦਾ ਸਹਾਰਾ' ਹੈ ਨੂੰ ਗੁਰੂ ਨਾਨਕ ਫਾਊਂਡੇਸ਼ਨ ਅਤੇ ਯੂਨੈਸਕੋ ਵੱਲੋਂ ਇਨਾਮ ਮਿਲੇ ਹਨ। ਪੰਜਾਬੀ ਯੂਨੀਵਰਸਿਟੀ ਵੱਲੋਂ ਪੁਸਤਕ 'ਹਿੰਦੂ ਸਮਾਜਿਕ ਸੰਸਥਾਵਾਂ ਨੂੰ 5000 ਰੁਪਏ ਦਾ ਇਨਾਮ ਪ੍ਰਾਪਤ ਹੋ ਚੁੱਕਾ ਹੈ। 1964 ਵਿਚ ਹੁਕਮ ਸਿੰਘ ਸਪੀਕਰ (ਬਾਅਦ ਵਿਚ ਗਵਰਨਰ) ਹੱਥੀ ਅਭਿਨੰਦਨ ਗ੍ਰੰਥ ਜਲੰਧਰ ਵਿਚ ਭੇਟ ਕੀਤਾ ਗਿਆ।

ਭਾਈ ਵੀਰ ਸਿੰਘ ਗੁਰਮਤਿ ਵਿਦਿਆਲਾ ਤੋ 1982 ਤੋਂ 1985 ਦੇ ਕੋਰਸ ਦੇ ਦੌਰਾਨ ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ਦੋ ਸਾਲਾ ਪ੍ਰਾਚਰਕ ਦਾ ਕੋਰਸ ਕੀਤਾ, ਉਪਰੰਤ ਐਮ.ਏ ਧਰਮ ਅਧਿਐਨ ਅਤੇ ਗਿਆਨੀ ਦਿੱਤ ਸਿੰਘ ਦੀਆਂ ਰਚਨਾਵਾਂ ਉਪਰ ਪੀ.ਐਚ.ਡੀ. ਕੀਤੀ। ਇਨ੍ਹਾਂ ਨੇ ਵਿਸ਼ੇਸ਼ ਤੌਰ ਤੇ ਸਿੱਖ ਸਭਿਆਚਾਰ ਦੀ ਅਮੀਰ ਵਿਰਾਸਤ ਨੂੰ ਸੰਭਾਲਨ ਲਈ ਇਤਿਹਾਸਕ ਨਾਵਲ ਅਤੇ ਸਿੱਖ ਫਿਲਾਸਫੀ ਤੇ ਅਧਾਰਿਤ ਕਈ ਇਕਾਂਗੀ ਲਿਖੇ ਜੋ ਸਟੇਜਾ ਉਪਰ ਧਰਮ ਪ੍ਰਚਾਰ ਨੂੰ ਪ੍ਰਫੁਲਤ ਕਰ ਰਹੇ ਹਨ। ਕਈ ਧਾਰਮਿਕ ਫਿਲਮਾਂ ਤੇ ਖੁਦ ਕਮੇਂਟਰੀ ਕੀਤੀ ਅਤੇ ਕਈ ਵਾਰਤਾਲਾਪ ਲਿਖੇ। ਹੁਣ ਤੱਕ ਇਹਨਾਂ ਦੀਆਂ ਲਗਭਗ 13 ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆ ਹਨ। ਇਸ ਤੋਂ ਇਲਾਵਾ ਵੱਖ-ਵੱਖ ਸਮੇਂ ਕਈ ਮਸਲਿਆਂ ਉਪਰ ਅਨੇਕਾ ਲੇਖ ਲਿਖ ਕੇ ਦੇਸ਼ ਕੌਮ ਦੀ ਸੇਵਾ ਕਰ ਰਹੇ ਹਨ। ਅੱਜ ਕੱਲ ਖਾਲਸਾ ਕਾਲਜ ਅੰਮ੍ਰਿਤਸਰ ਵਿਖੇ ਸਿੱਖ ਇਤਿਹਾਸ ਖੋਜ ਕੇਂਦਰ ਦੇ ਮੁੱਖੀ ਵਜੋਂ ਸੇਵਾ ਨਿਭਾ ਰਹੇ ਹਨ। ਆਪ ਦੀਆ ਪ੍ਰਾਪਤੀ ਪ੍ਰਤੀ ਬਹੁਤ ਸਾਰੀਆ ਸਭਾ ਸੁਸਾਇਟੀਆ ਅਤੇ ਸੰਸਥਾਵਾ ਵੱਲੋਂ ਆਪ ਦਾ ਮਾਨ ਸਨਮਾਨ ਹੋਇਆ ਹੈ।

ਏਸੇ ਤਰ੍ਹਾਂ ਹੋਰ ਵੀ ਸਾਹਿਤਕ ਪਖੋ ਯਤੀਮਖਾਨੇ ਦੇ ਬਹੁਤ ਸਾਰੇ ਸਪੂਤ ਸੇਵਾ ਨਿਭਾ ਰਹੇ ਹਨ ਅਤੇ ਸਿੱਖ ਸਾਹਿਤ ਦੀ ਸੰਭਾਲ ਵਿਚ ਜੁੜੇ ਹਨ।

ਇਸ ਪ੍ਰਕਾਰ ਸੈਂਟਰਲ ਖਾਲਸਾ ਯਤੀਮਖਾਨਾ ਦਾ ਮੁੱਖ ਮੰਤਵ ਅਨਾਥ ਅਤੇ ਬੇਸਹਾਰਾ ਬੱਚਿਆ ਦੀ ਪਰਵਰਿਸ਼ ਰੂਪੀ ਸੇਵਾ ਕਰਕੇ ਆਪਣੀ ਗੋਦ ਵਿਚ ਖਡਾਉਂਣਾ ਹੈ। ਭਾਵੇ ਸੰਸਾਰ ਦੇ ਲਗਭਗ ਸਾਰੇ ਧਾਰਮਿਕ ਗ੍ਰੰਥਾ ਵਿਚ ਸੇਵਾ ਦਾ ਵਿਧੀ-ਵਿਧਾਨ ਹੈ ਪਰੰਤੂ ਸਿੱਖ ਧਰਮ ਗ੍ਰੰਥ ਵਿਚ ਨਿਸ਼ਕਾਮ, ਨਿਸ਼ਕਪਟ, ਨਿਮਰਤਾ ਅਤੇ ਆਪਣਾ ਆਪਾ ਗਵਾ ਕੇ ਕੀਤੀ ਸੇਵਾ ਨੂੰ ਸੱਚੀ ਸੇਵਾ ਮੰਨਿਆ ਗਿਆ ਹੈ।

"ਸੇਵਾ ਕਰਤ ਹੋਇ ਨਿਹਕਾਮੀ ਤਿਸ ਕਉ ਹੋਤ ਪਰਾਪਤਿ ਸੁਆਮੀ॥"[6]

ਸੈਂਟਰਲ ਖਾਲਸਾ ਯਤੀਮਖਾਨਾ ਨੂੰ ਮੌਜੂਦਾ ਸਥਿਤੀ ਤੇ ਪਹੁੰਚਣ ਲਈ ਕਾਫੀ ਸਮਾਂ ਲਗਿਆ ਅਤੇ ਕਈ ਔਕੜਾ ਦਾ ਸਾਹਮਣਾ ਕਰਨਾ ਪਿਆ ਇਹ ਸਪੱਸ਼ਟ ਹੈ ਕਿ ਸੈਂਟਰਲ

ਖਾਲਸਾ ਯਤੀਮਖਾਨੇ ਦੀ ਮਹਾਨਤਾ ਨੂੰ ਸਮਝਣਾ ਸਮੇਂ ਦੀ ਮੁੱਖ ਲੋੜ ਹੈ ਆਉਣ ਵਾਲੇ ਸਮੇਂ ਵਿਚ ਇਹ ਸੰਸਥਾ ਆਪਣੇ ਅਤੀਤ ਨੂੰ ਧਿਆਨ ਵਿਚ ਰਖਦਿਆ ਹੋਰ ਬੁਲੰਦੀਆ ਨੂੰ ਛੂੰਹਦੀ ਹੋਈ ਧਾਰਮਿਕ, ਸਮਾਜਿਕ ਅਤੇ ਵਿਦਿਅਕ ਖੇਤਰ ਵਿਚ ਸੰਸਥਾ ਦੇ ਸਹਿਯੋਗੀ ਅਤੇ ਦਾਨੀ ਸਜਨਾ ਦੇ ਸਹਿਯੋਗ ਨਾਲ ਰੁਲਦੀ ਫਿਰਦੀ ਮਨੁੱਖਤਾ ਦੀ, ਨਿਸ਼ਕਾਮ ਸੇਵਾ, ਕਰਦੀ ਰਹੇਗੀ। ਸਹੀ ਅਰਥਾ ਵਿਚ ਰੱਬ ਦੇ ਘਰ ਵਰਗਾ ਵੇਖਣ ਯੋਗ ਆਸ਼ਰਮ ਸੈਂਟਰਲ ਖਾਲਸਾ ਯਤੀਮਖਾਨਾ ਹੈ ਜਿਥੇ ਸਿੱਖੀ ਦੀ ਘਾੜ੍ਹਤ ਘੜੀ ਜਾਂਦੀ ਹੈ।

ਜਾ ਕੈ ਮਸਤਿਕ ਭਾਗ ਸਿ ਸੇਵਾ ਲਾਇਆ ॥[7]
ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ ॥[8]

## ਹਵਾਲੇ

1-8.ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨੇ 97, 1192, 391, 663, 1349, 286, 457, 571.

# ਗੁਰਮਤਿ-ਸੇਵਾ ਨੂੰ ਸਮਰਪਤ ਜਵੱਦੀ ਟਕਸਾਲ : ਸਰੂਪ ਤੇ ਸੰਦਰਭ

**ਪ੍ਰੋ. ਸੁਖਵੰਤ ਸਿੰਘ***

ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਜਵੱਦੀ, ਲੁਧਿਆਣਾ ਦੇ ਸੰਸਥਾਪਕ ਤੇ ਮੁੱਖ ਸੇਵਾਦਾਰ ਸੰਤ ਬਾਬਾ ਸੁੱਚਾ ਸਿੰਘ ਜੀ ਅਜਿਹੇ ਰਸਿਕ ਮਹਾਂਪੁਰਖ, ਬੈਰਾਗੀ ਚਿੰਤਕ ਅਤੇ ਗੁਰਮਤਿ ਸੰਗੀਤ ਨੂੰ ਸਮਰਪਿਤ ਅਦੁੱਤੀ ਰੂਹ ਸਨ ਜਿਨ੍ਹਾਂ ਨੇ ਸਿੱਖ ਗੁਰੂ ਸਾਹਿਬਾਨ ਵੱਲੋਂ ਚਲਾਈ ਨਿਰਧਾਰਿਤ ਗੁਰਮਤਿ ਸੰਗੀਤ ਪ੍ਰਣਾਲੀ ਦਾ ਵਿਕਾਸ ਕਰਨ ਲਈ 1985 ਵਿਚ ਇਸ ਸਥਾਨ ਦੀ ਸੇਵਾ ਸੰਭਾਲ ਅਤੇ ਜਵੱਦੀ ਟਕਸਾਲ ਦੀ ਸਥਾਪਨਾ ਕੀਤੀ। ਇਸ ਸਥਾਨ 'ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸੇਵਕ ਭਾਈ ਜਵੰਦਾ ਜੀ ਨੇ ਤਪੱਸਿਆ ਕੀਤੀ ਅਤੇ ਇਸ ਪਿੰਡ ਦਾ ਨਾਂ ਜਵੱਦੀ ਪਿਆ। ਸੰਤ ਬਾਬਾ ਸੁੱਚਾ ਸਿੰਘ ਜੀ ਦੀ ਕੋਸ਼ਿਸ਼ ਸੀ ਕਿ ਗੁਰਮਤਿ ਸੰਗੀਤ ਨੂੰ ਪੁਨਰ ਸੁਰਜੀਤ ਕਰਨ ਲਈ ਵਿਲੱਖਣ ਕਾਰਜ ਕੀਤੇ ਜਾਣ, ਕੋਈ ਵੱਡੇ ਸੰਗੀਤ ਸੰਮੇਲਨ ਕਰਵਾਏ ਜਾਣ ਅਤੇ ਤੰਤੀ ਸਾਜ਼ਾਂ ਦੀ ਪਰੰਪਰਾ ਨੂੰ ਮੁੜ ਬਹਾਲ ਕੀਤਾ ਜਾਵੇ।

ਜਗਿਆਸੂ ਮਨਾਂ ਵਿਚ ਇੱਕ ਪ੍ਰਸ਼ਨ ਉੱਠਣਾ ਕੁਦਰਤੀ ਹੈ ਕਿ ਆਖਰ ਸੰਤ ਬਾਬਾ ਸੁੱਚਾ ਸਿੰਘ ਨੂੰ ਗੁਰਮਤਿ ਸੰਗੀਤ ਦੇ ਇਸ ਵਿਰਸੇ ਨੂੰ ਵਿਗਸਾਉਣ ਦੀ ਚੇਟਕ ਕਿਉਂ ਤੇ ਕਿਸ ਤਰ੍ਹਾਂ ਲੱਗੀ ? ਮਿੱਠੇ ਰਸ ਨਾਲ ਭਰਪੂਰ ਅੰਬੀਆਂ ਦੇ ਖੇਤਰ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਜਮੀਅਤਗੜ੍ਹ ਵਿਚ ਪਹਿਲੀ ਅਕਤੂਬਰ 1948 ਨੂੰ ਆਜ਼ਾਦ ਭਾਰਤ ਵਿਚ ਜਨਮ ਲੈਣ ਵਾਲੇ ਬਾਬਾ ਸੁੱਚਾ ਸਿੰਘ ਖ਼ਾਨਦਾਨੀ ਅੰਮ੍ਰਿਤਧਾਰੀ ਗੁਰਸਿੱਖ ਪਰਿਵਾਰ ਨਾਲ ਸੰਬੰਧਤ ਸਨ। ਆਪ ਜੀ ਦੇ ਵਡ-ਵਡੇਰਿਆਂ ਨੇ ਦਸ਼ਮੇਸ਼ ਪਿਤਾ ਜੀ ਦੇ ਸਮੇਂ ਅੰਮ੍ਰਿਤ ਪਾਨ ਕਰਕੇ ਇਹ ਪਰੰਪਰਾ ਨਿਰੰਤਰ ਨਿਭਾਈ। ਸੰਤ ਜੀ ਦੇ ਬਾਬਾ ਸ. ਗੰਡਾ ਸਿੰਘ, ਨਾਮ-ਸਿਮਰਨ ਤੇ ਬੰਦਗੀ ਵਿਚ ਰਤੇ ਗੁਰਸਿੱਖ ਸਨ ਜਿਨ੍ਹਾਂ ਨੇ ਪਰਿਵਾਰ ਦੀ ਕੀਰਤੀ ਸਭ ਪਾਸੇ ਉਜਾਗਰ ਕੀਤੀ। ਕਹਿੰਦੇ ਹਨ ਕਿ ਆਪ ਜੀ ਦੀ ਰਸਨਾ ਉੱਤੇ ਰਿਧੀਆਂ-ਸਿੱਧੀਆਂ ਦਾ ਵਾਸ ਸੀ। ਸੰਤ ਜੀ ਦੇ ਪਿਤਾ ਭਾਈ ਨਗੀਨਾ ਸਿੰਘ ਬੱਬਰ ਅਕਾਲੀ ਲਹਿਰ ਦੇ ਪ੍ਰਸਿੱਧ ਕਾਰਕੁੰਨ ਸਨ। ਗੁਰਮਤਿ-ਮਾਰਗ ਦਾ ਪਾਂਧੀ ਬਣਾਉਣ ਵਿਚ ਆਪ ਜੀ ਦੀ ਮਾਤਾ ਧੰਨ ਕੌਰ ਦਾ ਵਡਮੁੱਲਾ ਯੋਗਦਾਨ ਰਿਹਾ। ਪੰਜ ਭਰਾਵਾਂ ਤੇ ਤਿੰਨ ਭੈਣਾਂ ਦੇ ਪਰਿਵਾਰ ਵਿਚ ਰਹਿਣ ਵਾਲੇ ਬਾਬਾ ਸੁੱਚਾ ਸਿੰਘ ਨੇ ਸਕੂਲੀ ਵਿਦਿਆ ਦੀ ਆਯੂ ਸਮੇਂ ਤੋਂ ਹੀ ਇਕਾਂਤ ਵਿਚ ਰਹਿੰਦਿਆਂ ਨਾਮ-ਸਿਮਰਨ ਦਾ ਅਭਿਆਸ ਆਰੰਭ ਕਰ ਦਿੱਤਾ ਸੀ। ਕਿਸ਼ੋਰ-ਅਵਸਥਾ ਹੋਣ ਦੇ ਬਾਵਜੂਦ ਆਪ ਜੀ ਬਾਬਿਆਂ ਵਾਂਗ ਪੂਰੀ ਜ਼ਿੰਮੇਵਾਰੀ ਨਾਲ ਹਰ ਕਾਰਜ ਕਰਦੇ। ਬਚਪਨ ਤੋਂ ਹੀ

---

*ਪ੍ਰਿੰਸੀਪਲ, ਗੁਰਸ਼ਬਦ ਸੰਗੀਤ ਅਕੈਡਮੀ, ਜਵੱਦੀ ਟਕਸਾਲ, ਲੁਧਿਆਣਾ।

ਆਪ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ-ਬਾਬੇ ਦੇ ਰੂਪ ਵਿਚ ਹਾਜ਼ਰ ਨਾਜ਼ਰ ਜਾਣ ਕੇ ਸੇਵਾ-ਸੰਭਾਲ ਕਰਦੇ ਸਨ। ਪਿੰਡ ਦੇ ਗੁਰਦੁਆਰੇ ਦੀ ਦੇਖ-ਭਾਲ, ਪੰਚਾਇਤ ਦੀ ਮੈਂਬਰੀ ਦੀ ਸੇਵਾ ਕਰਦਿਆਂ ਅਚਾਨਕ ਇਕ ਦਿਨ ਪਹਾੜਾਂ ਵੱਲ ਚਾਲੇ ਪਾ ਦਿੱਤੇ। ਸੰਭਵ ਹੈ ਏਥੇ ਹੀ ਆਪ ਜੀ ਦੇ ਮਨ-ਮੰਦਰ ਵਿਚ ਗੁਰਮਤਿ ਸਾਹਿੱਤ ਤੇ ਸੰਗੀਤ ਦੇ ਅਨਮੋਲ ਵਿਰਸੇ ਨੂੰ ਵਿਕਸਤ ਤੇ ਵਿਗਸਤ ਕਰਨ ਦੀ ਚੇਸ਼ਟਾ ਪੈਦਾ ਹੋਈ ਹੋਵੇ। ਇਸੇ ਮੰਤਵ-ਕਾਰਜ ਦੀ ਪੂਰਤੀ ਲਈ ਆਪ ਜੀ ਨੇ ਜਵੱਦੀ ਕਲਾਂ ਨੂੰ ਆਪਣੀ ਕਾਰਜ-ਭੂਮੀ ਬਣਾ ਲਿਆ।

ਗੁਰਦੁਆਰਾ ਗੁਰ ਗਿਆਨ ਪ੍ਰਕਾਸ਼ ਦੀ ਸਥਾਪਨਾ ਉਨ੍ਹਾਂ ਨੇ 1985 ਵਿਚ ਕੀਤੀ ਅਤੇ ਪੰਥਕ ਕਾਰਜ ਕਰਨ ਲਈ ਉਨ੍ਹਾਂ ਨੇ ਵਿਸਮਾਦ ਨਾਦ ਨਾਂ ਦੀ ਸੰਸਥਾ ਬਣਾਈ। ਇਸ ਸੰਸਥਾ ਦੇ ਅੰਤਰਗਤ ਉਹਨਾਂ ਨੇ ਗੁਰਮਤਿ ਸਾਹਿਤ ਤੇ ਗੁਰਮਤਿ ਸੰਗੀਤ ਦੀ ਸੇਵਾ ਸੰਭਾਲ ਅੰਤਰਰਾਸ਼ਟਰੀ ਪੱਧਰ 'ਤੇ ਕੀਤੀ।

ਮਹਾਨ ਤਪੱਸਵੀ ਮਹਾਂਪੁਰਖ ਬਾਬਾ ਸੁੱਚਾ ਸਿੰਘ ਨੇ ਸੀਮਤ ਸਾਧਨਾਂ ਦੇ ਬਾਵਜੂਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਿਰਪਾ ਨਾਲ ਅਜਿਹੇ ਕਾਰਜ ਕੀਤੇ ਜਿਹੜੇ ਸ਼ਾਇਦ ਵੱਡੇ ਸਾਧਨਾਂ ਨਾਲ ਵੀ ਨਾ ਹੋ ਸਕਦੇ। ਉਹ ਇਹੋ ਬਚਨ ਕਰਿਆ ਕਰਦੇ ਸਨ ਕਿ ਜੋ ਕੰਮ ਭਾਵਨਾ ਨਾਲ ਹੋ ਜਾਵੇ ਤੇ ਸਫਲ ਹੋਵੇ ਉਹ ਸ਼ਰਧਾ ਤੋਂ ਸੱਖਣੇ ਲੋਕ ਵਧੀਕ ਸਾਧਨਾਂ ਨਾਲ ਵੀ ਨਹੀਂ ਕਰ ਸਕਦੇ।

ਇਸ ਲੇਖ ਦਾ ਮੁੱਖ ਮੰਤਵ ਸੰਤ ਬਾਬਾ ਸੁੱਚਾ ਸਿੰਘ ਜੀ ਵੱਲੋਂ ਕੀਤੀਆਂ ਉਹਨਾਂ ਮਹਾਨ ਸੇਵਾਵਾਂ 'ਤੇ ਝਾਤ ਪੁਆਉਣਾ ਹੈ ਜੋ ਗੁਰਮਤਿ ਸਾਹਿਤ ਦੇ ਪ੍ਰਚਾਰ ਪ੍ਰਸਾਰ ਦੀ ਸੇਵਾ ਲਈ ਮੁੱਲਵਾਨ ਸਿੱਧ ਹੋਈਆਂ।

## 1. ਨਾਮ ਸਿਮਰਨ ਕੈਂਪ :

ਉਹਨਾ ਦੀ ਸਭ ਤੋਂ ਮੁੱਢਲੀ ਸੇਵਾ ਇਹੋ ਹੀ ਸੀ ਤੇ ਉਹ ਬਚਨ ਕਰਿਆ ਕਰਦੇ ਸਨ ਕਿ ਨਾਮ ਤੋਂ ਬਗ਼ੈਰ ਕੀਤੀ ਗਈ ਕਿਸੇ ਵੀ ਸੇਵਾ ਵਿਚ ਰਸ ਨਹੀਂ ਪੈਂਦਾ। ਇਸ ਕਰਕੇ ਉਹ ਨਾਮ ਅਭਿਆਸ ਤੇ ਨਿਤਨੇਮ ਵਿਚ ਕੀਤੀ ਕੁਤਾਹੀ ਬਰਦਾਸ਼ਤ ਹੀ ਨਹੀਂ ਸਨ ਕਰਦੇ। ਇਸ ਲਈ ਉਹ ਸੰਗਤਾਂ ਤੇ ਸੇਵਾਦਾਰਾਂ ਨੂੰ ਭਜਨ ਬੰਦਗੀ ਨਾਲ ਜੋੜਨ ਲਈ ਸਾਲ ਵਿਚ 4 ਤੋਂ 7 ਦਿਨਾਂ ਦੇ ਨਾਮ-ਸਿਮਰਨ ਕੈਂਪ ਲਗਾਉਂਦੇ ਸਨ। ਉਹ ਕਹਿਆ ਕਰਦੇ ਸਨ ਕਿ ਭਜਨ ਬੰਦਗੀ ਨਾਲ ਸੁਰਤ ਉੱਚੀ ਤੇ ਸੁੱਚੀ ਅਤੇ ਸ਼ਰਧਾਯੁਕਤ ਹੋ ਕੇ ਹੰਕਾਰ ਰਹਿਤ ਹੋ ਜਾਂਦੀ ਹੈ ਤੇ ਗੁਰੂ ਸਾਹਿਬ ਜੀ ਨੂੰ ਭਾਅ ਜਾਂਦੀ ਹੈ। ਉਨ੍ਹਾਂ ਦੇ ਸਿਮਰਨ ਕੈਂਪਾਂ ਵਿਚ ਕੀਤੇ ਅਨੁਭਵੀ ਪਰਮਾਰਥਕ ਬਚਨ ਦੋ ਪੁਸਤਕਾਂ 'ਸ੍ਵੈਪ੍ਰਕਾਸ਼' ਤੇ 'ਮਿਲਬੇ ਦੀ ਮਹਿਮਾ' ਦੇ ਰੂਪ ਵਿਚ ਵਿਸਮਾਦ ਨਾਦ ਵੱਲੋਂ ਪ੍ਰਕਾਸ਼ਿਤ ਹਨ।

## 2. ਅਦੁੱਤੀ ਗੁਰਮਤਿ ਸੰਗੀਤ ਸੰਮੇਲਨ :

ਇਹ ਇਕ ਅਜਿਹਾ ਕਾਰਜ ਕੀਤਾ ਗਿਆ ਜਿਸ ਦੁਆਰਾ ਸਮੁੱਚੇ ਪੰਥ ਦੀਆਂ ਅਸੀਸਾਂ ਜਵੱਦੀ ਟਕਸਾਲ ਨੂੰ ਪ੍ਰਾਪਤ ਹੋਈਆਂ। ਇਕ ਐਸੀ ਨਿਵੇਕਲੀ ਪਰੰਪਰਾ ਜੋ ਸਾਡੀ ਮਾਣਮਤੀ ਰਾਗਾਤਮਕ ਕੀਰਤਨ ਸ਼ੈਲੀ ਗੁਰਮਤਿ ਸੰਗੀਤ, ਜੋ ਗੁਰੂ ਸਾਹਿਬ ਜੀ ਨੇ ਸੰਗਤ ਦੀ ਝੋਲੀ

ਪਾਈ। ਇਸ ਮਹਾਨ ਪਰੰਪਰਾ ਨੂੰ ਅਸੀਂ ਸੌਖੀ ਜਿਹੀ ਕੀਰਤਨ ਸ਼ੈਲੀ ਬਣਾ ਕੇ ਆਪ ਹੀ ਵਿਸਾਰ ਦਿੱਤਾ। ਉਹ ਬੇਸ਼ਕੀਮਤੀ ਰਾਗ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ ਦਰਜ ਹਨ ਭੁਲ ਭੁਲਾ ਗਏ ਸਾਂ। ਪੁਰਾਣੀ ਰਬਾਬੀ, ਰਾਗੀ ਕੀਰਤਨ ਪਰੰਪਰਾ ਅਤੇ ਸ਼ਾਨਮਤੀਆਂ ਕੀਰਤਨ ਚੌਂਕੀਆਂ ਸਾਨੂੰ ਯਾਦ ਹੀ ਨਹੀਂ ਰਹੀਆਂ। ਕਿੱਥੇ ਰਹਿ ਗਈ ਰਬਾਬ ਇਸ ਪਾਸੇ ਧਿਆਨ ਹੀ ਨਹੀਂ ਦਿੱਤਾ। ਉਹ ਰਬਾਬ ਜਿਸ ਤੋਂ ਗੁਰਮਤਿ ਸੰਗੀਤ ਦੀ ਸ਼ੁਰੂਆਤ ਹੋਈ।

ਸੰਤ ਬਾਬਾ ਸੁੱਚਾ ਸਿੰਘ ਨੇ ਆਪਣੇ ਸਹਿਯੋਗੀਆਂ ਤੇ ਸੰਗਤਾਂ ਦੀ ਅਸੀਸ ਨਾਲ ਉਹ ਕਾਰਜ ਉਸ ਬਿਖੜੇ ਸਮੇਂ ਕਰ ਵਿਖਾਇਆ। ਉਹ ਇਤਨੇ ਸੂਖਸ਼ਮ ਸਨ ਕਿ ਉਨ੍ਹਾਂ ਨੇ ਅਜਿਹਾ ਕੋਈ ਕਾਰਜ ਇਕੱਲੇ ਨਹੀਂ ਕੀਤਾ। 1990 ਵਿਚ ਸੰਸਾਰ ਭਰ ਦੇ ਉਸ ਸਮੇਂ ਦੇ ਚੋਟੀ ਦੇ ਵਿਦਵਾਨਾਂ ਨੂੰ ਕਲਾਵੇ ਵਿਚ ਲੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗਾਂ ਨੂੰ ਰਾਗਾਤਮਕ ਸਰੂਪ ਦੇ ਕੇ 1991 ਵਿਚ ਇਕ ਅਜਿਹਾ 31 ਰਾਗਾਂ ਦਾ ਅਦੁੱਤੀ ਗੁਰਮਤਿ ਸੰਗੀਤ ਸੰਮੇਲਨ ਕਰਵਾਇਆ ਜਿਸ ਦੀ ਗੂੰਜ ਨਾਲ ਅੱਜ ਗੁਰਮਤਿ ਸੰਗੀਤ ਦੇ ਪ੍ਰਚਾਰ ਪ੍ਰਸਾਰ ਲਈ ਕਈ ਕਾਫਲੇ ਬਣ ਗਏ ਹਨ। ਏਸੇ ਲੜੀ ਅਧੀਨ ਹਰ ਸਾਲ ਕਰਵਾਏ ਗਏ ਸੰਮੇਲਨਾਂ ਵਿਚ ਲੜੀਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਪੜਤਾਲਾਂ, ਪੁਰਾਤਨ ਕੀਰਤਨ ਚੌਂਕੀ ਪਰੰਪਰਾ, ਦਸਮ ਗ੍ਰੰਥ ਦੀ ਬਾਣੀ ਵਿਚ ਕੀਰਤਨ, ਧਰੁੱਪਦ ਗਾਇਨ ਸ਼ੈਲੀ, ਰਾਗ ਰਹਿਤ ਬਾਣੀ ਦਾ ਕੀਰਤਨ ਰਾਗ ਮਾਲਾ ਦੇ ਰਾਗਾਂ ਵਿਚ, ਗੁਰਬਾਣੀ ਲੋਕ ਅੰਗ, ਸ੍ਰੀ ਹਰਿਮੰਦਰ ਸਾਹਿਬ ਜੀ ਦੀ ਕੀਰਤਨ ਚੌਂਕੀ ਪਰੰਪਰਾ, ਭਗਤਾਂ ਦੀ ਬਾਣੀ ਦਾ ਕੀਰਤਨ ਇਤਿਆਦ ਪੁਰਾਤਨ ਤੇ ਅਜੋਕੇ ਨਵੀਨਤਮ ਕੀਰਤਨੀਆਂ ਪਾਸੋਂ ਕਰਵਾਇਆ ਤੇ 1991 ਤੋਂ ਹੁਣ ਤੱਕ ਦੀਆਂ ਸਾਰੀਆਂ ਆਡੀਓ ਵੀਡੀਓ ਕੈਸਟਾਂ ਦੀ ਸੀਡੀਜ਼ ਸੰਗਤਾਂ ਲਈ ਉਪਲਬਧ ਕਰਵਾਈਆਂ। ਪਰੰਪਰਾਗਤ ਤੰਤੀ ਸਾਜ਼ਾਂ ਨਾਲ ਇਹ ਹੋਇਆ ਕੀਰਤਨ ਧੁਰ ਅੰਦਰ ਤੱਕ ਦੀਆਂ ਆਤਮਕ ਤਰਬਾਂ ਛੂਹਣ ਤੱਕ ਸਫਲ ਹੋਇਆ। ਬਾਬਾ ਜੀ ਬਚਨ ਕਰਦੇ ਸਨ ਕਿ ਕੀਰਤਨਕਾਰ ਸਾਧਕ ਹੋਵੇ ਤੇ ਸਾਧੇ ਹੋਏ ਕੰਠ ਤੋਂ ਬਾਣੀ ਕੰਠ ਕਰਕੇ ਪ੍ਰੇਮ ਨਾਲ ਕੀਰਤਨ ਕਰੇ ਤਾਂ ਨਿਸ਼ਚੈ ਹੀ ਆਤਮਿਕ ਮੰਡਲ ਦੀਆਂ ਉਡਾਰੀਆਂ ਲਾਉਣ ਦੇ ਸਮਰੱਥ ਹੋ ਸਕਦਾ ਹੈ। ਬਾਬਾ ਜੀ ਨੇ 1991 ਤੋਂ 2007 ਤੱਕ ਜੋ ਗੁਰਮਤਿ ਸੰਗੀਤ ਸੰਮੇਲਨ ਕਰਵਾਏ ਉਹ ਇਸ ਪ੍ਰਕਾਰ ਹਨ :

**ਹੁਣ ਤੱਕ ਹੋਏ ਅਦੁੱਤੀ ਗੁਰਮਤਿ-ਸੰਗੀਤ ਸੰਮਲੇਨ**—1. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਰਧਾਰਤ 31 ਰਾਗਾਂ ਦਾ ਵਿਧੀ-ਪੂਰਬਕ ਗਾਇਨ (1991), 2. ਧੁੰਨਾਂ 'ਤੇ ਆਧਾਰਤ 31 ਮਿਸ਼ਰਤ ਰਾਗਾਂ ਦਾ ਗਾਯਨ (1992), 3. ਸਿੱਖ ਗੁਰੂ ਸਾਹਿਬਾਨ, 15 ਭਗਤ, 11 ਭੱਟ ਅਤੇ 4 ਗੁਰੂ ਦਰਬਾਰ ਦੇ ਸੇਵਕਾਂ ਦੀ ਬਾਣੀ ਦਾ ਗਾਇਨ (1993), 4. ਗੁ. ਬੰਗਲਾ ਸਾਹਿਬ, ਦਿੱਲੀ ਵਿਚ ਪਹਿਲੀ ਵਾਰ 31 ਪ੍ਰਮੁੱਖ ਰਾਗਾਂ ਦਾ ਨਿਰਧਾਰਤ ਰਾਗਾਂ ਦੇ ਅਨੁਸਾਰ ਗਾਇਨ (1994), 5. ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਦੁੱਤੀ ਸੰਗੀਤ ਸੰਮੇਲਨ (1995), 6. ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਚ ਭਗਤ-ਬਾਣੀ ਦਾ ਨਿਰਧਾਰਤ ਰਾਗਾਂ ਵਿਚ ਗਾਇਨ (1996), 7. ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਚਲਤ 'ਸ਼ਬਦ-ਚੌਂਕੀਆਂ ਦਾ

ਗਾਯਨ (1997), 8. ਗੁਰੂ ਨਾਨਕ ਬਾਣੀ ਦਾ ਨਿਰਧਾਰਤ ਰਾਗਾਂ ਵਿਚ ਗਾਇਨ (1998), 9. ਦਸਮ ਗੁਰੂ ਜੀ ਦੀ ਬਾਣੀ ਦਾ ਨਿਰਧਾਰਤ ਰਾਗਾਂ ਅਨੁਸਾਰ ਗਾਇਨ (1999), 10. ਨੌਜੁਆਨ ਰਾਗੀਆਂ ਵੱਲੋਂ ਨਿਰਧਾਰਤ 31 ਰਾਗਾਂ ਅਨੁਸਾਰ ਬਾਣੀ ਗਾਇਨ (2001), 11. 31 ਮਿਸ਼ਰਤ ਰਾਗਾਂ ਵਿਚ ਬਾਣੀ-ਗਾਇਨ (2002), 12. ਨਿਰਧਾਰਤ ਰਾਗਾਂ ਅਨੁਸਾਰ ਬਾਣੀ-ਗਾਇਨ (2003), 13. 55 ਪੜਤਾਲਾਂ ਦਾ ਨਿਰਧਾਰਤ ਰਾਗਾਂ ਅਨੁਸਾਰ ਬਾਣੀ-ਗਾਇਨ (2004), 14. ਰਾਗ ਮਾਲਾ ਦੇ ਰਾਗਾਂ ਅਨੁਸਾਰ ਸਵਈਯੇ-ਬਾਣੀ ਦਾ ਗਾਇਨ (2005), 15. ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਚਉਬੋਲੇ, ਗਾਥਾ, ਫੁਨਹੇ, ਸਵਈਯੇ, ਸਲੋਕ ਸਹਸਕ੍ਰਿਤੀ, ਬਾਰਹਮਾਂਹ ਆਦਿ (2006), 16. ਪੁਰਾਤਨ ਰੀਤਾਂ ਅਨੁਸਾਰ ਚੌਂਕੀਆਂ ਦਾ ਨਿਰਧਾਰਤ ਰਾਗਾਂ ਵਿਚ ਕੀਰਤਨ (ਸ਼ਾਨ, ਮੰਗਲਾ ਚਰਨ, ਧਰੁਪਦ, ਧਮਾਰ, ਸ਼ਬਦ-ਰੀਤ, ਪਉੜੀ ਆਦਿ (2007) । ਇਹ ਪਰੰਪਰਾ ਨਿਰੰਤਰ ਜਾਰੀ ਹੈ ।

### 3. ਟਕਸਾਲ ਵੱਲੋਂ ਪ੍ਰਕਾਸ਼ਤ ਪੁਸਤਕਾਂ ਦਾ ਵੇਰਵਾ ਇਸ ਪ੍ਰਕਾਰ ਹੈ :

ਪ੍ਰਕਾਸ਼ਨਾਵਾਂ: 1. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਨੁੱਖਤਾ ਨੂੰ ਦੇਣ ਭਾਗ-1 ਅਤੇ ਭਾਗ-2, 2. ਵਿਭਿੰਨ ਧਰਮਾਂ ਵਿਚ ਸ਼ਬਦ ਦਾ ਸੰਕਲਪ, 3. When light kindles-Sikh View of Time & Death, 4. ਸਿੱਖ ਕੌਣ, 5. ਤੂੰ ਸਾਂਝਾ ਸਾਹਿਬ ਬਾਪ ਹਮਾਰਾ, 6. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੌਰਵ, 7. ਸਵੇ-ਪ੍ਰਕਾਸ਼, 8. ਮਿਲਬੇ ਕੀ ਮਹਿਮਾ, 9. ਸੰਤ ਬਾਬਾ ਸੁੱਚਾ ਸਿੰਘ ਜੀ ਦੀ ਧਰਮ ਤੇ ਸੰਸਕ੍ਰਿਤੀ ਨੂੰ ਦੇਣ, 10. ਜ਼ਫ਼ਰਨਾਮਾ ਅਰਥਾਤ ਵਿਜੇ-ਪੱਤਰ, 11. ਸਬੈ ਘਟ ਰਾਮ ਬੋਲੇ, 12. ਗੁਰੂ ਅਰਜਨ ਦੇਵ-ਜੀਵਨ ਤੇ ਸਖਸ਼ੀਅਤ, 13. ਜੱਗਤ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ, 14. ਸਿਮ੍ਰਤੀ ਸੰਤ ਬਾਬਾ ਸੁੱਚਾ ਸਿੰਘ, 15. ਮਰਯਾਦਾ ਪੁਰਸ਼ੋਤਮ ਸੰਤ ਬਾਬਾ ਸੁੱਚਾ ਸਿੰਘ ਜੀ, 16. ਉੱਤਰ ਆਧੁਨਿਕ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੌਰਵ, 17. ਸਤਿਗੁਰ ਦੇਵ ਪਰਤੱਖ ਹਰਿ ਮੂਰਤਿ, 18. ਸ਼ਬਦ-ਗੁਰੂ ਦਾ ਰਹੱਸ, 19. ਪੁੰਛ ਤੇ ਕਸ਼ਮੀਰ ਦੇ ਮਹਾਂਪੁਰਸ਼, 19. ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ ਆਦਿ ।

### 4. ਗੁਰਮਤਿ ਸੰਗੀਤ ਦੀਆਂ ਪ੍ਰਕਾਸ਼ਨਾਵਾਂ :

1. ਗੁਰੂ ਨਾਨਕ ਸੰਗੀਤ ਪੱਧਤੀ ਭਾਗ-1-2-3, 2. 31 ਮੁੱਖ ਰਾਗਾਂ ਦੀ ਸੁਰ-ਲਿਪੀ, 3. ਰਾਗ ਸਰੂਪ ਨਿਰਣੈ (ਪੰਜਾਬੀ, ਹਿੰਦੀ, ਅੰਗ੍ਰੇਜ਼ੀ), 4. ਰਾਗ ਨਾਦ ਸ਼ਬਦ ਸੋਹਣੇ, 5. ਗਉੜੀ ਰਾਗ ਸੁਲੱਖਣੀ, 6. ਕੀਰਤਨ-ਵਿਸ਼ੇਸ਼ ਅੰਕ ਆਦਿ ।

### 5. ਸਨਮਾਨ :

ਗੁਰਮਤਿ-ਸੰਗੀਤ ਖੇਤਰ ਦੇ ਵਿਕਾਸ ਵਿਚ ਉੱਘਾ ਯੋਗਦਾਨ ਪਾਉਣ ਵਾਲੇ ਜਿਨ੍ਹਾਂ ਕੀਰਤਨਕਾਰਾਂ ਨੂੰ ਟਕਸਾਲ ਵੱਲੋਂ ਸਨਮਾਨਤ ਕੀਤਾ ਗਿਆ ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ: 1. ਭਾਈ ਬਲਬੀਰ ਸਿੰਘ, 2. ਭਾਈ ਅਵਤਾਰ ਸਿੰਘ, 3. ਭਾਈ ਅਮਰੀਕ ਸਿੰਘ ਜ਼ਖਮੀ, 4. ਭਾਈ ਹਰੀ ਸਿੰਘ, 5. ਡਾ. ਗੁਰਨਾਮ ਸਿੰਘ, 6. ਪ੍ਰੋ. ਕਰਤਾਰ ਸਿੰਘ, 7. ਭਾਈ ਬਲਜੀਤ ਸਿੰਘ, 8. ਡਾ. ਜਸਬੀਰ ਕੌਰ, 9. ਬੀਬੀ ਜਸਵੰਤ ਕੌਰ, 10. ਭਾਈ ਗੁਰਮੀਤ

ਸਿੰਘ ਸ਼ਾਨ, 11. ਡਾ. ਜਗੀਰ ਸਿੰਘ, 12. ਪ੍ਰਿੰਸੀਪਲ ਬਲਦੇਵ ਸਿੰਘ, 13. ਭਾਈ ਹਰਜਿੰਦਰ ਸਿੰਘ, 14. ਭਾਈ ਅਵਤਾਰ ਸਿੰਘ ਨਾਜ਼, 15. ਪ੍ਰਿੰਸੀਪਲ ਚੰਨਣ ਸਿੰਘ ਮਜ਼ਬੂਰ, 16. ਭਾਈ ਨਰਿੰਦਰ ਸਿੰਘ ਬਨਾਰਸੀ, 17. ਪ੍ਰੋ. ਪਰਮਜੋਤ ਸਿੰਘ, 18. ਡਾ. ਨਿਵੇਦਤਾ ਸਿੰਘ, 19. ਪਦਮ ਸ੍ਰੀ ਭਾਈ ਨਿਰਮਲ ਸਿੰਘ ਖਾਲਸਾ, 20. ਡਾ. ਦਰਸ਼ਨ ਸਿੰਘ ਨਰੂਲਾ, 21. ਭਾਈ ਸੁਰਿੰਦਰ ਸਿੰਘ (ਸਿੰਘ ਬੰਧੂ), 22. ਭਾਈ ਹਰਨਾਮ ਸਿੰਘ ਲੁਧਿਆਣਾ ਆਦਿ।

### 6. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਲਾਇਬ੍ਰੇਰੀ :

ਬਾਬਾ ਜੀ ਨੇ ਪੁਰਾਤਨ ਹੱਥ ਲਿਖਤਾਂ ਦੀ ਸੰਭਾਲ, ਪੁਰਾਤਨ ਵਿਰਾਸਤੀ ਅਮੁੱਲ ਪੁਸਤਕਾਂ ਦੀ ਸੰਭਾਲ ਤੇ ਵਿਦਵਾਨਾਂ ਲਈ ਗੁਰਮਤਿ ਖੋਜ ਕੇਂਦਰ ਦੀ ਸੋਚ ਨੂੰ ਮੁੱਖ ਰੱਖਕੇ 1994 ਵਿਚ ਸ੍ਰੀ ਗੁਰੂ ਹਰਿਗੋਬਿੰਦ ਲਾਇਬ੍ਰੇਰੀ ਦੀ ਸਥਾਪਨਾ ਕੀਤੀ। ਜਿਸ ਵਿਚ ਗੁਰਮਤਿ ਸਾਹਿਤ, ਗੁਰਮਤਿ ਸੰਗੀਤ, ਪੁਰਾਤਨ ਹੱਥ ਲਿਖਤਾਂ ਤੇ ਹਰ ਵਿਸ਼ੇ ਦੀਆਂ ਧਾਰਮਿਕ ਪੁਸਤਕਾਂ ਵਿਦਮਾਨ ਹਨ। ਖੋਜੀ ਵਿਦਿਆਰਥੀ ਇਨ੍ਹਾਂ ਤੋਂ ਲਾਭ ਪ੍ਰਾਪਤ ਕਰ ਰਹੇ ਹਨ।

### 7. ਡਿਪਲੋਮਾ ਇਨ ਗੁਰਮਤਿ ਸੰਗੀਤ :

ਬਾਬਾ ਜੀ ਦੀ ਅਣਥੱਕ ਮਿਹਨਤ ਤੇ ਯਤਨਾਂ ਨਾਲ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ 1997 ਨੂੰ ਉਸ ਵੇਲੇ ਦੇ ਵਾਈਸ ਚਾਂਸਲਰ ਡਾ. ਜੋਗਿੰਦਰ ਸਿੰਘ ਪਵਾਰ ਵੱਲੋਂ ਬਾਬਾ ਜੀ ਦੀ ਵਿਸ਼ੇਸ਼ ਪ੍ਰੇਰਣਾ ਨਾਲ ਡਿਪਲੋਮਾ ਇਨ ਗੁਰਮਤਿ ਸੰਗੀਤ ਦੀ ਪ੍ਰਾਰੰਭਤਾ ਹੋਈ ਤੇ ਗੁਰਮਤਿ ਸੰਗੀਤ ਹੌਲੀ-2 ਯੂਨੀਵਰਸਿਟੀਆਂ, ਕਾਲਜਾਂ, ਸਕੂਲਾਂ ਵਿਚ ਇਕ ਵੱਖਰੇ ਵਿਸ਼ੇ ਵਜੋਂ ਲਾਗੂ ਹੋ ਗਿਆ।

### 8. ਸ਼ਬਦ ਯਾਤਰਾ :

ਬਾਬਾ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਵੀ ਭਗਤਾਂ ਦੀ ਬਾਣੀ ਦਰਜ ਹੈ ਉਹਨਾਂ ਦੇ ਜਨਮ ਸਥਾਨਾਂ 'ਤੇ ਜਾ ਕੇ ਤੇ ਉਹਨਾਂ ਦੇ ਪੈਰੋਕਾਰਾਂ ਨੂੰ ਦੱਸਣਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਮੁੱਚੀ ਮਾਨਵਤਾ ਲਈ ਕਲਿਆਣਕਾਰੀ ਹੈ। ਏਸੇ ਯਾਤਰਾ ਅਧੀਨ ਉਹ ਭਗਤ ਨਾਮਦੇਵ, ਪਰਮਾਨੰਦ ਤੇ ਤਿਰਲੋਚਨ ਭਗਤਾਂ ਦੇ ਜਨਮ ਸਥਾਨਾਂ ਉੱਪਰ ਸੰਗਤਾਂ ਸਮੇਤ ਗਏ।

### 9. ਸੁਖ ਸਾਗਰ ਚੈਰੀਟੇਬਲ ਡਿਸਪੈਂਸਰੀ :

ਬਾਬਾ ਜੀ ਨੇ ਮਨੁੱਖਤਾ ਦੇ ਭਲੇ ਲਈ 1990 ਵਿਚ ਇਕ ਵੱਡਾ ਸੁਖ ਸਾਗਰ ਚੈਰੀਟੇਬਲ ਹਸਪਤਾਲ ਬਣਾਉਣ ਦਾ ਟੀਚਾ ਰੱਖਿਆ ਜਿਸ ਵਿਚ ਲੋੜਵੰਦ ਮਰੀਜਾਂ ਦਾ ਖ਼ਾਸ ਧਿਆਨ ਰਹੇਗਾ। ਇਸ ਸਮੇਂ ਟਕਸਾਲ ਵਿਚ ਡਾਕਟਰ ਆ ਕੇ ਰੋਜ਼ਾਨਾ ਲੋੜਵੰਦ ਮਰੀਜ਼ਾਂ ਦੀ ਸੇਵਾ ਕਰਦੇ ਹਨ ਤੇ ਹਸਪਤਾਲ ਦੇ ਸਹਿਯੋਗ ਨਾਲ ਪ੍ਰਾਰੰਭ ਕਰਨ ਦਾ ਵਿਚਾਰ ਜਲਦੀ ਹੋ ਰਿਹਾ ਹੈ।

### 10. ਸ੍ਰੀ ਗੁਰੂ ਗ੍ਰੰਥ ਸਾਹਿਬ ਨਿਜਥਾਉਂ ਭਵਨ :

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਬਜ਼ਾਰੀ ਵਿਕਰੀ ਬੰਦ ਕਰਨ ਹਿੱਤ ਇਕ ਸੁੰਦਰ ਆਧੁਨਿਕ ਭਵਨ ਦਾ ਨਿਰਮਾਣ ਜਵੱਦੀ ਟਕਸਾਲ ਵਿਚ ਕੀਤਾ ਤੇ ਬੜੇ

ਪਿਆਰ ਨਾਲ ਸ਼ਰਧਾ ਸਹਿਤ ਭੇਟਾ ਰਹਿਤ ਸੰਗਤਾਂ ਦੇ ਘਰਾਂ ਵਿਚ ਪੰਜਾਂ ਸਿੰਘਾਂ ਨਾਲ ਗੁਰੂ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ।

**11. ਗੁਰੂ ਸ਼ਬਦ ਸੰਗੀਤ ਅਕੈਡਮੀ:**

ਇਸ ਅਕੈਡਮੀ ਵਿਚ ਟਕਸਾਲ ਵਿਚ ਰਹਿਣ ਵਾਲੇ ਅਤੇ ਦੇਸ਼ਾਂ ਵਿਦੇਸ਼ਾਂ ਦੇ ਵਿਦਿਆਰਥੀਆਂ ਨੂੰ ਪੰਥ ਦੇ ਉੱਚ ਕੋਟੀ ਦੇ ਵਿਦਵਾਨਾਂ ਪਾਸੋਂ ਗੁਰਮਤਿ ਪ੍ਰਚਾਰ ਪ੍ਰਸਾਰ ਲਈ ਗੁਰਬਾਣੀ ਸੰਥਿਆ, ਕਥਾ, ਤਬਲਾ ਅਤੇ ਤੰਤੀ ਸਾਜ਼ਾਂ ਦੀ ਸਿਖਲਾਈ ਦਿਵਾਈ ਜਾਂਦੀ ਹੈ।

**12. ਵਿਚਾਰ ਗੋਸ਼ਟੀਆਂ:**

ਗੁਰਮੁਖ ਬੈਸੇ ਸਫ਼ਾ ਵਿਛਾਇ ਦੀ ਪਰੰਪਰਾ ਨੂੰ ਦ੍ਰਿੜ ਕਰਵਾਉਣ ਲਈ ਤਕਰੀਬਨ ਹਰ ਸਾਲ ਟਕਸਾਲ ਵਿਖੇ ਇਕ ਅੰਤਰਰਾਸ਼ਟਰੀ ਸੈਮੀਨਾਰ ਦਾ ਆਯੋਜਨ ਕੀਤਾ ਜਾਂਦਾ ਹੈ। ਬਾਬਾ ਜੀ ਦੀ ਇਹ ਉੱਤਮ ਸੋਚ ਕਿ ਜਿਨ੍ਹਾਂ ਵਿਦਵਾਨਾਂ ਨੇ ਬੜੀ ਖੋਜ ਕਰਕੇ ਲਿਖਤ ਮਨੁੱਖਤਾ ਨੂੰ ਸੌਂਪੀ ਹੈ ਉਨ੍ਹਾਂ ਵਿਦਵਾਨਾਂ ਦਾ ਆਪਸੀ ਵਿਚਾਰ ਵਟਾਂਦਰਾਂ ਹੋਵੇ ਤੇ ਪੁਸਤਕਾਂ ਰਾਹੀਂ ਗੁਰਮਤਿ ਸਾਹਿੱਤ ਦਾ ਸਹੀ ਰੂਪ ਸੰਗਤਾਂ ਸਾਹਮਣੇ ਆ ਸਕੇ।

**13. ਗੁਰਮਤਿ ਸੰਗੀਤ ਵਰਕਸ਼ਾਪ:**

ਗੁਰਮਤਿ ਸੰਗੀਤ ਦੀ ਨੌਜਵਾਨ ਪੀੜ੍ਹੀ ਨਾਲ ਪੀਡੀ ਗੰਢ ਪਾਉਣ ਲਈ ਬਾਬਾ ਜੀ ਵੱਲੋਂ ਆਰੰਭੀ ਸਲਾਨਾ ਗੁਰਮਤਿ ਸੰਗੀਤ ਦੀ ਵਰਕਸ਼ਾਪ ਦਾ ਪ੍ਰਵਾਹ ਨਿਰੰਤਰ ਜਾਰੀ ਹੈ। ਜਿਸ ਵਿਚ ਵੱਡੇ-ਵੱਡੇ ਸੰਗੀਤਕ ਉਸਤਾਦ, ਸੰਗੀਤ ਦੀਆਂ ਬਾਰੀਕੀਆਂ ਤੋਂ ਨੌਜੁਆਨਾਂ ਨੂੰ ਜਾਣੂੰ ਕਰਵਾ ਕੇ ਗੁਰਮਤਿ ਸੰਗੀਤ ਪ੍ਰੇਮੀਆਂ ਲਈ ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਲੀ ਕਹਾਵਤ ਨੂੰ ਸਹੀ ਸਾਬਤ ਕਰਦੇ ਹਨ।

ਰਾਗਾਤਮਕ ਪਹਿਲੂ ਨੂੰ ਉਜਾਗਰ ਕਰਨ ਹਿੱਤ ਹਰ ਸਾਲ ਸ਼ਾਸਤਰੀ ਸੰਗੀਤ ਦੇ ਮਹਾਨ ਉਸਤਾਦ ਇਸ ਸਥਾਨ 'ਤੇ ਨਤਮਸਤਕ ਹੁੰਦੇ ਹਨ। ਇਨ੍ਹਾਂ ਸਾਰੀਆਂ ਵਰਕਸ਼ਾਪਾਂ ਤੇ ਉਸਤਾਦਾਂ ਦਾ ਗਾਇਨ, ਵਾਦਨ "Jawadditaksal.org.Vismaadnaad.org 'ਤੇ ਉਪਲਬਧ ਹੈ।

ਏਸੇ ਤਰ੍ਹਾਂ ਗੁਰਮਤਿ ਸਿਧਾਂਤ ਤੇ ਗੁਰਮਤਿ ਸੰਗੀਤ ਦੇ ਪ੍ਰਚਾਰ ਲਈ ਦੇਸ਼ਾਂ ਵਿਦੇਸ਼ਾਂ ਵਿਚ ਗੁਰਮਤਿ ਸੰਗੀਤ ਅਕੈਡਮੀਆਂ ਦੀ ਸਥਾਪਨਾ ਕੀਤੀ ਗਈ ਹੈ ਤੇ ਜਵੱਦੀ ਟਕਸਾਲ ਵੱਲੋਂ ਹਰ ਅਕੈਡਮੀ ਵਿਚ ਟਕਸਾਲ ਵੱਲੋਂ ਉਸਤਾਦ ਭੇਜੇ ਗਏ ਹਨ।

ਸੰਤ ਬਾਬਾ ਸੁੱਚਾ ਸਿੰਘ ਦੂਰਦਰਸ਼ੀ ਤੇ ਮਰਯਾਦਾ ਪੁਰਸ਼ੋਤਮ ਸੰਤ ਹਨ। ਉਹ ਅਣਥੱਕ, ਨਿਡਰ, ਰਣ ਤੱਤੇ ਵਿਚ ਜੂਝਣ ਵਾਲੇ ਸੱਚੇ ਸੂਰਮੇ ਸਨ। ਨਾ ਅੱਕਣਾ ਤੇ ਨਾ ਥੱਕਣਾ ਕਹਿੰਦੇ ਸਨ ਕਿ ਉਹ ਗੁਰੂ ਨਾਨਕ ਦਾ ਸਿੱਖ ਹੀ ਕਾਹਦਾ ਜਿਹੜਾ ਟੇਢਾ ਜਿਹਾ ਝੱਟ ਹੋ ਜਾਏ। ਭਜਨ ਬੰਦਗੀ, ਸਾਦਗੀ ਸੂਰਤਿ ਵਾਲੇ ਬਾਬਾ ਜੀ ਨੇ ਆਪਣਾ ਸਮੁੱਚਾ ਜੀਵਨ ਗੁਰਮਤਿ ਦੇ ਲੇਖੇ ਲਾਇਆ। ਇਹਨਾਂ ਮਹਾਨ ਕਾਰਜਾਂ ਕਰਕੇ ਪੂਰਾ ਪੰਥ ਬਾਬਾ ਜੀ ਦਾ ਸਤਿਕਾਰ ਕਰਦਾ ਹੈ।

ਐਸੇ ਮਹਾਨ ਤਪੱਸਵੀ ਬਾਬਾ ਜੀ 27 ਅਗਸਤ 2002 ਨੂੰ ਆਪਣਾ ਪੰਜ ਭੂਤਨ ਸਰੀਰ ਛੱਡ ਗਏ ਤੇ ਪਿੱਛੇ ਇਕ ਸੁਨੇਹਾ ਦੇ ਗਏ ਕਿ ਲਗਨ, ਦ੍ਰਿੜਤਾ ਤੇ ਸੱਚੇ ਮਾਰਗ 'ਤੇ ਚਲਦਿਆਂ ਹਰ ਔਖਾ ਕਾਰਜ ਗੁਰੂ ਕਿਰਪਾ ਨਾਲ ਸੌਖਾ ਹੋ ਜਾਂਦਾ ਹੈ।

ਉਹਨਾਂ ਦੇ ਸੱਚਖੰਡ ਜਾਣ ਤੋਂ ਬਾਅਦ ਸਤਿਕਾਰ ਯੋਗ ਸੰਤ ਬਾਬਾ ਅਮੀਰ ਸਿੰਘ ਜੀ ਮੌਜੂਦਾ ਮੁੱਖੀ ਜਵੱਦੀ ਟਕਸਾਲ ਉਸੇ ਤਰ੍ਹਾਂ ਆਪਣੇ ਸਹਿਯੋਗੀਆਂ ਤੇ ਸੰਗਤਾਂ ਦੇ ਅਥਾਹ ਸਹਿਯੋਗ ਨਾਲ ਸੰਤ ਬਾਬਾ ਸੁੱਚਾ ਸਿੰਘ ਵੱਲੋਂ ਉਲੀਕੇ ਸਾਰੇ ਹੀ ਕਾਰਜਾਂ ਨੂੰ ਉਸੇ ਸੁਭਾਅ ਵਾਂਗ ਦ੍ਰਿੜਤਾ ਅਤੇ ਰਫ਼ਤਾਰ ਨਾਲ ਨਿਭਾਅ ਰਹੇ ਹਨ।

# ਭਾਰਤੀ ਦਰਸ਼ਨ ਵਿਚ ਸੇਵਾ ਦਾ ਸੰਕਲਪ

**ਡਾ. ਪਵਨ ਕੁਮਾਰ***

ਭਾਰਤੀ ਸੰਸਕ੍ਰਿਤੀ ਸਾਗਰ ਦੀ ਤਰ੍ਹਾਂ ਅਨੰਤ ਰਤਨ ਰੂਪੀ ਸੰਸਕਾਰਾਂ ਨਾਲ ਭਰੀ ਹੋਈ ਹੈ। ਇਸ ਵਿਚ ਲੌਕਿਕ, ਪਾਰਲੌਕਿਕ, ਪਰਮਾਰਥਿਕ, ਕਲਿਆਣਕਾਰੀ ਅਨੰਤ ਸੰਸਕਾਰ ਭਰੇ ਹੋਏ ਹਨ, ਜਿਨਾਂ ਦਾ ਮਨੁੱਖੀ ਜੀਵਨ ਵਿਚ ਬੜਾ ਮਹੱਤਵ ਹੈ। ਵਿਭਿੰਨ ਪ੍ਰਸੰਗਾਂ ਵਿਚ ਧਰਮ, ਸਦਾਚਾਰ, ਯੋਗ, ਗਿਆਨ, ਭਗਤੀ ਆਦਿ ਦਾ ਬੜੇ ਹੀ ਸੁਚੱਜੇ ਢੰਗ ਨਾਲ ਨਿਰੂਪਣ ਕੀਤਾ ਗਿਆ ਹੈ। ਇਹਨਾਂ ਵਿਚ ਹੀ ਸੇਵਾ ਦਾ ਮਹੱਤਵ ਦੱਸਦਿਆਂ ਵਿਸਤਾਰ ਸਹਿਤ ਵਰਨਣ ਕੀਤਾ ਗਿਆ ਹੈ।

I

ਅਸਲ ਵਿਚ ਸੇਵਾ ਕੀ ਹੈ ? ਸੇਵਾ ਮਨੁੱਖ ਦੀ ਸੁਭਾਵਿਕ ਬਿਰਤੀ ਹੈ। ਸੇਵਕ ਪਰਮਾਰਥ ਦੇ ਰਸਤੇ ਉੱਤੇ ਆਪਣਾ ਬਲਿਦਾਨ ਕਰ ਦਿੰਦਾ ਹੈ। ਧਨ-ਸੰਪੱਤੀ, ਸਰੀਰਕ ਸੁੱਖ, ਮਾਨ, ਵਡਿਆਈ ਨੂੰ ਨਾ ਚਾਹੁੰਦੇ ਹੋਏ ਅਤੇ ਹੰਕਾਰ ਰਹਿਤ ਹੋ ਕੇ ਮਨ, ਬਾਣੀ, ਸਰੀਰ ਅਤੇ ਧਨ ਦੁਆਰਾ ਸੰਪੂਰਨ ਮਾਨਵਤਾ ਦੇ ਹਿੱਤ ਲਈ ਉਹਨਾਂ ਨੂੰ ਸੁੱਖ ਪਹੁੰਚਾਉਣ ਦਾ ਜਤਨ ਹੀ ਸੇਵਾ ਹੈ। ਸੇਵਾ ਲਈ ਪੈਸੇ ਦੀ ਜ਼ਰੂਰਤ ਨਹੀਂ ਬਲਕਿ ਆਪਣੀ ਤੰਗ ਸੋਚ ਨੂੰ ਛੱਡਣ ਦੀ ਜ਼ਰੂਰਤ ਹੈ। ਇਹ ਯੋਗਤਾ ਸਭ ਅੰਦਰ ਨਹੀਂ ਹੁੰਦੀ। ਪ੍ਰੇਮ ਕਰਨ ਦੀ ਯੋਗਤਾ ਤਾਂ ਸਭ ਅੰਦਰ ਹੁੰਦੀ ਹੈ ਪਰ ਸੇਵਾ ਕਰਨ ਦੀ ਸ਼ਕਤੀ ਕਿਸੇ-ਕਿਸੇ ਨੂੰ ਪ੍ਰਾਪਤ ਹੁੰਦੀ ਹੈ। ਜਦੋਂ ਮਨੁੱਖ ਪੂਰਨ ਰੂਪ ਵਿਚ ਹੰਕਾਰ ਰਹਿਤ ਹੋ ਕੇ ਪਰਮਾਤਮਾ ਦੀ ਕਿਰਪਾ ਦਾ ਅਨੁਭਵ ਕਰਦਾ ਹੈ ਅਤੇ ਹਰ ਜਗ੍ਹਾ ਪਰਮਾਤਮਾ ਨੂੰ ਵੇਖਦਾ ਹੋਇਆ ਹਮੇਸ਼ਾ ਜਾਗਰੂਕ ਰਹਿੰਦਾ ਹੈ ਤਾਂ ਅਸਲ ਵਿਚ ਸੇਵਾ ਅਤੇ ਕਲਿਆਣ ਧਰਮ ਵਿਚ ਆਪਣੇ-ਆਪ ਨੂੰ ਸਮਰਪਿਤ ਕਰਨ ਦਾ ਅਧਿਕਾਰ ਉਸ ਨੂੰ ਪ੍ਰਾਪਤ ਹੁੰਦਾ ਹੈ। ਸੇਵਾ ਉਸਦੀ ਕੀਤੀ ਜਾਣੀ ਚਾਹੀਦੀ ਹੈ ਜਿਸਨੂੰ ਉਸਦੀ ਜ਼ਰੂਰਤ ਹੈ, ਜਿਸ ਨੂੰ ਸੇਵਾ ਦੀ ਜ਼ਰੂਰਤ ਨਹੀਂ ਉਸਦੀ ਸੇਵਾ ਕਰਨਾ ਢੌਂਗ ਹੈ। ਭਰਾਤਰੀ ਭਾਵ ਨਾਲ ਕੀਤੀ ਹੋਈ ਸੇਵਾ ਨਾਲੋਂ ਆਤਮ ਭਾਵ ਨਾਲ ਕੀਤੀ ਸੇਵਾ ਉੱਤਮ ਹੈ। ਸਰਦਾਰ ਬਲਭ ਭਾਈ ਪਟੇਲ ਅਨੁਸਾਰ ਗ਼ਰੀਬਾਂ ਦੀ ਸੇਵਾ ਹੀ ਪਰਮਾਤਮਾ ਦੀ ਸੇਵਾ ਹੈ। ਉੱਤਮ ਸਥਾਨ, ਕਾਲ ਅਤੇ ਪਾਤਰ ਪ੍ਰਾਪਤ ਹੋਣ 'ਤੇ ਜੋ ਨਿਆਂ ਅਨੁਕੂਲ ਸੇਵਾ ਕੀਤੀ ਜਾਂਦੀ ਹੈ, ਉਹ ਸੇਵਾ ਹੀ ਮਹੱਤਵਪੂਰਨ ਹੈ। ਸੇਵਾ ਹਿਰਦੇ ਅਤੇ ਆਤਮਾ ਨੂੰ ਪਵਿੱਤਰ ਕਰਦੀ ਹੈ। ਸੇਵਾ ਨਾਲ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਮਨੁੱਖ ਆਪਣੇ ਉੱਚਤਮ ਉਦੇਸ਼ ਨੂੰ ਪ੍ਰਾਪਤ ਕਰਦਾ ਹੈ। ਸੇਵਾ ਨਾਲ ਦੁਸ਼ਮਣ ਵੀ ਮਿੱਤਰ ਬਣ ਜਾਂਦੇ ਹਨ। ਕੋਈ ਵੀ ਹਿਰਦਾ

---

*ਅਸਿਸਟੈਂਟ ਪ੍ਰੋਫੈਸਰ, ਗੁਰੂ ਨਾਨਕ ਸਟੱਡੀਜ਼, ਗੁ.ਨਾ.ਦੇਵ ਯੂਨੀ., ਅੰਮ੍ਰਿਤਸਰ

ਇੰਨਾ ਕਠੋਰ ਨਹੀਂ ਹੋ ਸਕਦਾ, ਜਿਹੜਾ ਸੇਵਾ ਦੁਆਰਾ ਨਾ ਪਿਘਲ ਜਾਵੇ। ਦੁਨੀਆਂ ਵਿਚ ਜਿੰਨੇ ਵੀ ਗ੍ਰੰਥ ਜਾਂ ਪੰਥ ਹਨ, ਉਹ ਤਿੰਨ ਗੱਲਾਂ 'ਤੇ ਜ਼ੋਰ ਦਿੰਦੇ ਹਨ-ਹਿਰਦੇ ਵਿਚ ਪਰਮਾਤਮਾ ਦਾ ਨਾਮ, ਮਨ ਵਿਚ ਦਯਾ ਅਤੇ ਤਨ ਨਾਲ ਸੇਵਾ ਕਰਨਾ।

ਅਸਲ ਵਿਚ ਸੇਵਾ-ਮਾਰਗ ਭਗਤੀ-ਮਾਰਗ ਨਾਲੋਂ ਵੀ ਉੱਚਾ ਹੈ। ਇਸ ਲਈ ਮਹਾਤਮਾ ਬੁੱਧ ਨੇ ਕਿਹਾ, "ਜਿਸ ਨੇ ਮੇਰੀ ਸੇਵਾ ਕਰਨੀ ਹੈ, ਉਹ ਪੀੜਤਾਂ ਦੀ ਸੇਵਾ ਕਰੇ।" ਸੇਵਾ ਦੇ ਮੂਲ ਵਿਚ ਦੂਸਰੇ ਦੇ ਦੁੱਖ ਤੋਂ ਪਿਘਲਣਾ ਹੈ। ਦੂਸਰੇ ਦਾ ਦੁੱਖ ਜਦੋਂ ਆਪਣਾ ਲੱਗਣ ਲੱਗਦਾ ਹੈ ਤਾਂ ਉਸ ਨੂੰ ਦੂਰ ਕੀਤੇ ਬਿਨਾਂ ਮਨੁੱਖ ਆਰਾਮ ਨਾਲ ਨਹੀਂ ਬੈਠ ਸਕਦਾ। ਮਨੁੱਖ ਦਾ ਵਿਅਕਤਿਤਵ ਪਹਾੜਾਂ ਦੀਆਂ ਗੁਫ਼ਾਵਾਂ ਵਿਚ ਨਹੀਂ, ਬਲਕਿ ਸਮਾਜ ਦੀ ਸੇਵਾ ਤੋਂ ਖਿੜਦਾ ਹੈ। ਪਰਮਾਤਮਾ ਨੂੰ ਉਹੀ ਲੋਕ ਚੰਗੇ ਲੱਗਦੇ ਹਨ ਜੋ ਕਿਸੇ ਨਾਲ ਵੈਰ-ਵਿਰੋਧ ਨਹੀਂ ਕਰਦੇ ਹਨ, ਸਾਰਿਆਂ ਨਾਲ ਪ੍ਰੇਮ ਕਰਦੇ ਹਨ, ਸਭ ਦੀ ਸੇਵਾ ਕਰਦੇ ਹਨ, ਸਹਿਣਸ਼ੀਲ ਅਤੇ ਖ਼ਿਮਾਸ਼ੀਲ ਹਨ। ਸਨੇਹ ਭਰਪੂਰ ਸੇਵਾ ਵਾਤਸਲਯ ਹੈ। ਮਧੁਰ-ਸੇਵਾ ਸਾਖਯ (ਮਿੱਤਰਤਾ) ਹੈ। ਸੇਵਾ ਸੰਯੋਗ ਨਾਲ ਅੰਮ੍ਰਿਤ ਵਰਖਾ ਕਰਦੀ ਹੈ ਅਤੇ ਵਿਯੋਗ ਨਾਲ ਹਿੱਤ ਵਰਖਾ ਕਰਦੀ ਹੈ। ਸੇਵਾ ਉਹ ਨਜ਼ਰ ਹੈ ਜੋ ਪੱਥਰ ਨੂੰ ਵੀ ਪਰਮਾਤਮਾ ਬਣਾ ਦਿੰਦੀ ਹੈ। ਮਿੱਟੀ ਦੇ ਕਿਣਕੇ ਨੂੰ ਹੀਰਾ ਬਣਾ ਦਿੰਦੀ ਹੈ। ਸੇਵਾ ਮ੍ਰਿਤ ਨੂੰ ਵੀ ਅਮਰ ਬਣਾ ਦਿੰਦੀ ਹੈ। ਇਸ ਦਾ ਕੀ ਕਾਰਣ ਹੈ ? ਕੇਵਲ ਇਹੀ ਕਾਰਣ ਹੈ ਕਿ ਸੇਵਾ ਨਾਲ ਹੰਕਾਰ ਖ਼ਤਮ ਹੋ ਜਾਂਦਾ ਹੈ ਅਤੇ ਪਰਮਾਤਮਾ ਪ੍ਰਗਟ ਹੋ ਜਾਂਦਾ ਹੈ।

ਸੇਵਾ ਦੀ ਪ੍ਰੇਰਣਾ ਅਤੇ ਉਦੇਸ਼ ਵੱਖ-ਵੱਖ ਹੋ ਸਕਦੇ ਹਨ। ਸਭ ਤੋਂ ਉੱਚੀ ਗੱਲ ਤਾਂ ਇਹੀ ਹੈ ਕਿ ਸਾਰਿਆਂ ਅੰਦਰ ਇਕ ਪਰਮਾਤਮਾ ਨੂੰ ਦੇਖਦਿਆਂ ਹੋਇਆਂ ਹੀ ਸੇਵਾ ਕੀਤੀ ਜਾਵੇ ਕਿਉਂਕਿ ਨਰ ਦੀ ਸੇਵਾ ਹੀ ਨਾਰਾਇਣ ਦੀ ਸੇਵਾ ਹੈ। ਸੇਵਾ ਨਿਸ਼ਕਾਮ ਭਾਵ ਨਾਲ ਕੀਤੀ ਜਾਣੀ ਚਾਹੀਦੀ ਹੈ। ਸੇਵਾ ਦਾ ਅਰਥ ਇਹ ਨਹੀਂ ਕਿ ਆਪਣੇ ਸੁਆਰਥ ਨੂੰ ਮੁੱਖ ਰੱਖਦਿਆਂ ਸੇਵਾ ਕੀਤੀ ਜਾਵੇ, ਸੇਵਾ ਦਾ ਅਰਥ ਤਾਂ ਇਹ ਹੈ ਕਿ ਮਨੁੱਖ ਆਪ ਬੁਰੀ ਸਥਿਤੀ ਵਿਚ ਵੀ ਹੋਵੇ ਤਾਂ ਵੀ ਦੂਜੇ ਨੂੰ ਸੁੱਖ ਪਹੁੰਚਾਉਣ ਦਾ ਜਤਨ ਕਰੇ। ਆਪਣੇ ਮਨ ਦੇ ਵਿਕਾਰਾਂ ਤੋਂ ਮੁਕਤ ਹੋ ਕੇ ਸ਼ੁੱਧ ਮਨ ਨਾਲ ਪਰਮਾਤਮਾ ਵਿਚ ਲੀਨ ਹੋ ਕੇ ਸੇਵਾ ਕਰੇ। ਸੁਆਮੀ ਦਾ ਸੁੱਖ ਹੀ ਸੇਵਕ ਦਾ ਸੁੱਖ ਹੈ। ਜੇ ਸੇਵਕ ਅਲੱਗ ਤੋਂ ਸੁੱਖ ਚਾਹੁੰਦਾ ਹੈ ਤਾਂ ਇਹ ਉਸ ਦੇ ਮਨ ਦੇ ਵਿਕਾਰਾਂ ਦੀ ਪ੍ਰਤੀਕ ਹੈ। ਇਸ ਲਈ ਗੋਸੁਆਮੀ ਤੁਲਸੀਦਾਸ ਜੀ 'ਰਾਮਚਰਿਤਮਾਨਸ' ਵਿਚ ਲਿਖਦੇ ਹਨ :

ਸਭ ਤੇ ਸੇਵਕ ਧਰਮ ਕਠੋਰਾ।

II

ਸੇਵਾ ਧਰਮ ਦਾ ਬੜੀ ਸ਼ਰਧਾ ਨਾਲ ਜੇ ਪਾਲਣ ਕੀਤਾ ਤਾਂ ਉਹ ਹਨੂੰਮਾਨ, ਕੇਵਟ, ਭਰਤ ਅਤੇ ਲਛਮਣ ਹਨ। ਇਹ ਚਾਰੇ ਭਾਰਤੀ ਦਰਸ਼ਨ ਵਿਚ ਸੇਵਾ ਦੇ ਆਦਰਸ਼ ਮੰਨੇ ਜਾਂਦੇ ਹਨ। ਨਿਸ਼ਕਾਮ ਸੇਵਾ ਤੋਂ ਜੋ ਪ੍ਰਸੰਨਤਾ, ਖ਼ੁਸ਼ੀ ਦਾ ਖੇੜਾ ਮਹਿਸੂਸ ਹੁੰਦਾ ਹੈ, ਇਸ ਨੂੰ ਉਹੀ ਜਾਣਦੇ ਹਨ ਜੋ ਨਿਸ਼ਕਾਮ ਸੇਵਾ ਕਰਦੇ ਹਨ। ਜੋ ਹਮੇਸ਼ਾ ਦੂਸਰਿਆਂ ਦੇ ਸੁੱਖਾਂ ਲਈ ਆਪਣੇ ਸੁੱਖਾਂ ਦਾ ਬਲਿਦਾਨ ਕਰਦੇ ਹਨ, ਦੂਸਰਿਆਂ ਦੇ ਦੁੱਖਾਂ ਨੂੰ ਖ਼ਤਮ ਕਰਨ ਲਈ

ਹਮੇਸ਼ਾ ਤਿਆਰ ਰਹਿੰਦੇ ਹਨ, ਉਹ ਮਨੁੱਖਤਾ ਦੇ ਗੌਰਵ ਹਨ।

ਸੇਵਕ ਲਈ ਪੂਰਾ ਸੰਸਾਰ ਪਰਮਾਤਮਾ ਦਾ ਸਰੂਪ ਹੈ ਅਤੇ ਉਹ ਸਭ ਦਾ ਸੇਵਕ ਹੈ। ਉਸਦੀ ਦ੍ਰਿਸ਼ਟੀ ਜਿਸ ਉੱਪਰ ਜਾਂਦੀ ਹੈ ਉਸ ਨੂੰ ਆਪਣਾ ਪਰਮਾਤਮਾ ਹੀ ਨਜ਼ਰ ਆਉਂਦਾ ਹੈ। 'ਸ੍ਰੀ ਮਦਭਗਵਦਗੀਤਾ' ਵਿਚ ਸ੍ਰੀ ਕ੍ਰਿਸ਼ਨ ਕਹਿੰਦੇ ਹਨ ਕਿ ਜੋ ਸਾਰਿਆਂ ਅੰਦਰ ਆਤਮਾ ਨੂੰ ਦੇਖਦਾ ਹੈ ਅਤੇ ਆਤਮਾ ਅੰਦਰ ਸਾਰਿਆਂ ਨੂੰ ਦੇਖਦਾ ਹੈ। ਜੋ ਪਰਮਾਤਮਾ ਦਾ ਭਗਤ ਹੈ ਉਹ ਸਾਰਿਆਂ ਅੰਦਰ ਆਪਣੇ ਪਰਮਾਤਮਾ ਨੂੰ ਦੇਖਦਾ ਹੈ ਅਤੇ ਪਰਮਾਤਮਾ ਅੰਦਰ ਸਭ ਨੂੰ ਦੇਖਦਾ ਹੈ। ਇਸ ਸੇਵਾ ਦਾ ਜੋ ਭਾਵ ਹੈ, ਇਸਦਾ ਜਿੰਨਾ ਵਿਕਾਸ ਹੁੰਦਾ ਹੈ, ਉਨਾ ਸੇਵਕ ਅੰਦਰ ਨਿਸ਼ਕਾਮ ਭਾਵ ਪੈਦਾ ਹੁੰਦਾ ਹੈ। ਸੇਵਕ ਦੀ ਬਿਰਤੀ ਸ਼ੁੱਧ ਹੋ ਜਾਂਦੀ ਹੈ ਅਤੇ ਉਸਦੀ ਸੇਵਾ ਪਰਮਾਤਮਾ ਦੀ ਪੂਜਾ ਬਣ ਜਾਂਦੀ ਹੈ।

ਪ੍ਰਹਿਲਾਦ ਨੂੰ ਜਦੋਂ ਪਰਮਾਤਮਾ ਨੇ ਕੁੱਝ ਮੰਗਣ ਵਾਸਤੇ ਕਿਹਾ ਤਾਂ ਪ੍ਰਹਿਲਾਦ ਨੇ ਕਿਹਾ ਕਿ ਜੇ ਮੈਨੂੰ ਕੁਝ ਦੇਣਾ ਚਾਹੁੰਦੇ ਹੋ ਤਾਂ ਇਹ ਦਿਉ ਕਿ ਮੇਰੇ ਅੰਦਰ ਮੰਗਣ ਦੀ ਬਿਰਤੀ ਹੀ ਨਾ ਰਹੇ। ਪਰੰਤੂ ਪ੍ਰਹਿਲਾਦ ਅੰਦਰ ਇਹ ਇੱਛਾ ਸੀ ਕਿ ਮੇਰੇ ਪਿਤਾ ਦੀ ਸਦਗਤੀ ਹੋਵੇ ਤਾਂ ਪਰਮਾਤਮਾ ਉਹ ਉਸਨੂੰ ਪਹਿਲਾਂ ਹੀ ਦੇ ਚੁੱਕੇ ਸਨ ਕਿਉਂਕਿ ਪਰਮਾਤਮਾ ਹਮੇਸ਼ਾ ਸੇਵਕ ਦੀ ਰੁਚੀ ਦਾ ਖ਼ਿਆਲ ਰੱਖਦੇ ਹਨ। ਇਹ ਪਰਮਾਤਮਾ ਦੇ ਸੇਵਕ ਦਾ ਸਰੂਪ ਹੈ। ਜਿਸ ਪਿਤਾ ਨੇ ਪ੍ਰਹਿਲਾਦ ਨੂੰ ਅਨੇਕਾਂ ਦੁੱਖ ਦਿੱਤੇ ਉਸ ਪਿਤਾ ਦੇ ਮਰਨ ਤੋਂ ਬਾਅਦ ਵੀ ਉਸਦੀ ਸਦਗਤੀ ਦੀ ਕਾਮਨਾ ਕਰਦਾ ਹੈ। ਪਰਮਾਤਮਾ ਦਾ ਸੇਵਕ ਕਿਸੇ ਨਾਲ ਵੀ ਬੁਰਾ ਨਾ ਕਰਦਾ ਹੋਇਆ ਨਿਰਵੈਰ ਹੁੰਦਾ ਹੈ। ਜੇ ਅਸੀਂ ਕਿਸੇ ਪ੍ਰਤੀ ਬੁਰਾ ਸੋਚਦੇ ਹਾਂ ਤਾਂ ਅਸੀਂ ਉਸਨੂੰ ਦੁਰਭਾਵਨਾ ਦਿੰਦੇ ਹਾਂ ਅਤੇ ਉਸਦੇ ਅੰਦਰੋਂ ਦੁਰਭਾਵਨਾ ਨੂੰ ਜਗਾਉਂਦੇ ਹਾਂ ਅਤੇ ਆਪਸੀ ਮਤਭੇਦ ਵੱਧਦੇ ਹਨ। ਅੱਜ ਦੇ ਯੁੱਗ ਵਿਚ ਇਹੀ ਹੋ ਰਿਹਾ ਹੈ ਕਿਉਂਕਿ ਦੁਰਭਾਵਨਾ ਦੋਨੋਂ ਪਾਸੇ ਹੈ। ਜਦੋਂ ਅਸੀ ਕਿਸੇ ਨੂੰ ਦੁਰਭਾਵਨਾ ਦੇ ਕੇ ਉਸਦੇ ਅੰਦਰੋਂ ਆਸੁਰੀ ਬਿਰਤੀ ਨੂੰ ਜਗਾਉਂਦੇ ਹਾਂ ਤਾਂ ਇਹ ਸੰਸਾਰ ਦੀ ਸਭ ਤੋਂ ਬੁਰੀ ਸੇਵਾ ਹੈ ਅਤੇ ਜਦੋਂ ਸਦਭਾਵਨਾ ਦੇ ਕੇ ਉਸਦੇ ਅੰਦਰੋਂ ਸਦਭਾਵਨਾ ਨੂੰ ਜਗਾਉਂਦੇ ਹਾਂ .ਤਾਂ ਇਹ ਸੰਸਾਰ ਦੀ ਸਭ ਤੋਂ ਉੱਚੀ ਸੇਵਾ ਹੈ। ਇਹ ਕਿਵੇਂ ਹੋ ਸਕਦੀ ਹੈ। ਅਸ਼ੀਂ ਸਾਰਿਆਂ ਨਾਲ ਚੰਗਾ ਵਿਵਹਾਰ ਕਰੀਏ, ਚੰਗੀ ਭਾਵਨਾ ਰੱਖੀਏ, ਨਿਸ਼ਕਾਮ ਭਾਵ ਨਾਲ ਪਰਮਾਤਮਾ ਦੀ ਸ੍ਰਿਸ਼ਟੀ ਦੀ ਸੇਵਾ ਕਰੀਏ, ਹਰ ਇਕ ਦਾ ਕਲਿਆਣ ਹੋਵੇ, ਉਹ ਕੰਮ ਕਰੀਏ ਅਤੇ ਸਾਰਿਆਂ ਦਾ ਸਨਮਾਨ ਕਰੀਏ। ਜੇ ਇਹ ਭਾਵਨਾ ਸਾਡੇ ਅੰਦਰ ਆ ਜਾਵੇ ਤਾਂ ਸਾਰਿਆਂ ਅੰਦਰ ਜੋ ਪਰਮਾਤਮਾ ਹੈ ਉਹ ਜਾਗ ਜਾਵੇਗਾ ਅਤੇ ਇਹ ਸੰਸਾਰ ਪਰਮਾਤਮਾ ਦਾ ਰੂਪ ਨਜ਼ਰ ਆਵੇਗਾ। ਰਾਗ-ਦਵੈਸ਼, ਦੁੱਖ, ਕਲੇਸ਼, ਅਹੰਕਾਰ, ਲੋਭ, ਲਾਲਚ ਆਦਿ ਤੋਂ ਮੁਕਤ ਇਹ ਸੰਸਾਰ ਧਰਤੀ ਉੱਪਰ ਸਵਰਗ ਹੋਵੇਗਾ। ਜਦੋਂ ਅਸੀਂ ਕਿਸੇ ਨੂੰ ਸਦਭਾਵਨਾ ਦਿੰਦੇ ਹਾਂ ਤਾਂ ਉਸਦੇ ਅੰਦਰ ਸਤਿ ਨੂੰ ਜਗਾਉਣ ਵਿਚ ਅਸੀਂ ਇਕ ਹਿੱਸਾ ਪਾ ਦਿੰਦੇ ਹਾਂ ਅਤੇ ਜਦੋਂ ਦੁਰਭਾਵਨਾ ਦਿੰਦੇ ਹਾਂ ਤਾਂ ਉਸਦੇ ਅੰਦਰ ਬੁਰਾਈ ਨੂੰ ਜਗਾਉਣ ਵਿਚ ਇਕ ਹਿੱਸਾ ਪਾ ਦਿੰਦੇ ਹਾਂ। ਜੋ ਭਾਵ ਅਸੀਂ ਕਿਸੇ ਦੇ ਪ੍ਰਤੀ ਰੱਖਦੇ ਹਾਂ ਤਾਂ ਉਹੀ ਭਾਵ ਉਸਦੇ ਅੰਦਰ ਪੈਦਾ ਹੋ ਜਾਂਦਾ ਹੈ, ਇਸ ਨਹੀ ਚੰਗਾ ਭਾਉ ਮਨੁੱਖਤਾ ਦੀ ਬਹੁਤ ਵੱਡੀ ਸੇਵਾ ਹੈ ਅਤੇ ਬੁਰਾ ਭਾਉ ਪਰਮਾਤਮਾ ਦੀ ਬਣਾਈ ਹੋਈ ਦੁਨੀਆ ਨੂੰ ਨਸ਼ਟ ਕਰਨਾ ਹੈ।

ਇਸ ਲਈ ਬੁਰੇ ਭਾਉ ਤੋਂ ਬਚਣਾ ਅਤੇ ਚੰਗੇ ਭਾਉ ਵਿਚ ਵਿਚਰਣਾ ਪਰਮਾਤਮਾ ਦੀ ਬਹੁਤ ਵੱਡੀ ਸੇਵਾ ਹੈ।

III

ਸੇਵਾ ਲਈ ਕਿਸੇ ਦੁਕਾਨ 'ਤੇ ਜਾਣ ਦੀ ਲੋੜ ਨਹੀਂ, ਸੇਵਾ ਦਾ ਬਾਜ਼ਾਰ ਨਹੀਂ ਲੱਗਦਾ, ਕੋਈ ਇਸ਼ਤਿਹਾਰ ਦੀ ਲੋੜ ਨਹੀਂ। ਸੇਵਾ ਤਾਂ ਚੱਲਦਾ-ਫਿਰਦਾ ਮਨੁੱਖ ਕਰ ਸਕਦਾ ਹੈ, ਜਿਸਨੇ ਸੇਵਾ ਨਹੀਂ ਕਰਨੀ ਉਹ ਸੇਵਾ ਦੇ ਸਥਾਨ 'ਤੇ ਬੈਠ ਕੇ ਵੀ ਸੇਵਾ ਨਹੀਂ ਕਰ ਸਕਦਾ। ਸੇਵਾ ਲਈ ਸ਼ੁੱਧ ਮਨ ਦੀ ਲੋੜ ਹੈ। ਜੇ ਮਨ ਵਿਚ ਸੇਵਾ ਭਾਵ ਭਰਿਆ ਹੋਇਆ ਹੈ ਤਾਂ ਰਾਜਾ ਵੀ ਸੇਵਾ ਕਰ ਸਕਦਾ ਹੈ।

ਜਦੋਂ ਪਾਂਡਵਾਂ ਨੇ ਰਾਜਸੂਯ ਯੱਗ ਕਰਵਾਇਆ ਤਾਂ ਸ੍ਰੀ ਕ੍ਰਿਸ਼ਨ ਨੇ ਆਉਣ ਵਾਲੇ ਮਹਿਮਾਨਾਂ ਦੇ ਪੈਰ ਧੋਣ ਅਤੇ ਜੂਠੀਆਂ ਪੱਤਲਾਂ ਚੁੱਕਣ ਦੀ ਸੇਵਾ ਨਿਭਾਈ। ਸੇਵਾ ਵੱਡੀ ਜਾਂ ਛੋਟੀ ਨਹੀਂ ਹੁੰਦੀ। ਜਿਹੜੇ ਸੇਵਾ ਕਰਨ ਲੱਗਿਆਂ ਸ਼ਰਮ ਮਹਿਸੂਸ ਕਰਦੇ ਹਨ ਅਤੇ ਆਪਣੀ ਮਾਨਹਾਨੀ ਸਮਝਦੇ ਹਨ, ਉਹਨਾਂ ਤੋਂ ਵੱਡਾ ਅਭਾਗਾ ਕੌਣ ਹੋ ਸਕਦਾ ਹੈ ? ਅਥਰਵ ਵੇਦ ਵਿਚ ਮਨੁੱਖੀ ਸੇਵਾ ਬਾਰੇ ਜੋ ਕਿਹਾ ਗਿਆ ਹੈ ਉਹ ਮੰਨਣਯੋਗ ਹੀ ਨਹੀਂ ਬਲਕਿ ਵਿਹਾਰਿਕ ਜੀਵਨ ਵਿਚ ਲਿਆਉਣ ਯੋਗ ਹੈ।"ਹੇ ਦਿਵਯ ਗੁਣਾਂ ਵਾਲੇ ਵਿਦਵਾਨ ਪੁਰਖੋ ! ਤੁਸੀਂ ਹੇਠਾਂ ਡਿੱਗੇ ਹੋਏ ਲੋਕਾਂ ਨੂੰ ਉਠਾਉ। ਹੇ ਵਿਦਵਾਨੋ ! ਪਤਿਤ ਮਨੁੱਖਾਂ ਨੂੰ ਬਾਰ-ਬਾਰ ਉਠਾਉ। ਹੇ ਦੇਵੋ ! ਅਪਰਾਧ ਅਤੇ ਪਾਪ ਕਰਨ ਵਾਲਿਆਂ ਦਾ ਵੀ ਕਲਿਆਣ ਕਰੋ। ਹੇ ਉਦਾਰ ਪੁਰਖੋ ! ਜੋ ਪਾਪਾਂ ਵਿਚ ਡੁੱਬੇ ਹਨ, ਉਹਨਾਂ ਨੂੰ ਬਾਰ-ਬਾਰ ਸਮਝਾਉ, ਉਹਨਾਂ ਦੀ ਆਤਮ ਜੋਤ ਨੂੰ ਜਾਗ੍ਰਤ ਕਰੋ।"

ਸੇਵਾ ਦੁਆਰਾ ਸਮਾਜ ਨੂੰ ਇਕ ਨਵੀਂ ਸੇਧ ਮਿਲਦੀ ਹੈ, ਜਿਸ ਨੂੰ ਅਪਣਾ ਕੇ ਸਮਾਜ ਅੰਦਰ ਭਰਾਂਤਰੀ ਭਾਵ ਪੈਦਾ ਹੁੰਦਾ ਹੈ, ਜੋ ਆਤਮਾ ਨਾਲ ਜੋੜਦਾ ਹੈ। ਭੁਚਾਲ, ਹੜ੍ਹ ਆਉਣੇ, ਅਕਾਲ ਪੈ ਜਾਣਾ, ਅੱਗ ਲੱਗ ਜਾਣੀ ਆਦਿ ਕੁਦਰਤੀ ਆਫ਼ਤਾਂ ਤੋਂ ਪ੍ਰਾਪਤ ਦੁਖੀ ਮਾਨਵਤਾ ਦੀ ਸੇਵਾ ਕਰਨੀ ਲੌਕਿਕ ਸੇਵਾ ਹੈ। ਜਿਹੜੇ ਮਨੁੱਖ ਮਾਨਵਤਾ ਦੇ ਭਲੇ ਲਈ ਲੋਕਾਂ ਨੂੰ ਸਦਾ ਲਈ ਦੁੱਖਾਂ ਤੋਂ ਛੁਟਕਾਰਾ ਦਿਵਾਉਣ ਲਈ ਆਤਮਾ ਅਤ ਪਰਮਾਤਮਾ ਦੀ ਏਕਤਾ ਦਾ ਗਿਆਨ ਕਰਵਾਉਂਦੇ ਹਨ। ਧਰਮ ਗ੍ਰੰਥਾਂ ਨੂੰ ਪੜ੍ਹਨਾ ਅਤੇ ਪੜ੍ਹਾਉਣ ਦਾ ਕੰਮ ਕਰਦੇ ਹੋਏ ਮਾਨਵਤਾ ਨੂੰ ਏਕਤਾ ਦਾ ਸੰਦੇਸ਼ ਦਿੰਦੇ ਹਨ, ਉਹ ਮਨੁੱਖਤਾ ਦੀ ਸਭ ਤੋਂ ਵੱਡੀ ਸੇਵਾ ਕਰਦੇ ਹਨ ਅਤੇ ਇਹ ਸੇਵਾ ਅਲੌਕਿਕ ਸੇਵਾ ਹੈ। ਸੱਚਾ ਸੇਵਕ ਕੇਵਲ ਮਿੱਠ ਬੋਲੜਾ ਨਹੀਂ ਹੁੰਦਾ। ਉਹ ਪੂਰੀ ਲਗਨ ਨਾਲ ਆਪਣੇ ਆਲੇ-ਦੁਆਲੇ ਹਰ ਇਕ ਦਾ ਭਲਾ ਕਰਦਾ ਹੈ। ਉਸਦੇ ਹਿਰਦੇ ਅੰਦਰ ਹਰੇਕ ਲਈ ਮਾਂ ਵਰਗਾ ਪ੍ਰੇਮ (ਵਾਤਸਲਯ) ਹੁੰਦਾ ਹੈ। ਸੇਵਾ ਕਰਨਾ ਉਸ ਦਾ ਸੁਭਾਅ ਹੁੰਦਾ ਹੈ। ਇਸ ਲਈ ਉਸ ਨੂੰ ਕੋਈ ਵਿਸ਼ੇਸ਼ ਖੇਚਲ ਨਹੀਂ ਕਰਨੀ ਪੈਂਦੀ।

ਸੇਵਾ ਕਿਸੇ ਖ਼ਾਸ ਕੰਮ ਦਾ ਨਾਂ ਨਹੀਂ ਅਤੇ ਨਾ ਹੀ ਇਹ ਕੋਈ ਪੇਸ਼ਾ ਹੈ। ਅਸੀਂ ਜੋ ਵੀ ਕੰਮ ਕਰੀਏ ਉਸ ਵਿਚ ਸਾਡਾ ਆਪਣਾ ਕੋਈ ਸੁਆਰਥ ਨਾ ਹੋਵੇ। ਸਾਡਾ ਹਰ ਕੰਮ ਦੂਸਰੇ ਦੇ ਹਿੱਤ ਲਈ ਹੋਵੇ ਤਾਂ ਸਾਡਾ ਹਰ ਕੰਮ ਸੇਵਾ ਹੋ ਜਾਵੇਗਾ। ਜ਼ਿਆਦਾਤਰ ਵਪਾਰੀ

ਵਰਗ ਕਹਿੰਦਾ ਹੈ ਕਿ ਅਸੀਂ ਤਾਂ ਪੈਸਾ ਕਮਾਉਣਾ ਹੈ, ਅਸੀਂ ਸੇਵਾ ਕਿਸ ਤਰ੍ਹਾਂ ਕਰ ਸਕਦੇ ਹਾਂ ? ਅਸਲ ਵਿਚ ਇਹ ਬਹੁਤ ਵੱਡੀ ਸੇਵਾ ਹੈ। ਜੇ ਕਿਸੇ ਨਗਰ ਵਿਚ ਜ਼ਰੂਰਤ ਦੀਆਂ ਚੀਜ਼ਾਂ ਦੀ ਘਾਟ ਹੈ ਅਤੇ ਕੋਈ ਵਪਾਰੀ ਦੂਸਰੀ ਜਗ੍ਹਾ ਤੋਂ ਉਹ ਵਸਤਾਂ ਲਿਆ ਕੇ ਠੀਕ ਮੁੱਲ 'ਤੇ ਵੇਚਦਾ ਹੈ ਤਾਂ ਇਹ ਮਨੁੱਖਤਾ ਦੀ ਬਹੁਤ ਵੱਡੀ ਸੇਵਾ ਹੈ। ਸੇਵਾ ਅਤੇ ਵਪਾਰ ਦਾ ਆਪਸ ਵਿਚ ਕੋਈ ਵਿਰੋਧ ਨਹੀਂ ਤਿਆਗ ਦੁਆਰਾ ਕੀਤੀ ਸੇਵਾ ਦੀ ਬਹੁਤ ਮਹਿਮਾ ਹੈ। ਆਪਣੇ ਸਵਾਰਥ ਦਾ ਤਿਆਗ ਕਰਕੇ ਨਿਸ਼ਕਾਮ ਸੇਵਾ ਕਰਨ ਦੇ ਬਰਾਬਰ ਕੋਈ ਸੇਵਾ ਨਹੀਂ ਕਿਉਂਕਿ ਤਿਆਗ ਦੁਆਰਾ ਹੀ ਪਰਮਾਤਮਾ ਦੀ ਪਰਮ ਸੇਵਾ ਹੋ ਸਕਦੀ ਹੈ। ਸ੍ਰੀ ਮਦਭਗਵਦਗੀਤਾ ਵਿਚ ਸ੍ਰੀ ਕ੍ਰਿਸ਼ਨ ਕਹਿੰਦੇ ਹਨ ਕਿ ਅਭਿਆਸ ਨਾਲੋਂ ਗਿਆਨ ਸ੍ਰੇਸ਼ਠ ਹੈ, ਗਿਆਨ ਤੋਂ ਪਰਮਾਤਮਾ ਦੇ ਸਰੂਪ ਦਾ ਧਿਆਨ ਸ੍ਰੇਸ਼ਠ ਹੈ ਅਤੇ ਧਿਆਨ ਨਾਲੋਂ ਸਾਰਿਆਂ ਕਰਮਾਂ ਦੇ ਫਲ ਦਾ ਤਿਆਗ ਸ੍ਰੇਸ਼ਠ ਹੈ ਕਿਉਂਕਿ ਤਿਆਗ ਦੁਆਰਾ ਪਰਮ ਸ਼ਾਂਤੀ ਮਿਲਦੀ ਹੈ। ਸਮਾਜ ਲਈ ਤਿਆਗ ਕਰਨਾ ਸਭ ਤੋਂ ਵੱਡੀ ਸੇਵਾ ਹੈ। ਭਾਰਤੀ ਸੰਸਕ੍ਰਿਤੀ ਵਿਚ ਸਮਾਜ ਨੂੰ ਚਾਰ ਆਸ਼ਰਮਾਂ ਵਿਚ ਵੰਡਿਆ ਗਿਆ ਸੀ। ਬ੍ਰਹਮਚਰਿਆ ਆਸ਼ਰਮ, ਗ੍ਰਹਿਸਥ ਆਸ਼ਰਮ, ਵਾਣਪ੍ਰਸਥ ਆਸ਼ਰਮ ਅਤੇ ਸੰਨਿਆਸ ਆਸ਼ਰਮ। ਇਹਨਾਂ ਚਾਰਾਂ ਆਸ਼ਰਮਾਂ ਵਿਚੋਂ ਗ੍ਰਹਿਸਥ ਨੂੰ ਸਭ ਤੋਂ ਉੱਤਮ ਮੰਨਿਆ ਗਿਆ ਹੈ ਕਿਉਂਕਿ ਸਾਰੇ ਆਸ਼ਰਮ ਦੇ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਗ੍ਰਹਿਸਥ ਆਸ਼ਰਮ ਉੱਪਰ ਸੀ। ਚਾਰੇ ਆਸ਼ਰਮਾਂ ਦਾ ਮੂਲ ਗ੍ਰਹਿਸਥ ਆਸ਼ਰਮ ਹੈ। ਰਿਸ਼ੀਆਂ ਨੇ ਜਦੋਂ ਚਾਰੇ ਆਸ਼ਰਮਾਂ ਨੂੰ ਗਿਆਨ ਦੇ ਤਰਾਜੂ 'ਤੇ ਤੋਲਿਆ ਤਾਂ ਇਕ ਪਾਸੇ ਤਿੰਨੇ ਆਸ਼ਰਮ ਰੱਖੇ ਅਤੇ ਦੂਜੇ ਪਾਸੇ ਗ੍ਰਹਿਸਥ ਆਸ਼ਰਮ ਰੱਖਿਆ। ਜਦੋਂ ਦੇਖਿਆ ਗਿਆ ਤਾਂ ਗ੍ਰਹਿਸਥ ਆਸ਼ਰਮ ਮਹੱਤਵਪੂਰਣ ਸਿੱਧ ਹੋਇਆ, ਕਿਉਂਕਿ ਇਸ ਆਸ਼ਰਮ ਵਿਚ ਮਨਭਾਉਂਦੇ ਸਾਰੇ ਪਦਾਰਥ (ਧਰਮ, ਅਰਥ, ਕਾਮ, ਮੋਕਸ਼) ਹਨ। ਇਸ ਲਈ ਸ੍ਰਿਸ਼ਟੀ ਦੇ ਆਰੰਭ ਤੋਂ ਇਹ ਰੀਤ ਚਲੀ ਆ ਰਹੀ ਹੈ ਕਿ ਗ੍ਰਹਿਸਥ ਦੇ ਦਰਵਾਜ਼ੇ 'ਤੇ ਕੋਈ ਵੀ ਪ੍ਰਾਹੁਣਾ ਆਵੇ ਉਸਦੀ ਆਦਰ ਭਾਵ ਨਾਲ ਸੇਵਾ ਕੀਤੀ ਜਾਵੇ। ਜਿਸਦੇ ਕੋਲ ਕੁਝ ਵੀ ਨਾ ਹੋਵੇ, ਉਹ ਬੈਠਣ ਲਈ ਸਥਾਨ, ਆਸਨ, ਪੀਣ ਲਈ ਪਾਣੀ ਅਤੇ ਸ਼ਰਧਾਪੂਰਨ ਮਿੱਠੜੇ ਬੋਲ÷ਸੱਜਣ ਪੁਰਖਾਂ ਦੇ ਘਰ ਇਹਨਾਂ ਦੀ ਕਦੇ ਥੋੜ੍ਹ ਨਹੀਂ ਹੁੰਦੀ। 'ਤੈਤਿਰੀਯੋਪਨਿਸ਼ਦ' ਵਿਚ ਗੁਰੂ ਆਪਣੇ ਚੇਲਿਆਂ ਨੂੰ ਕਹਿੰਦੇ ਹਨ, "ਪ੍ਰਾਹੁਣੇ ਨੂੰ ਦੇਵਤੇ ਦੇ ਤੁੱਲ ਸਮਝਣ ਵਾਲੇ ਬਣੋ।"

ਰੰਤੀ ਦੇਵ ਨਾਮ ਦੇ ਇਕ ਮਹਾਨ ਰਾਜਾ ਹੋਏ ਹਨ। ਇਹਨਾਂ ਦੇ ਪਿਤਾ ਦਾ ਨਾਮ ਸੰਕ੍ਰਤੀ ਸੀ। ਇਹਨਾਂ ਦੀ ਨਿਆਂ, ਦਯਾ, ਧਰਮ ਅਤੇ ਪ੍ਰਾਹੁਣਾਚਾਰੀ ਦੀ ਪ੍ਰਸ਼ੰਸਾ ਲੋਕ ਪ੍ਰਸਿੱਧ ਸੀ। ਸੰਕ੍ਰਤੀ ਦੇ ਪੁੱਤਰ ਰਾਜਾ ਰੰਤੀ ਦੇਵ ਦੇ ਘਰ ਜਿਸ ਰਾਤ ਨੂੰ ਪ੍ਰਾਹੁਣਾ ਨਿਵਾਸ ਕਰਦਾ ਸੀ, ਉਸਨੂੰ ਵੀਹ ਹਜ਼ਾਰ ਇਕ ਸੌ ਗਾਂ ਦਾਨ ਵਿਚ ਦਿੱਤੀ ਜਾਂਦੀ ਸੀ। ਜਿਸਦੇ ਘਰ ਵਿਚ ਬ੍ਰਾਹਮਣ ਪ੍ਰਾਹੁਣਾ ਬਿਨਾ ਭੋਜਨ ਕੀਤੇ ਰਹਿੰਦਾ ਹੈ। ਉਸ ਮੰਦਬੁੱਧੀ ਪੁਰਖ ਦੀਆਂ ਸਾਰੀਆਂ ਇੱਛਾਵਾਂ, ਉਹਨਾਂ ਦੇ ਸੰਯੋਗ ਤੋਂ ਪ੍ਰਾਪਤ ਹੋਣ ਵਾਲੇ ਫਲ, ਮਿੱਠੀ ਬਾਣੀ, ਯੋਗਾਦਿ ਫਲ ਅਤੇ ਸਾਰੇ ਪੁੱਤਰ ਅਤੇ ਪਸ਼ੂਆਂ ਨੂੰ ਉਹ ਖ਼ਤਮ ਕਰ ਦਿੰਦਾ ਹੈ। ਭਾਰਤੀ ਸੰਸਕ੍ਰਿਤੀ ਸੇਵਾ ਪ੍ਰਧਾਨ ਸੰਸਕ੍ਰਿਤੀ ਰਹੀ ਹੈ। ਇਸ ਲਈ ਆਪਣੇ ਸਰੀਰ ਤੋਂ ਜਿੰਨੀ ਸੇਵਾ ਹੋ ਸਕੇ ਉਨੀ

ਹੀ ਕਰਨੀ ਚਾਹੀਦੀ ਹੈ। ਅਸਲ ਵਿਚ ਸੇਵਾ ਕਰਨ ਵਾਲਾ ਕੁਝ ਨਹੀਂ ਚਾਹੁੰਦਾ÷ ਨਾ ਭੋਗ, ਨਾ ਜੋਗ, ਨਾ ਮੋਕਸ਼ ਅਤੇ ਨਾ ਕੁਝ ਹੋਰ।

ਗੋਸੁਆਮੀ ਤੁਲਸੀਦਾਸ ਜੀ ਸ੍ਰੀ ਰਾਮਚਰਿਤਮਾਨਸ ਵਿਚ ਲਿਖਦੇ ਹਨ ਕਿ ਸੇਵਾ ਕਰਨ ਵਾਲਾ ਕਹਿੰਦਾ ਹੈ ਕਿ ਨਾ ਮੈਨੂੰ ਅਰਥ ਦੀ ਇੱਛਾ ਹੈ, ਨਾ ਧਰਮ, ਨਾ ਕਾਮ ਅਤੇ ਨਾ ਹੀ ਮੋਕਸ਼ ਚਾਹੁੰਦਾ ਹਾਂ। ਜਨਮ-ਜਨਮ ਵਿਚ ਮੇਰਾ ਰਾਮ ਦੇ ਚਰਨਾਂ ਵਿਚ ਪ੍ਰੇਮ ਹੋਵੇ ਇਹੀ ਮੰਗਦਾ ਹਾਂ ਹੋਰ ਕੁਝ ਨਹੀਂ। ਅਸੀਂ ਜਿਸਦੀ ਵੀ ਸੇਵਾ ਕਰੀਏ ਉਸਨੂੰ ਪਰਮਾਤਮਾ ਦਾ ਰੂਪ ਜਾਣ ਕੇ ਸੇਵਾ ਕਰੀਏ ਤਾਂ ਅਸੀਂ ਪਰਮਾਤਮਾ ਦੀਆਂ ਨਜ਼ਰਾਂ ਵਿਚ ਆ ਜਾਵਾਂਗੇ। ਰਾਮਚਰਿਤਮਾਨਸ ਵਿਚ ਸ੍ਰੀ ਰਾਮ ਹਨੂੰਮਾਨ ਨੂੰ ਕਹਿੰਦੇ ਹਨ, "ਉਹ ਮੇਰਾ ਅਸੀ ਪਿਆਰਾ ਹੈ, ਜਿਸਦੀ ਬੁੱਧੀ ਵਿਚ ਹਮੇਸ਼ਾ ਇਹੀ ਰਹਿੰਦਾ ਹੈ ਕਿ ਮੈਂ ਸੇਵਕ ਹਾਂ ਅਤੇ ਇਹ ਸੰਸਾਰ ਮੇਰੇ ਪਰਮਾਤਮਾ ਦਾ ਸਰੂਪ ਹੈ।"

ਸੇਵਾ ਕਰਦਾ ਹੋਇਆ ਮਨੁੱਖ ਆਪਣੇ ਮਨ ਨੂੰ ਹਮੇਸ਼ਾ ਸ਼ਾਂਤ ਰੱਖਦਾ ਹੈ। ਉਸਦਾ ਤਨ ਨਿਰੋਗ ਹੋ ਜਾਂਦਾ ਹੈ। ਉਸਦੀ ਕੰਮ ਕਰਨ ਦੀ ਸ਼ਕਤੀ ਵੱਧਦੀ ਹੈ। ਉਸਦਾ ਮੋਹ ਟੁੱਟਦਾ ਹੈ ਅਤੇ ਆਪਣੇ ਪਰਿਵਾਰ ਅਤੇ ਸੰਸਾਰ ਵਿਚ ਪਰਮਾਤਮਾ ਦਿਵਾਈ ਦੇਣ ਲੱਗਦਾ ਹੈ। ਜਦੋਂ ਸਾਡੇ ਨਾਲ ਕੋਈ ਖ਼ਰਾਬ ਵਿਹਾਰ ਕਰਦਾ ਹੈ ਤਾਂ ਸਾਨੂੰ ਆਪਣੇ ਅੰਦਰ ਦੀਆਂ ਕਮੀਆਂ ਦਾ ਅਹਿਸਾਸ ਹੁੰਦਾ ਹੈ। ਸਾਨੂੰ ਉਸਦਾ ਧੰਨਵਾਦ ਕਰਨਾ ਚਾਹੀਦਾ ਹੈ, ਨਾ ਕਿ ਉਸ ਨਾਲ ਵੈਰ। ਜਦੋਂ ਅਸੀਂ ਉਸਦੀ ਸੇਵਾ ਕਰਾਂਗੇ ਤਾਂ ਸਾਡਾ ਮਨ ਆਨੰਦ ਨਾਲ ਭਰ ਜਾਵੇਗਾ। ਜਦੋਂ ਸੇਵਾ ਪ੍ਰੇਮ ਸਾਧਨਾ ਬਣ ਕੇ ਸਾਡੇ ਆਚਰਣ ਵਿਚ ਆ ਜਾਂਦੀ ਹੈ ਤਾਂ ਪਰਮਾਤਮਾ ਹੀ ਨਜ਼ਰ ਆਉਂਦਾ ਹੈ ਦੂਸਰਾ ਨਹੀਂ।

ਮਨੁੱਖ ਜਦੋਂ ਦੂਸਰਿਆਂ ਅੰਦਰ ਦੋਸ਼ ਦੇਖਦਾ ਹੈ ਤਾਂ ਉਹ ਉਦੋਂ ਤੱਕ ਸੇਵਾ ਨਹੀਂ ਕਰ ਸਕਦਾ। ਅਸੀਂ ਖ਼ੁਦ ਤਾਂ ਪਾਪ ਦਾ ਨਗਰ ਵਸਾ ਲੈਂਦੇ ਹਾਂ ਪਰ ਦੂਸਰੇ ਦਾ ਦੋਸ਼ ਨਈਂ ਦੇਖ ਸਕਦੇ। ਜਦੋਂ ਅਸੀਂ ਆਪਣਾ ਪਾਪ ਲੁਕਾ ਲੈਂਦੇ ਹਾਂ ਤਾਂ ਸਾਡਾ ਕੀ ਕਲਿਆਣ ਹੋਵੇਗਾ। ਇਸ ਤਰ੍ਹਾਂ ਨਾਲ ਸਾਡਾ ਉਪਕਾਰ ਨਹੀਂ ਹੁੰਦਾ ਤਾਂ ਅਸੀਂ ਸਮਾਜ ਦੀ ਕੀ ਸੇਵਾ ਕਰਾਂਗੇ ਅਤੇ ਦੇਸ਼, ਸੰਸਾਰ ਦਾ ਕੀ ਹੋਵੇਗਾ ! ਭਾਰਤੀ ਦਰਸ਼ਨ ਦੇ 'ਪਰਹਿਤ ਸਰਿਸ ਧਰਮ ਨਹਿ ਭਾਈ' ਦੇ ਸਮਾਜਿਕ ਆਦਰਸ਼ ਅਨੁਸਾਰ ਸੇਵਾ-ਭਾਵ ਅਤੇ ਦੂਸਰੇ ਦਾ ਹਿੱਤ ਨੂੰ ਅਸੀਂ ਆਪਣਾ ਆਦਰਸ਼ ਬਣਾ ਲਈਏ ਅਤੇ ਪ੍ਰਾਣੀ-ਮਾਤਰ ਦੀ ਸੱਚੀ ਸੇਵਾ ਵਿਚ ਲੱਗ ਜਾਈਏ ਤਾਂ ਅੱਜ ਦੇ ਸੰਕੀਰਣ, ਅਰਥਪਰਕ, ਉਪਯੋਗਤਾਵਾਦੀ ਅਤੇ ਉਪਭੋਗਤਾਵਾਦੀ, ਸਵਾਰਥੀ ਸਮਾਜ ਦੀਆਂ ਅਨੇਕਾਂ ਸਮੱਸਿਆਵਾਂ ਦਾ ਅੰਤ ਹੋ ਜਾਵੇਗਾ।

## ਹਵਾਲੇ ਤੇ ਟਿੱਪਣੀਆਂ

1. वएमन शिएवरएम अएप्टे, संस्कृत हिन्दी कएेशए, पृ० 1125.
2. अद्वेष्टए सर्वभ्एूतएनएं मैत्रए: करुणए एव च।
   निर्ममएे निरहकंएर: समदु:ख्एसुख्ए: क्ष्एमएे।।
   सन्तुष्ट सततं यएेगएी यतएत्मएदृढनिश्चय:।
   मय्यर्पितमनएेब्एुद्धियएें मद्भक्त: स मे प्रिय:।।
   
   श्रीमद्भ्एगएवद्गएीतए, 12-13, 14.

3. सर्वभ्यूतस्थ्यमएत्मएनं सर्वभ्यूतएनि चएत्मनि। ईक्ष्एते यऐगएयुक्तएत्मए सर्वत्रए समदर्शएनः।।
   वही, 6-29.
4. यऐ मएं पश्यति सर्वत्रए सर्वं च मयि पश्यति।
   तस्यएहं न प्रणएश्यएमि स च मे न प्रणएश्यति।। वही, 6-30.
5. रएम सदए सेवक रुची रएख्एी।। रएमचरितमएनस, 2-219-7.
6. उत देवए अवहितं देवए उन्नयथ्एए पुनः।
   उतएगएश्चक्रुषं देवए देव जीवयथ्एए पुनः।। अथ्एर्ववेद, 4-13-1.
7. श्रेयऐ हि एएनमभ्यएयएज्एएनएद्धयएनं विशिएष्यते।
   ध्यएनएत्कर्मफलत्यएगएस्त्यएगएएच्छएन्तिरनन्तरम्।। श्रीमद्भ्एगएवद्गएीतए, 12-12.
8. गएृहस्थ्एऐ ब्रह्मएचएरी च वएनप्रस्थ्एऐऽय भ्एिक्षुकः।
   चत्वएर अएश्रमएः प्रऐक्तएः सर्वे गएएर्हस्थ्यमूलकएः।। महएभ्एएरते, अएश्व०, 45-13.
9. अएश्रमएंस्तुलयए सवर्एन् घ्एृतएनएहुर्मनीष्एिणएः। एकतश्च त्रएयऐ रएजन् गएृहस्थ्एएश्रम एकतः।।
   समीक्ष्य तुलयए पएर्थ्र कएमं स्वर्गएं च भ्एएरत। महए० शएएन्ति०, 12, 12-13.
10. तृणएएनि भ्यूमिरूदकं वएक् चतुर्थ्यी च सुनृतए।
    सतएमेतएनि गऐहेषु नऐच्छिद्यन्ते कदएचन।। महए० वन०, 2-54.
11. अतिथ्एिदेवऐ भ्एवः। तैत्तिएरीयऐपनिष्एद्, 1-11-2.
12. सएंकृते रन्तिदेवस्य यएं रएत्रिएमवसन् गएृहे।
    अएलभ्यन्त शएतं गएएवः सहस्रएझिए च विंशएतिः।। महए० शएएन्ति०, 29-127.
13. अएशएएप्रतीक्ष्ये संगएत ँ सूनृतएं च इष्टएपूर्ते पुत्रएपशएु ँ श्च सवर्एन्।
    एतद् वृङ्क्ते पुरुष्एस्थ्एएल्पमेध्एसऐ यस्यएनश्नन् वसति ब्र्एह्मएणएऐ गएृहे।।
    कठ उपनिष्एद्, 1-1-8.
14. अरथ्ए न ध्एरम न कएम रुचि गएति न चहउँ निरब्एएन।
    जनम जनम रति रएम यद यह वरदएनु न अएन।। रएमचरितमएनस, 2-204.
15. सऐ अनन्य जएकें असि मति न टरइ हनुमंत।
    मै सेवक सचरएचर रूप स्वएमि भ्एगएवंत।। वही, 4-3.
16. अएप पएप कऐ नगएर ब्एसएवत।
    सहि न सकत पर ख्एरेएऐ।। विनयपत्रिएकए, 143.

# ਇਸਲਾਮ ਵਿਚ ਮਾਨਵ ਸੇਵਾ ਦਾ ਸੰਕਲਪ

## (ਗੁਰਮਤ ਦੇ ਵਿਸ਼ੇਸ਼ ਸੰਦਰਭ ਵਿਚ)

**ਡਾ. ਮੁਹੰਮਦ ਹਬੀਬ**

ਜੇਕਰ ਇਸਲਾਮ ਅਤੇ ਗੁਰਮਤ ਵਿਚ ਮਾਨਵ ਸੇਵਾ ਦੇ ਸੰਕਲਪ ਤੇ ਵਿਚਾਰ ਕੀਤਾ ਜਾਵੇ ਤਾਂ ਜ਼ਾਹਿਰ ਹੁੰਦਾ ਹੈ ਕਿ ਅਪਣੇ-ਅਪਣੇ ਅੰਦਾਜ਼ ਵਿਚ ਦੋਵਾਂ ਧਰਮਾਂ ਦਾ ਮੁਖ ਆਧਾਰ ਮਾਨਵ ਸੇਵਾ ਨਜ਼ਰ ਆਉਂਦਾ ਹੈ। ਇਸਲਾਮ ਦੀ ਤੁਲਨਾ ਵਿਚ ਗੁਰਮਤ ਪਰੰਪਰਾ ਨਵੀਨ ਅਤੇ ਆਧੁਨਿਕ ਕਾਲ ਦੇ ਬਹੁਤ ਨੇੜੇ ਹੈ। ਇਹ ਭਾਰਤੀ ਸਮਾਜ ਦੀ ਮਨੋਂਵਰਤੀ ਨੂੰ ਮਾਨਵ ਸੇਵਾ ਲਈ ਨਾ ਕੇਵਲ ਪ੍ਰੇਰਿਤ ਕਰਦੀ ਹੈ, ਸਗੋਂ ਅਜਿਹੇ ਕਲਿਆਣਕਾਰੀ ਸਮਾਜ ਦੀ ਸਿਰਜਣਾ ਕਰਦੀ ਹੈ ਜਿਹੜਾ ਸਮਾਜਿਕ, ਸਮਾਨਤਾ, ਸਦਭਾਵ ਅਤੇ ਮਾਨਵੀ ਪ੍ਰੇਮ ਜਿਹੇ ਨੈਤਿਕ ਮੁੱਲਾਂ ਨੂੰ ਧਰਮ ਦੀ ਅਸਲ ਰੂਹ ਕਰਾਰ ਦਿੰਦਾ ਹੈ। ਜਿਸ ਦਾ ਅਮਲ ਲੰਗਰ, ਸੰਗਤ ਅਤੇ ਪੰਗਤ ਤੇ ਆਧਾਰਿਤ ਹੁੰਦਾ ਹੈ। ਜਿਸ ਦੀ ਜੱਥੇਬੰਦੀ ਨੈਤਿਕ ਮੁੱਲਾਂ ਨੂੰ ਉਭਾਰਨ ਲਈ ਹੁੰਦੀ ਹੈ। ਜਿਸ ਦੀ ਹਥਿਆਰ ਬੰਦ ਤਾਕਤ ਮਜ਼ਲੂਮ ਅਤੇ ਮਜਬੂਰ ਦੇ ਸਹਿਯੋਗ ਲਈ ਉਠਦੀ ਹੈ।

ਇਸ ਪਰੰਪਰਾ ਦਾ ਮੁਢ ਬਾਬਾ ਨਾਨਕ ਤੋਂ ਉਸ ਵੇਲੇ ਆਰੰਭ ਹੋਇਆ ਜਦ ਉਨ੍ਹਾਂ ਨੇ ਧਰਮ ਦੇ ਸੰਪ੍ਰਦਾਇਕ ਅੰਦਾਜ਼ ਨੂੰ ਨਜ਼ਰ ਅੰਦਾਜ਼ ਕਰਕੇ ਮਾਨਵ ਅਤੇ ਉਸ ਦੀ ਸੇਵਾ ਨੂੰ ਧਰਮ ਦਾ ਅਸਲ ਮੂਲ ਕਰਾਰ ਦਿੱਤਾ। ਉਨ੍ਹਾਂ ਦਾ ਪੂਰਾ ਜੀਵਨ ਮਾਨਵ ਸੇਵਾ ਦੇ ਸੰਕਲਪ ਉੱਤੇ ਬਲ ਦਿੰਦਾ ਹੋਇਆ ਨਜ਼ਰ ਆਉਂਦਾ ਹੈ। ਉਨ੍ਹਾਂ ਦਾ ਇਹ ਅੰਦਾਜ਼ ਮੁਢਲੇ ਕਾਲ ਵਿਚ ਹੀ ਜ਼ਾਹਿਰ ਹੋਣ ਲੱਗ ਪਿਆ ਸੀ। ਬਾਪ ਦੀ ਇੱਛਾ ਸੀ ਕਿ ਉਨ੍ਹਾਂ ਦਾ ਪੁੱਤਰ ਕੋਈ ਵੱਡਾ ਕਾਰੋਬਾਰ ਕਰੇ, ਪਰ ਉਹ ਤਾਂ ਮਾਨਵ ਸੇਵਾ ਦੇ ਸੰਕਲਪ ਨਾਲ ਸਰਸ਼ਾਰ ਸੀ।ਬਾਪ ਵੱਲੋਂ ਦਿੱਤੀ ਗਈ ਸਾਰੀ ਰਕਮ ਦਾ ਸੰਤਾ ਵਿਚ ਲੰਗਰ ਵਰਤਾ ਦਿੱਤਾ। ਉਨ੍ਹਾਂ ਦਾ ਇਹ ਲੰਗਰ ਵਰਤਾਉਣਾ ਅੱਗੋਂ ਲਈ ਗੁਰਮਤ ਪਰੰਪਰਾ ਦਾ ਵਿਸ਼ੇਸ਼ ਹਿੱਸਾ ਬਣ ਗਿਆ। ਲੰਗਰ ਦੀ ਇਸ ਪਰੰਪਰਾ ਨੇ ਕਿੰਨੇ ਹੀ ਬੇਸਹਾਰਾ ਲੋਕਾਂ ਨੂੰ ਸਹਾਰਾ ਦਿੱਤਾ ਅਤੇ ਅੱਗੋਂ ਵੀ ਬੇਸਹਾਰਿਆਂ ਦਾ ਸਹਾਰਾ ਬਣਦੀ ਰਹੇਗੀ। ਲੰਗਰ ਦੀ ਇਸ ਪਰੰਪਰਾ ਨੇ ਕਿੰਨੇ ਹੀ ਭੁੱਖੇ ਲੋਕਾਂ ਦੇ ਪੇਟ ਦੀ ਅੱਗ ਬੁਝਾਈ ਅਤੇ ਅੱਗੋਂ ਵੀ ਬੁਝਾ।ਦੀ ਰਹੇਗੀ। ਆਸਤਿਕ ਧਾਰਮਿਕ ਮਾਨਿਯਤਾਵਾਂ ਮੁਤਾਬਕ ਬੰਦਿਆ ਦਾ ਇਹ ਇਕ ਅਮਲ ਹੈ ਜਿਹੜਾ ਰਬ ਦੀਆਂ ਰਹਿਮਤਾਂ ਨੂੰ ਅਪਣੇ ਵਲ ਆਕਰਸ਼ਿਤ ਕਰਦਾ ਹੈ ਅਤੇ ਰੱਬ ਦੀ ਕਰੋਪੀ ਨੂੰ ਰੋਕਣ ਦਾ ਕਾਰਣ ਬਣਦਾ ਹੈ।

ਬਾਬਾ ਨਾਨਕ ਦੀ ਨਜ਼ਰ ਹਮੇਸ਼ਾ ਰਬ ਦੀਆਂ ਬੇਅੰਤ ਰਹਿਮਤਾਂ ਤੇ ਹੁੰਦੀ ਸੀ। ਉਨ੍ਹਾਂ

ਨੇ ਸੰਸਾਰ ਨੂੰ ਰੱਬੀ ਰਹਿਮਤਾਂ ਦੇ ਪ੍ਰਗਟ ਰੂਪ ਵਜੋਂ ਵੇਖਿਆ। ਉਨ੍ਹਾਂ ਦਾ ਇਹ ਦ੍ਰਿਸ਼ਟੀ ਕੋਣ ਉਸ ਸਮੇਂ ਜ਼ਾਹਿਰ ਹੁੰਦਾ ਹੈ ਜਦੋਂ ਉਹ ਮੋਦੀ ਖਾਨੇ ਵਿਚ ਕੰਮ ਕਰਦਿਆਂ ਤੇਰਾਂ ਦੀ ਗਿਣਤੀ ਵਿਚੋਂ ਤੇਰਾ ਦਾ ਭਾਵ ਰਬ ਦਾ ਕਹਿ ਕੇ ਰਬ ਵੱਲ ਸੁਰਤ ਲਾ ਲੈਂਦੇ ਹਨ ਅਤੇ ਸੰਸਾਰਿਕ ਲੋਕਾਂ ਦੀ ਨਜ਼ਰ ਵਿਚ ਗਿਣਤੀ ਭੁੱਲ ਗਏ ਸਨ।ਅਸਲ ਵਿਚ ਉਹ ਗਿਣਤੀ ਨਹੀਂ ਭੁੱਲਦੇ ਸਨ ਸਗੋਂ ਇਸ ਅਮਲ ਰਾਹੀਂ ਗਿਣਤੀਆਂ ਤੋਂ ਪਾਰ ਲੰਘ ਕੇ ਇਹ ਸਬਕ ਦੇਣਾ ਚਾਹੁੰਦੇ ਹਨ ਕਿ ਰੱਬੀ ਰਹਿਮਤਾਂ ਅਤੇ ਬਰਕਤਾਂ ਨੂੰ ਦ੍ਰਿਸ਼ਟੀ ਰਾਹੀਂ ਨਹੀਂ ਸਗੋਂ ਦੂਰ ਦ੍ਰਿਸ਼ਟੀ ਰਾਹੀਂ ਸਮਝਣ ਦੀ ਕੋਸ਼ਿਸ਼ ਕਰੋ। ਰਬ ਦੀਆਂ ਕ੍ਰਿਪਾਵਾ ਅਸੀਮ ਅਤੇ ਬੇਅੰਤ ਹਨ।ਉਹ ਗਿਣੀਆਂ ਨਹੀਂ ਜਾ ਸਕਦੀਆਂ ਹਨ। ਉਹ ਬੰਦਿਆ ਨੂੰ ਬਗੈਰ ਹਿਸਾਬ ਕਿਤਾਬ ਦੇ ਰਿਜ਼ਕ ਦਿੰਦਾ ਹੈ।

ਮਾਨਵ ਸੇਵਾ ਦਾ ਅਜਿਹਾ ਸੰਕਲਪ ਹੀ ਸੱਤਵੱ ਸਦੀ ਦੇ ਮੁਢ ਵਿਚ ਕੁਰਆਨੀ ਇਲਹਾਮ ਰਾਹੀਂ ਹਜ਼ਰਤ ਮੁਹੰਮਦ(ਸ) ਦੀ ਪੈਗੰਬਰਾਨਾ ਅਗਵਾਈ ਵਿਚ ਦਿੱਤਾ ਗਿਆ ਸੀ। ਕੁਰਆਨ ਨੇ ਰਬ ਤੇ ਆਸਥਾ ਅਤੇ ਵਿਸ਼ਵਾਸ ਰੱਖਣ ਵਾਲੇ ਲੋਕਾਂ ਨੂੰ ਇੰਜ ਸੰਬੋਧਿਤ ਕੀਤਾ।

ਤੁਸੀਂ ਉਹ ਕੌਮ ਹੋ ਜਿਸ ਨੂੰ ਲੋਕਾਂ ਦੀ ਭਲਾਈ ਲਈ ਉਭਾਰਿਆ ਗਿਆ ਹੈ। ਤੁਸੀਂ ਨੇਕੀ ਦਾ ਹੁਕਮ ਕਰਦੇ ਹੋ ਅਤੇ ਬੁਰਾਈ ਤੋਂ ਰੋਕਦੇ ਹੋ।ਤੁਹਾਡਾ ਭਰੋਸਾ ਕੇਵਲ ਰੱਬ ਉੱਤੇ ਹੁੰਦਾ ਹੈ।(3:111)

ਉਕਤ ਆਇਤ ਤੋਂ ਜ਼ਾਹਿਰ ਹੈ ਕਿ ਮੁਸਲਮਾਨਾਂ ਦਾ ਵਜੂਦ ਹੀ ਮਾਨਵਤਾ ਦੀ ਸੇਵਾ ਹੈ। ਜੇਕਰ ਅਸੀਂ ਹਜ਼ਰਤ ਮੁਹੰਮਦ (ਸ) ਦੇ ਜ਼ਮਾਨੇ ਤੋਂ ਸ਼ੁਰੂ ਕਰਦੇ ਹਾਂ ਤਾਂ ਮੱਕੇ ਵਿਚ ਅਰਬਾਂ ਨੇ ਵੱਖ-ਵੱਖ ਕਬੀਲਿਆਂ ਦੀਆਂ ਵੱਖ-ਵੱਖ ਡਿਊਟੀਆਂ ਲਾਈਆਂ ਹੋਈਆਂ ਸਨ ਜਿਹੜੇ ਹੱਜ ਵੇਲੇ ਬਾਹਰੋਂ ਆਏ ਹੋਏ ਹਾਜੀਆਂ ਦੀਆਂ ਵੱਖ-ਵੱਖ ਸੇਵਾਵਾਂ ਵਿਚ ਲੱਗ ਜਾਂਦੇ ਸਨ। ਕੋਈ ਕਬੀਲਾ ਪਾਣੀ ਦਾ ਪ੍ਰਬੰਧ ਕਰਦਾ, ਕੋਈ ਲੰਗਰ ਦਾ ਅਤੇ ਕੋਈ ਉਨ੍ਹਾਂ ਦੇ ਰਹਿਣ ਸਹਿਣ ਦੇ ਪ੍ਰਬੰਧ ਵਿਚ ਰੁੱਝ ਜਾਂਦਾ ਸੀ।

ਪੈਗੰਬਰ ਹਜ਼ਰਤ ਮੁਹੰਮਦ (ਸਲ.) ਨੇ ਅਰਬਾਂ ਦੀਆਂ ਅਜਿਹੀਆਂ ਖ਼ੂਬੀਆਂ ਨੂੰ ਵਧੇਰੇ ਹੁੰਗਾਰਾ ਦਿੱਤਾ। ਪੈਗੰਬਰ ਬਣਨ ਤੋਂ ਪਹਿਲਾਂ ਆਪਣੇ ਯੁਵਾ ਕਾਲ ਵਿਚ ਹੀ ਉਨ੍ਹਾਂ ਨੇ ਨੌਜਵਾਨਾ ਦਾ ਇਕ ਸੰਗਠਨ 'ਹਲਫ਼ੁਲ ਫ਼ੁਜ਼ੂਲ' ਦੇ ਨਾਂ ਨਾਲ ਕਾਇਮ ਕੀਤਾ, ਜਿਸ ਦਾ ਉਦੇਸ਼ ਅੱਤਿਆਚਾਰਾਂ ਨੂੰ ਰੋਕਣਾਂ ਸੀ ਅਤੇ ਬੇਸਹਾਰਾ ਲੋਕਾਂ ਨੂੰ ਸਹਾਰਾ ਦੇਣਾ ਸੀ।ਉਹ ਬਚਪਣ ਵਿਚ ਹੀ ਅਮੀਨ ਭਾਵ ਅਮਾਨਤਦਾਰ ਅਤੇ ਸਿੱਦੀਕ ਭਾਵ ਸੱਚਾ ਅਤੇ ਸੇਵਾ ਪ੍ਰਤੀ ਸਮਰਪਿਤ ਬੰਦੇ ਦੇ ਤੌਰ ਤੇ ਮਸ਼ਹੂਰ ਹੋ ਗਏ ਸਨ।

ਉਨ੍ਹਾਂ ਨੇ ਇਕ ਈਸ਼ਵਰਵਾਦੀ ਸੰਕਲਪ ਉਭਾਰਣ ਦੇ ਨਾਲ-ਨਾਲ ਇਨਸਾਨੀਅਤ ਦੀ ਏਕਤਾ ਦੇ ਭਾਵ ਨੂੰ ਅਮਲੀ ਰੂਪ ਦਿੱਤਾ। ਦਾਨ ਦੇਣ ਨੂੰ ਇਸਲਾਮ ਦੇ ਪੰਜ ਥੰਮਾਂ ਵਿੱਚੋਂ ਇਕ ਵਿਸ਼ੇਸ਼ ਥੰਮ ਕਰਾਰ ਦਿੱਤਾ।ਚਲ ਅਤੇ ਅਚਲ ਸੰਪਤੀ ਵਿਚੋਂ ਦਾਨ ਦੇਣ ਲਈ ਕਿਹਾ।ਖੇਤੀ ਦੀ ਫ਼ਸਲ ਵਿਚੋਂ ਦਸਵੰਤ ਦੇਣ ਦਾ ਹੁਕਮ ਦਿੱਤਾ। ਜਦੋਂ ਇਕ ਵਿਅਕਤੀ ਨੇ ਉਨ੍ਹਾਂ ਨੂੰ ਪੁੱਛਿਆ ਕਿ ਰੱਬ ਦੀ ਰਜ਼ਾ ਲਈ ਕਿੰਨਾਂ ਦਾਣ ਦੇਣਾ ਚਾਹੀਦਾ ਹੈ ਤਾਂ ਜਵਾਬ

ਵਿਚ ਆਪ(ਸ.) ਨੇ ਬੜੀ ਨਿਮਰਤਾ ਨਾਲ ਉੱਤਰ ਦਿੱਤਾ ਕਿ ਜਿਹੜਾ ਵੀ ਤੇਰੇ ਕੋਲ ਜ਼ਰੂਰਤ ਤੋਂ ਵੱਧ ਹੈ, ਉਹ ਸਭ ਕੁਝ ਰੱਬ ਦੀ ਰਜ਼ਾ ਲਈ ਦਿੱਤਾ ਜਾ ਸਕਦਾ ਹੈ (2:215)

ਜਦ ਮੱਕੇ ਦੇ ਲੋਕਾਂ ਨੇ ਉਨ੍ਹਾਂ ਦੇ ਇਕ ਈਸ਼ਵਰਵਾਦੀ ਅਤੇ ਸਮਾਜਿਕ ਬਰਾਬਰੀ ਦੇ ਸਿਧਾਂਤਾਂ ਨੂੰ ਆਮ ਤੌਰ ਤੇ ਨਕਾਰ ਦਿੱਤਾ ਅਤੇ ਉਨ੍ਹਾਂ ਤੇ ਅੱਤ ਦਰਜੇ ਦੇ ਅਤਿਆਚਾਰ ਕੀਤੇ ਤਾਂ ਵੀ ਉਹ ਦੁਸ਼ਮਣਾ ਨਾਲ ਭਲਾਈ ਦਾ ਵਰਤਾਉ ਕਰਦੇ ਰਹੇ ਅਤੇ ਇਨਸਾਨੀ ਸੇਵਾ ਵਿਚ ਰੁੱਝੇ ਰਹੇ। ਗਰੀਬਾਂ, ਮੁਹਤਾਜਾਂ ਅਤੇ ਬੀਮਾਰਾਂ ਦਾ ਖਿਆਲ ਰੱਖਦੇ ਸਨ। ਇਨ੍ਹਾਂ ਦਿਨਾਂ ਦੀ ਹੀ ਗੱਲ ਹੈ ਕਿ ਇੱਕ ਬੁਢੀ ਔਰਤ ਚੌਰਾਹੇ ਵਿਚ ਕਿਸੇ ਮਜ਼ਦੂਰ ਦੀ ਤਲਾਸ਼ ਵਿਚ ਖੜੀ ਸੀ।ਰੱਬ ਦੀ ਕੁਦਰਤ ਸੀ ਕਿ ਹਜ਼ਰਤ ਮੁਹੰਮਦ ਉਧਰੋਂ ਲੰਘੇ। ਉਨ੍ਹਾਂ ਨੇ ਉਸ ਬੁੱਢੀ ਔਰਤ ਦਾ ਹਾਲ ਪੁਛਿਆ ਤਾਂ ਉਨ੍ਹਾਂ(ਸ.) ਨੂੰ ਪਤਾ ਲੱਗਿਆ ਕਿ ਉਸ ਨੂੰ ਅਪਣਾ ਸਮਾਨ ਚੁਕਣ ਲਈ ਕਿਸੇ ਮਜ਼ਦੂਰ ਦੀ ਲੋੜ ਹੈ।ਇਹ ਜਾਣਨ ਉਪਰੰਤ ਪੈਗੰਬਰ (ਸ.) ਨੇ ਉਨ੍ਹਾਂ ਦਾ ਸਮਾਨ ਚੁੱਕਿਆ ਅਤੇ ਉਨ੍ਹਾਂ ਦੇ ਪਿੱਛੇ ਪਿੱਛੇ ਤੁਰਨ ਲੱਗੇ।ਰਸਤੇ ਵਿਚ ਉਸ ਬੁਢੀ ਔਰਤ ਨੇ ਆਪ ਨੂੰ ਸਮਝਾਉਣਾ ਸ਼ੁਰੂ ਕੀਤਾ ਕਿ ਇਸ ਸ਼ਹਿਰ ਵਿਚ ਮੁਹੰਮਦ ਨਾਂ ਦਾ ਇਕ ਅਜਿਹਾ ਵਿਅਕਤੀ ਹੈ ਜਿਸ ਨੇ ਸ਼ਹਿਰ ਵਿਚ ਅਸ਼ਾਂਤੀ ਫ਼ੈਲਾ ਦਿੱਤੀ ਹੈ।ਇਸ ਲਈ ਮੈਂ ਇਸ ਸ਼ਹਿਰ ਨੂੰ ਛੱਡ ਕੇ ਜਾ ਰਹੀ ਹਾਂ। ਤੂੰ ਮੈਨੂੰ ਇਕ ਸ਼ਰੀਫ਼ ਇਨਸਾਨ ਜਾਪਦਾ ਹੈ।ਤੂੰ ਉਸ ਤੋਂ ਬੱਚ ਕੇ ਰਹੀਂ। ਆਪ ਨੇ ਉਸ ਬੀਬੀ ਦੀ ਕਿਸੇ ਗੱਲ ਦਾ ਵਿਰੋਧ ਨਾ ਕੀਤਾ ਸਗੋਂ ਹਰ ਗੱਲ ਦਾ ਨਿਮਰਤਾ ਸਹਿਤ ਉੱਤਰ ਦਿੰਦੇ ਰਹੇ।ਟਿਕਾਣੇ ਪੁੱਜਣ ਉਪਰੰਤ ਉਸ ਨੇ ਆਪ ਨੂੰ ਮਜ਼ਦੂਰੀ ਦੇਣੀ ਚਾਹੀ।ਆਪ ਨੇ ਮਨਾ ਕਰ ਦਿੱਤਾ ਤਾਂ ਉਸ ਨੇ ਆਪ ਦਾ ਨਾਂ ਪੁੱਛਿਆ ਆਪ ਨੇ ਬੜੀ ਹਲੀਮੀ ਨਾਲ ਕਿਹਾ ਕਿ ਅੱਮਾ ਮੈਂ ਹੀ ਮੁਹੰਮਦ ਹਾਂ। ਇਹ ਸੁਣਕੇ ਉਹ ਬਹੁਤ ਹੈਰਾਨ ਹੋਈ ਅਤੇ ਉਸੇ ਵੇਲੇ ਆਪ (ਸਲ.) ਦੀ ਅਨੁਯਾਈ ਬਣ ਗਈ।ਹਜ਼ਰਤ ਮੁਹੰਮਦ ਨੇ ਆਪਣੇ ਅਨੁਯਾਈਆਂ ਨੂੰ ਇਸ ਤਰਾਂ ਦੇ ਕਿਰਦਾਰ ਦਾ ਮਾਲਿਕ ਬਣਾਇਆ ਸੀ।ਇਸਲਾਮ ਦਾ ਤੇਜ਼ੀ ਨਾਲ ਫ਼ੈਲਣ ਦਾ ਇਹ ਵੀ ਇਕ ਅਹਿਮ ਕਾਰਨ ਸੀ।

ਮੱਕੇ ਤੋਂ ਮਦੀਨਾ ਹਿਜਰਤ ਕਰਨ ਉਪਰੰਤ ਉਹ ਇਕ ਹੁਕਮਰਾਨ ਵਜੋਂ ਉਭਰੇ। ਉਨ੍ਹਾਂ ਨੇ ਹਕੂਮਤ ਦਾ ਮਕਸਦ ਸੁਰੱਖਿਆ, ਸ਼ਾਂਤੀ ਅਤੇ ਮਾਨਵਤਾ ਦੀ ਭਲਾਈ ਕਰਾਰ ਦਿੱਤਾ।ਉਨ੍ਹਾਂ ਨੇ ਕਿਹਾ ਬੰਦਿਆਂ ਉੱਤੇ ਬੰਦਿਆਂ ਨੂੰ ਹਕੂਮਤ ਕਰਨ ਦਾ ਕੋਈ ਹੱਕ ਨਹੀਂ ਹੈ। ਕੇਵਲ ਰੱਬ ਹੀ ਸੱਚਾ ਬਾਦਸ਼ਾਹ ਹੈ। ਉਸ ਦੇ ਹੁਕਮਾਂ ਦੀ ਪਾਬੰਦੀ ਸਭ ਲਈ ਜ਼ਰੂਰੀ ਹੈ। ਇਨਸਾਨੀ ਹੁਕਮਰਾਂ ਨਾਂ ਰਬ ਦੇ ਖਲੀਫ਼ੇ ਵਜੋਂ ਕੰਮ ਕਰਦਾ ਹੈ। ਉਸ ਦੀ ਹੈਸੀਅਤ ਇੱਕ ਨਿਗਰਾਨ ਦੀ ਹੁੰਦੀ ਹੈ।ਉਹ ਆਪਣੇ ਅਤੇ ਦੂਜਿਆਂ 'ਤੇ ਰਬ ਦੇ ਹੁਕਮਾਂ ਦੀ ਪਾਬੰਦੀ ਕਰਾਉਣ ਲਈ ਜਮਹੂਰੀਅਤ ਦੀ ਰਾਏ ਅਨੁਸਾਰ ਨਿਯੁਕਤ ਕੀਤਾ ਜਾਵੇਗਾ। ਰਾਜ ਦਾ ਖ਼ਜ਼ਾਨਾ ਲੋਕਾਂ ਦੀ ਸੇਵਾ ਅਤੇ ਸੁਰੱਖਿਆ ਲਈ ਵਰਤਿਆ ਜਾਵੇਗਾ।ਲੋਕ ਆਪਣੇ ਵਿਸ਼ਵਾਸ ਅਤੇ ਧਾਰਮਿਕ ਸ਼ਰਧਾ ਦੇ ਸੰਬੰਧ ਵਿਚ ਆਜ਼ਾਦ ਹਨ।ਅੱਲਾਮਾ ਇਕਬਾਲ ਨੇ ਇਸ ਸੰਬੰਧ ਵਿਚ ਕਿਹਾ ਹੈ:

ਇਸਸੇ ਬਢਕਰ ਔਰ ਕਿਯਾ ਫ਼ਿਕਰ-ਓ-ਅਮਲ ਕਾ ਇੰਕਲਾਬ
ਪਾਦਸ਼ਾਹੋਂ ਕੀ ਨਹੀਂ ਅੱਲਾਹ ਕੀ ਹੈ ਯੇ ਜ਼ਮੀਂ

ਤਲਵਾਰ ਦਾ ਇਸਤੇਮਾਲ ਵੀ ਮਾਨਵ ਸੇਵਾ ਲਈ ਕੀਤਾ। ਅੱਤਿਆਚਾਰਾਂ ਨੂੰ ਰੋਕਣ ਲਈ ਵਸੀਲਾ ਬਣਾਇਆ। ਜੰਗ ਦੇ ਸੰਬੰਧ ਵਿਚ ਦੱਸਿਆ ਕਿ ਸ਼ਰਣ ਲੈਣ ਆਏ ਨੂੰ ਸੁਰੱਖਿਆ ਦਿੱਤੀ ਜਾਵੇ। ਔਰਤਾਂ, ਬੱਚਿਆਂ, ਨਿਹੱਥੇ, ਬੀਮਾਰ, ਅਤੇ ਅਪਾਹਿਜਾਂ, ਨੂੰ ਨਾ ਮਾਰਿਆ ਜਾਵੇ। ਜਾਨਵਰ ਨਾ ਮਾਰੇ ਜਾਣ ਅਤੇ ਦਰੱਖਤ ਨਾ ਕੱਟੇ ਜਾਣ। ਜੰਗ ਵਿਚ ਲੁੱਟਿਆ ਦੁਸ਼ਮਣ ਦਾ ਮਾਲ ਦਾ ਇੱਕ ਹਿੱਸਾ ਚੈਰੀਟੀ ਲਈ ਵਰਤਿਆ ਜਾਵੇ। ਉਹਨਾਂ ਨੇ ਕਿਹਾ ਬਿਨਾਂ ਕਿਸੇ ਵਿਸ਼ੇਸ਼ ਕਾਰਨ ਦਰੱਖਤ ਨੂੰ ਵੱਢਣਾ ਇਨਸਾਨ ਵੱਡਣ ਦੇ ਬਰਾਬਰ ਹੈ।ਬਿਨਾਂ ਕਿਸੇ ਕਾਰਨ ਕਿਸੇ ਇਨਸਾਨ ਦਾ ਕਤਲ ਕਰਨਾ ਪੂਰੀ ਇਨਸਾਨੀਅਤ ਦਾ ਕਤਲ ਕਰਨ ਦੇ ਬਰਾਬਰ ਹੈ। ਔਰਤ ਅਤੇ ਮਰਦਾਂ ਨੂੰ ਹੱਕਾਂ ਦੇ ਸੰਬੰਧ ਵਿਚ ਸਮਾਨ ਅਤੇ ਸਮਾਨਤਾ ਦਾ ਦਰਜਾ ਦਿੱਤਾ। ਸਿੱਖਿਆ ਪ੍ਰਾਪਤ ਕਰਨਾ ਇਸਤਰੀ ਅਤੇ ਮਰਦ ਦੋਵਾਂ ਲਈ ਜ਼ਰੂਰੀ ਕਰਾਰ ਦਿੱਤਾ। ਮਾਂ ਦੇ ਪੈਰਾਂ ਹੇਠ ਜੰਨਤ ਕਹਿ ਕੇ ਔਰਤ ਨੂੰ ਇਜ਼ੱਤ ਬਖਸ਼ੀ।

ਮਜ਼ਦੂਰ ਦੀ ਮਜ਼ਦੂਰੀ ਉਸ ਦੇ ਪਸੀਨਾ ਸੁੱਕਣ ਤੋਂ ਪਹਿਲਾਂ ਅਦਾ ਕਰਣ ਲਈ ਨਸੀਹਤ ਕੀਤੀ। ਗੁਲਾਮਾਂ ਨੂੰ ਆਜ਼ਾਦ ਕਰਨਾ ਬਹੁਤ ਵੱਡੀ ਨੇਕੀ ਕਰਾਰ ਦਿੱਤਾ। ਉਚ-ਨੀਚ ਅਤੇ ਰੰਗ ਤੇ ਆਧਾਰਿਤ ਭੇਦ ਭਾਵ ਨੂੰ ਖਤਮ ਕਰਕੇ ਉੱਚ ਸਿੱਖਿਆ ਅਤੇ ਸ਼ੁਭ ਅਮਲਾਂ ਨੂੰ ਸ੍ਰੇਸ਼ਠਤਾ ਦਾ ਕਾਰਨ ਦੱਸਿਆ। ਮੱਕਾ ਜਿੱਤਣ ਉਪਰੰਤ ਉਨ੍ਹਾਂ ਲੋਕਾਂ ਲਈ ਜਿਨ੍ਹਾਂ ਨੇ ਹੁਣ ਤੱਕ ਅੱਤ ਦਰਜੇ ਦੇ ਅੱਤਿਆਚਾਰ ਕੀਤੇ ਸਨ ਆਮ ਮੁਆਫ਼ੀ ਦਾ ਐਲਾਨ ਕੀਤਾ।ਕਾਬੇ ਵਿਚ ਸਭ ਤੋਂ ਪਹਿਲੀ ਆਜ਼ਾਨ ਦੇਣ ਲਈ ਹਜ਼ਰਤ ਬਿਲਾਲ ਹਬਸ਼ੀ ਜੋ ਕਿ ਇਕ ਕਾਲੇ ਗੁਲਾਮ ਸਨ, ਨੂੰ ਕਾਅਬੇ ਦੀ ਛੱਤ ਉੱਪਰ ਚੜ੍ਹ ਕੇ ਆਜ਼ਾਨ ਦੇਣ ਦਾ ਅਵਸਰ ਪ੍ਰਦਾਨ ਕਰਕੇ ਵੱਡਾ ਮਾਨ ਬਖਸ਼ਿਆ। ਆਪਣੇ ਆਂਜ਼ਾਦ ਕੀਤੇ ਹੋਏ ਗੁਲਾਮ ਹਜ਼ਰਤ ਜ਼ੈਦ ਬਿਨ ਹਾਰਿਸ ਅਤੇ ਉਸ ਦੇ ਪੁੱਤਰ ਨੂੰ ਫ਼ੌਜਾਂ ਦਾ ਕਮਾਂਡਰ ਅਤੇ ਚੀਫ਼ ਆਫ਼ ਆਰਮੀ ਬਣਾਇਆ।

ਮਾਨਵ ਸੇਵਾ ਦਾ ਇਸ ਤੋਂ ਉੱਚਾ ਸੰਕਲਪ ਕੀ ਹੋਵੇਗਾ ਜਿਸ ਵਿਚ ਦੱਸਿਆ ਗਿਆ ਹੈ ਕਿ ਰੱਬ ਤੋਂ ਬਾਅਦ ਸਭ ਤੋਂ ਉਚਾ ਦਰਜਾ ਇਨਸਾਨ ਦਾ ਹੈ। ਸਾਰੀ ਮਖਲੂਕ ਰੱਬ ਦਾ ਪਰਿਵਾਰ ਹੈ।ਰੱਬ ਉਸ ਬੰਦੇ ਤੋਂ ਸਭ ਤੋਂ ਵੱਧ ਖੁਸ਼ ਹੁੰਦਾ ਹੈ ਜਿਹੜਾ ਉਸ ਦੀ ਮਖਲੂਕ ਨਾਲ ਸਭ ਤੋਂ ਚੰਗਾ ਬਰਤਾਵ ਕਰਦਾ ਹੈ। (ਬੁਖਾਰੀ)

ਇਸਲਾਮ ਵਿਚ ਦੋ ਸ਼ਬਦ ਹਕੂਕੁੱਲਾਹ ਭਾਵ ਰੱਬ ਦੇ ਹੱਕ ਅਤੇ ਹਕੂਕੁਲਇਬਾਦ ਭਾਵ ਬੰਦਿਆ ਦੇ ਹੱਕ ਇਸਤੇਮਾਲ ਹੋਏ ਹਨ। ਰਬ ਦਾ ਹੱਕ ਇਹ ਹੈ ਕਿ ਕੇਵਲ ਉਸੀ ਦੀ ਬੰਦਗੀ ਕੀਤੀ ਜਾਵੇ ਉਸ ਦੇ ਨਾਲ ਕਿਸੇ ਨੂੰ ਸ਼ਰੀਕ ਨਾ ਕੀਤਾ ਜਾਵੇ ਅਤੇ ਬੰਦਿਆਂ ਦਾ ਹੱਕ ਇਹ ਹੈ ਕਿ ਹਰ ਪ੍ਰਕਾਰ ਨਾਲ ਮਖਲੂਕ ਦਾ ਧਿਆਨ ਰੱਖਿਆ ਜਾਵੇ। ਆਪਣੇ ਘਰ ਤੋਂ ਚਾਰੇ ਪਾਸੇ ਚਾਲੀ ਘਰਾਂ ਤਕ ਆਂਢ ਗੁਆਂਢ ਦੱਸਿਆ ਹੈ। ਜੇਕਰ ਗੁਆਂਢੀ ਭੁੱਖਾ ਹੈ ਤਾਂ ਆਪਣੇ ਲਈ ਵੀ ਖਾਣਾ ਪੀਣਾ ਹਰਾਮ ਹੈ। ਇਕ ਸੱਚੇ ਮੁਸਲਿਮ ਨੂੰ ਆਪਣੇ ਰਹਿਣ ਸਹਿਣ ਵਿਚ ਪੜੋਸੀ ਦਾ ਵਿਸ਼ੇਸ਼ ਧਿਆਨ ਰੱਖਣਾ ਜ਼ਰੂਰੀ ਹੈ।

ਡੂਬਾ ਹੋ ਜਬ ਅੰਧੇਰੇ ਮੇਂ ਹਮ ਸਾਏ ਕਾ ਮਕਾਂ।
ਆਪਣੇ ਘਰ ਮੇਂ ਚਰਾਗ਼ ਜਲਾਣਾ ਹਰਾਮ ਹੈ।

ਉਂਝ ਤਾਂ ਪੂਰੇ ਕੁਰਆਨ ਦਾ ਇਲਹਾਮ ਹੀ ਮਾਨਵ ਸੇਵਾ ਲਈ ਹੋਇਆ ਹੈ। ਫਿਰ ਵੀ ਮਿਸਾਲ ਵਜੋਂ ਕੁਝ ਆਇਤਾਂ ਅਤੇ ਹਦੀਸਾਂ ਦਾ ਜ਼ਿਕਰ ਕੀਤਾ ਜਾਂਦਾ ਹੈ।

'ਉਹ ਲੋਕ ਨੇਕ ਹਨ ਜਿਹੜੇ ਆਪਣਾ ਧਨ ਅਮੀਰੀ ਵਿਚ ਵੀ ਖਰਚ ਕਰਦੇ ਹਨ ਅਤੇ ਗਰੀਬੀ ਵਿਚ ਵੀ।ਇਹ ਉਹ ਲੋਕ ਹਨ ਜਿਹੜੇ ਆਪਣੀਆਂ ਵਾਸ਼ਨਾਵਾਂ ਅਤੇ ਗੁੱਸੇ ਆਦਿ ਨੂੰ ਨਿਅੰਤਰਿਤ ਰੱਖਦੇ ਹਨ।ਲੋਕਾਂ ਨੂੰ ਮੁਆਫ਼ ਕਰਦੇ ਹਨ ਅਤੇ ਰਬ ਦੀ ਰਜ਼ਾ ਲਈ ਭਲੇ ਕੰਮ ਕਰਦੇ ਹਨ' (3:134)

'ਉਹ ਰਬ ਦੀ ਮੁਹੱਬਤ ਵਿਚ ਲੋੜਵੰਦ, ਯਤੀਮ ਅਤੇ ਕੈਦੀਆਂ ਦਾ ਪੈਟ ਭਰਦੇ ਹਨ। (76:8)

'ਸੂਰਤ ਅਲ-ਅਨਾਮ ਅਤੇ ਸੂਰਤ ਬਨੀ ਇਸਰਾਈਲ ਵਿਚ ਵਿਸ਼ੇਸ਼ ਤੌਰ ਤੇ ਯਤੀਮਾਂ ਦਾ ਖਿਆਲ ਰੱਖਣ ਲਈ ਅਤੇ ਉਨ੍ਹਾਂ ਦੇ ਧਨ ਦੀ ਹਿਫ਼ਾਜ਼ਤ ਲਈ ਹਿਦਾਯਤ ਕੀਤੀ ਗਈ ਹੈ।' (6-152)(17-34)

ਅੱਲਾਹ ਉਨ੍ਹਾਂ ਤੇ ਰਹਿਮ ਨਹੀ ਕਰਦਾ ਜਿਹੜੇ ਉਸ ਦੇ ਬੰਦਿਆਂ ਤੇ ਰਹਿਮ ਨਹੀ ਕਰਦੇ।(ਮੁਸਲਿਮ)

ਜੇਕਰ ਕੋਈ ਬੰਦਾ ਇਕ ਦਰੱਖਤ ਜ਼ਮੀਨ ਵਿਚ ਲਾਉਂਦਾ ਹੈ। ਉਸ ਦੇ ਫ਼ਲਾਂ ਨੂੰ ਪੰਛੀ, ਜਾਨਵਰ ਅਤੇ ਇਨਸਾਨ ਖਾਂਦੇ ਹਨ।ਇਹ ਉਸ ਵੱਲੋਂ ਸੇਵਾ ਦਾ ਕੰਮ ਕਬੂਲ ਕੀਤਾ ਜਾਂਦਾ ਹੈ।(ਬੁਖਾਰੀ)

'ਐ ਪੈਗੰਬਰ ਤੁਹਾਨੂੰ ਅਸੀਂ ਲੋਕਾਂ ਦੀ ਸੇਵਾ ਲਈ ਦਯਾਵਾਨ ਬਣਾ ਕੇ ਭੇਜਿਆ ਹੈ।(21:108)

ਹਦੀਸ ਵਿਚ ਵਰਣਨ ਆਉਂਦਾ ਹੈ ਕਿ ਕਿਆਮਤ ਦੇ ਦਿਨ ਅੱਲਾਹ ਬੰਦੇ ਨੂੰ ਪੁੱਛੇਗਾ। ਕਿ 'ਐ ਆਦਮ ਦੇ ਪੁੱਤਰ' ਮੈਂ ਭੁੱਖਾ ਸੀ।ਤੂੰ ਮੈਨੂੰ ਖਾਣਾ ਕਿਉਂ ਨਹੀ ਦਿੱਤਾ। ਮੈਂ ਪਿਆਸਾ ਸੀ ਤੁਸਾਂ ਮੈਨੂੰ ਪਾਣੀ ਨਹੀ ਦਿੱਤਾ। ਮੈਂ ਬਿਮਾਰ ਸੀ ਤੁਸੀਂ ਮੇਰਾ ਹਾਲ ਨਾ ਪੁੱਛਿਆ। ਮੈਂ ਨੰਗਾ ਸੀ ਤੁਸੀਂ ਮੈਨੂੰ ਕਪੜੇ ਨਹੀਂ ਪਹਿਨਾਏ। ਬੰਦਾ ਉੱਤਰ ਦੇਵੇਗਾ। ਐ ਰਬ ਤੁਸੀਂ ਤਾਂ ਖ਼ੁਦ ਦਾਤਾ ਹੋ ਤੁਹਾਨੂੰ ਇਹਨਾ ਚੀਜ਼ਾਂ ਦੀ ਕੀ ਲੋੜ ਹੈ। ਰਬ ਮੁੜ ਆਖੇਗਾ। ਮੇਰਾ ਫ਼ਲਾਂ ਬੰਦਾ ਭੁਖਾ ਸੀ ਤੁਹਾਡੇ ਵਿਚ ਉਸ ਨੂੰ ਖਾਣਾ ਦੇਣ ਦੀ ਸਮਰੱਥਾ ਸੀ। ਫ਼ਿਰ ਵੀ ਤੁਸੀਂ ਉਸ ਨੂੰ ਖਾਣਾ ਨਹੀ ਦਿੱਤਾ।ਮੇਰਾ ਫ਼ਲਾਂ ਬੰਦਾ ਨੰਗਾ ਸੀ ਤੁਸੀਂ ਉਸ ਨੂੰ ਕਪੜੇ ਨਹੀਂ ਦਿੱਤੇ।ਮੇਰਾ ਫ਼ਲਾਂ ਬੰਦਾ ਬਿਮਾਰ ਸੀ। ਤੁਸੀਂ ਉਸ ਦਾ ਹਾਲ ਨਾ ਪੁੱਛਿਆ।(ਮੁਸਲਿਮ)

ਉਕਤ ਹਦੀਸ ਤੋਂ ਜ਼ਾਹਿਰ ਹੁੰਦਾ ਹੈ ਕਿ ਬੰਦਿਆਂ ਦੀ ਸੇਵਾ ਅਸਲ ਵਿਚ ਰੱਬ ਦੀ ਸੇਵਾ ਹੈ। ਇਸੇ ਗੱਲ ਨੂੰ ਕੁਰਆਨ ਵਿਚ 'ਕਰਜ-ਏ-ਹਸਨਾ' ਕਿਹਾ ਗਿਆ ਹੈ। ਭਾਵ ਸੇਵਾ ਲਈ ਕੀਤਾ ਖਰਚ ਰੱਬ ਉੱਤੇ ਸੇਵਾ ਕਰਣ ਵਾਲੇ ਬੰਦੇ ਦਾ ਕਰਜ ਹੈ ਜਿਸ ਨੂੰ ਉਹ ਸੱਤਰ ਅਤੇ ਸੱਤ ਸੋ ਗੁਣਾ ਕਰਕੇ ਵਾਪਸ ਕਰੇਗਾ।ਇਸੇ ਸੰਕਲਪ ਦੀ ਰੋਸ਼ਨੀ ਵਿਚ ਖਵਾਜਾ ਮੁਈਨੁੱਦੀਨ ਚਿਸ਼ਤੀ ਨੇ ਕਿਹਾ ਸੀ।ਰਬ ਤਕ ਪਹੁੰਚਣ ਦਾ ਰਸਤਾ ਉਸ ਦੇ ਬੰਦਿਆਂ ਦੇ

ਦਿਲਾਂ ਵਿਚੋਂ ਗੁਜ਼ਰਦਾ ਹੈ। ਪੈਗੰਬਰ ਸਾਹਿਬ ਨੇ ਇਕ ਵਾਰ ਆਪਣੇ ਅਨੁਯਾਈਆਂ ਨੂੰ ਦੱਸਿਆ ਕਿ ਇਕ ਬੰਦਾ ਜੰਗਲ ਵਿਚ ਗਰਮੀ ਦੀ ਸ਼ਿੱਦਤ ਤੋਂ ਪਰੇਸ਼ਾਨ, ਸਖ਼ਤ ਪਿਆਸ ਦੀ ਹਾਲਤ ਵਿਚ ਇਕ ਖ਼ੂਹ ਦੇ ਨੇੜੇ ਪਹੁੰਚਦਾ ਹੈ। ਕਿਸੇ ਤਰ੍ਹਾਂ ਖ਼ੂਹ ਵਿਚ ਉਤਰਣ ਦਾ ਪ੍ਰਬੰਧ ਕਰਦਾ ਹੈ ਅਤੇ ਆਪਣੀ ਪਿਆਸ ਬੁਝਾਉਂਦਾ ਹੈ। ਜਦ ਖ਼ੂਹ ਦੇ ਕੰਡੇ ਤੇ ਵਾਪਸ ਆਉਂਦਾ ਹੈ ਤਾਂ ਵੇਖਦਾ ਹੇ ਕਿ ਇਕ ਕੁੱਤਾ ਪਾਣੀ ਲਈ ਤਰਸ ਰਿਹਾ ਹੈ। ਉਹ ਪਿਆਸ ਦੀ ਸ਼ਿੱਦਤ ਨਾਲ ਗਿੱਲੀ ਮਿੱਟੀ ਨੂੰ ਚੱਟ ਰਿਹਾ ਹੈ। ਜਦ ਉਸ ਬੰਦੇ ਨੇ ਇਹ ਦ੍ਰਿਸ਼ ਵੇਖਿਆ ਤਾਂ ਉਸ ਨੂੰ ਕੁੱਤੇ ਤੇ ਬਹੁਤ ਤਰਸ ਆਇਆ। ਉਹ ਮੁੜ ਖ਼ੂਹ ਵਿਚ ਥੱਲੇ ਚਲਾ ਗਿਆ ਅਤੇ ਆਪਣੀਆਂ ਜੁੱਤੀਆਂ ਵਿਚ ਪਾਣੀ ਭਰ ਕੇ ਲੈ ਆਇਆ, ਇਸ ਤਰਾਂ ਉਸ ਨੇ ਕੁੱਤੇ ਦੀ ਪਿਆਸ ਬੁਝਾਉਣ ਦਾ ਉਪਰਾਲਾ ਕੀਤਾ। ਰਬ ਨੂੰ ਉਸ ਦਾ ਇਹ ਅਮਲ ਇੰਨਾ ਪਸੰਦ ਆਇਆ ਕਿ ਰਬ ਨੇ ਉਸ ਬੰਦੇ ਨੂੰ ਬਖ਼ਸ਼ਿਸ਼ ਕਰ ਦਿੱਤੀ। ਇਸਲਾਮ ਦੀਆਂ ਇਸ ਤਰਾਂ ਦੀਆਂ ਸਿੱਖਿਆਵਾਂ ਹੀ ਸਨ ਜਿਨ੍ਹਾਂ ਨੇ ਮੁਸਲਿਮ ਹੁਕਮਰਾਨਾਂ ਨੂੰ ਵੀ ਲੋਕ ਭਲਾਈ ਅਤੇ ਨਿਆਂ ਦੇ ਲਈ ਮਜਬੂਰ ਕੀਤਾ। ਖ਼ਲੀਫ਼ਾ ਹਜ਼ਰਤ ਉਮਰ (ਰਜ਼ਿ), ਹਜ਼ਰਤ ਅਲੀ (ਰਜ਼ਿ), ਅਤੇ ਖ਼ਲੀਫ਼ਾ ਅੱਬਾਸ ਆਦਿ ਸ਼ਕਤੀਸ਼ਾਲੀ ਸ਼ਾਸਕਾਂ ਅਤੇ ਮਗਰੋਂ ਹੋਏ ਸੁਲਤਾਨਾਂ ਨੂੰ ਇਕ ਆਮ ਆਦਮੀ ਵਾਂਗ ਨਿਆਏ ਲਈ ਕਟਿਘਰੇ ਵਿਚ ਖੜਾ ਹੋਣਾ ਪਿਆ।

ਕੂਫ਼ਾ, ਬਸਰਾ, ਬਗਦਾਦ, ਮਿਸਰ ਅਤੇ ਸੀਰੀਆ ਆਦਿ ਥਾਂਵਾ ਤੇ ਖਿਲਾਫ਼ਤ ਕਾਲ ਦੇ ਮੁਡਲੇ ਸਮੇਂ ਵਿਚ ਹੀ ਖ਼ੂਹ, ਸਰਾਏ ਅਤੇ ਨਹਿਰਾਂ ਆਦਿ ਦਾ ਪ੍ਰਬੰਧ ਕੀਤਾ ਗਿਆ। ਖਲੀਫ਼ਾ ਉਮਰ ਕਹਿੰਦੇ ਸਨ ਜੇ ਮੇਰੀ ਹਕੂਮਤ ਦੀਆਂ ਸਰਹੱਦਾਂ ਵਿਚ ਇਕ ਕੁੱਤਾ ਵੀ ਭੁੱਖ ਨਾਲ ਮਰ ਗਿਆ ਤਾਂ ਕਿਆਮਤ ਦੇ ਦਿਨ ਰਬ ਦੇ ਸਾਹਮਣੇ ਮੈਂ ਇਸ ਲਈ ਜਵਾਬਦੇਹ ਹੋਵਾਂਗਾ।

ਕੁਰਆਨ ਅੱਲਾਹ ਦਾ ਪੈਗਾਮ ਹੈ ਜਿਸ ਦਾ ਉੱਦੇਸ਼ ਮਾਨਵ ਕਲਿਆਣ ਹੈ।ਇਸ ਵਿਚ ਰੱਬ ਦਾ ਸੰਕਲਪ ਵੀ ਕਲਿਆਣਕਾਰੀ ਹੈ ਅਤੇ ਪੈਗੰਬਰ ਦਾ ਵੀ। ਰੱਬ, ਰੱਬੁਲਆਲਾਮੀਨ ਹੈ ਭਾਵ ਸਾਰੇ ਜਹਾਨਾਂ ਦਾ ਪਾਲਕ ਅਤੇ ਪੋਸ਼ਕ ਹੈ। ਅਤੇ ਪੈਗੰਬਰ ਹਜ਼ਰਤ ਮੁਹੰਮਦ(ਸਲ.) ਰਹਿਮਾ-ਤੁਅੱਲਲਿਲ-ਆਲਾਮੀਨ ਹੈ, ਭਾਵ ਪੂਰੀ ਇਨਸਾਨੀਅਤ ਲਈ ਰਹਿਮਤ ਅਤੇ ਸ਼ਾਂਤੀ ਦਾ ਪ੍ਰਤੀਕ। ਉਹ ਖ਼ੁੱਦ ਇਕ ਯਤੀਮ ਪੈਦਾ ਹੋਏ। ਦੁਨੀਆ ਵਿਚ ਯਤੀਮ ਖਾਨਿਆਂ ਅਤੇ ਚੈਰੀਟੇਬਲ ਟ੍ਰਸਟਾਂ ਦਾ ਬਣਨਾਂ ਉਨ੍ਹਾਂ ਦੀ ਸਿੱਖਿਆਵਾਂ ਉਪਰੰਤ ਨਜ਼ਰ ਆਉਂਦਾ ਹੈ।ਉਨ੍ਹਾਂ ਨੇ ਸਮਾਜ ਵਿਚ ਔਰਤਾਂ ਦੀ ਇਜ਼ੱਤ ਅਤੇ ਸੁਰੱਖਿਆ ਨੂੰ ਬਹਾਲ ਕੀਤਾ।ਤਾਲੀਮ ਨੂੰ ਅਵਾਮ ਤਕ ਪਹੁੰਚਾਉਣ ਦਾ ਵਸੀਲਾ ਬਣੇ। ਵਿਗਿਆਨਕ ਸੋਚ ਨੂੰ ਉਭਾਰਿਆ ਜਿਹੜੀ ਮਗਰੋਂ ਯੂਰੋਪੀਅਨ ਨਵ ਚੇਤਨਾ ਦਾ ਕਾਰਨ ਬਣੀ। ਜਮਹੂਰੀ ਅੰਦਾਜ-ਏ-ਹਕੂਮਤ ਨੂੰ ਹੁੰਗਾਰਾ ਦਿੱਤਾ। ਮਾਨਵੀ ਏਕਤਾ ਦੇ ਸੰਕਲਪ ਨੂੰ ਰੰਗ ਅਤੇ ਨਸਲ ਦੀ ਜਕੜ ਬੰਦਿਆਂ ਤੋਂ ਆਜ਼ਾਦ ਕੀਤਾ। ਧਨ ਕੁਬੇਰਾਂ ਨੂੰ ਦਾਨ ਦੇਣ ਲਈ ਮਜਬੂਰ ਕੀਤਾ। ਅਜਿਹੀ ਅਰਥਵਿਵਸਥਾ ਦਾ ਸੰਕਲਪ ਪ੍ਰਸਤੁਤ ਕੀਤਾ ਜਿਸ ਵਿਚ ਧਨ ਦਾ ਸੰਚਾਰ ਹਰ ਤਬਕੇ ਵਿਚ ਮੌਜੂਦ ਰਹੇ। ਧਨ ਕੇਵਲ ਚੰਦ ਲੋਕਾਂ ਕੋਲ ਜਮਾ ਹੋ ਕੇ ਨਾ ਰਹਿ ਜਾਵੇ। ਮਾਨਵ ਸੇਵਾ ਦਾ ਸੰਕਲਪ ਇਸ ਤੋਂ ਵੱਧ ਚੰਗਾ ਹੋਰ ਕੀ ਹੋ ਸਕਦਾ ਹੈ ਕਿ ਇਹ ਕਾਇਨਾਤ ਮਾਨਵ

ਲਈ ਹੈ ਅਤੇ ਮਾਨਵ ਰਬ ਦੀ ਬੰਦਗੀ ਲਈ ਹੈ।

ਗੁਰਮਤ ਵਿਚਾਰਧਾਰਾ ਨੇ ਵੀ ਸੰਸਾਰ ਨੂੰ ਇਹੀ ਸੰਦੇਸ਼ ਦਿੱਤਾ ਹੈ ਕਿ 'ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਭਾਵ ਸਾਰੇ ਬੰਦੇ ਆਪਸ ਵਿਚ ਭਰਾ ਹਨ। ਇਕ ਦੂਜੇ ਨੂੰ ਸਮਝਣ ਦੀ ਕੋਸ਼ਿਸ਼ ਕਰੋ।ਇਸ ਵਿਚਾਰਧਾਰਾ ਨੇ ਗੁਰੂ ਦੀ ਗੋਲਕ ਨੂੰ ਗਰੀਬ ਦਾ ਮੂੰਹ ਦੱਸਿਆ। ਕਿਰਤ ਕਰਣ ਅਤੇ ਵੰਡ ਛਕਣ ਲਈ ਪ੍ਰੇਰਿਆ ਹੈ। ਮਾਲਦਾਰਾਂ ਨੂੰ ਦਸਵੰਧ ਦੇਣ ਲਈ ਪ੍ਰੇਰਣਾ ਦਿੱਤੀ ਹੈ। ਨਿਮਾਣਿਆ ਅਤੇ ਨਿਤਾਣਿਆਂ ਨੂੰ ਸੀਨੇ ਨਾਲ ਲਗਾਇਆ ਹੈ।ਇੰਜ ਜਾਪਦਾ ਹੈ ਕਿ ਇਸਲਾਮ ਅਤੇ ਗੁਰਮਤ ਇਕ ਹੀ ਸਿੱਕੇ ਦੇ ਦੋ ਰੂਪ ਹਨ।ਇਕ ਹਕੀਕਤ ਨੂੰ ਵੱਖ-ਵੱਖ ਅੰਦਾਜ਼ ਵਿਚ ਬਿਆਨ ਕੀਤਾ ਗਿਆ ਹੈ। ਅਸਲ ਵਿਚ ਹੱਕ ਸੱਚ ਨਾ ਕਦੇ ਬਦਲਿਆ ਹੈ ਅਤੇ ਨਾ ਕਦੇ ਬਦਲੇਗਾ।ਕੇਵਲ ਉਸ ਦਾ ਇਜ਼ਹਾਰ ਅਤੇ ਅੰਦਾਜ਼-ਏ-ਬਿਆਨ ਬਦਲ ਜਾਂਦਾ ਹੈ।

## ਸੰਦਰਭ ਅਤੇ ਹਵਾਲੇ


1. Muhammad ibn Ismaeel al-Bukhari, Sahih al-Bukhari,Language: English, Publisher : http://www.isla mspirit.co m - Isla m Spirit Website addition Date: Dec 31,2007
2. musli m ibn al-Hajjaj ibn muslim al-Qushairi an-Naisabori, Translation : AbdulHa mid Siddiqui, Sahih musli m,Language: English,Publisher : http:/ /www.isla mspirit.com - Islam Spirit Website, Jan 02,2008.
3. Malik, Abdul Hakeem, Subject Index of Holy Qur'an, Islamic Research Foundation, Pakistan, 2005
4. Rao, K.S. Ramakirshna, Muhammad-The Prophet of Islam, M.S.S., New Delhi, 2008
5. NaeemSiddiqui, Muhammad- The Benefactor of Humanity, M.M.I., New Delhi, 2001
6. FrithjofSchuon, Understanding Islam, S.B.B.I., Bangalore, 1996
7. Mahmoud M. Ayoub, Islam: Faith and History, One Word Publication, 2006
8. Masood Ali Khan, Islam: Rise and Growth, Common Wealth Publication, 2006
9. Mohammad Iqbal, The Reconstruction of Religious Thought in Islam, Kitab Bhavan, New Delhi, 1990
10. SeyyedHosseinNaser, Islamic life and Thought, George Allen & Unwin, London, 1981
11. MirceaEliade, The Quest-History and meaning in Religion, The University of Chicago Press, 1969
12. Asghar Ali Engineer, Islam and Muslims-A Critical Reassessment, Rupa Books International, 1985
13. Shakir, M.H.(Translator), The Quran, Goodword Books, N.W.M., New Delhi, 2008 (Most of the translation of the Qur'anic versus used from this book).

# ਈਸਾਈ ਧਰਮ ਵਿਚ ਸੇਵਾ ਦਾ ਸੰਕਲਪ : ਨਵੇਂ ਨੇਮ ਦੇ ਵਿਸ਼ੇਸ਼ ਹਵਾਲੇ ਨਾਲ

**ਡਾ. ਤੇਜਿੰਦਰ ਕੌਰ**

ਸੇਵਾ ਲਈ ਗ੍ਰੀਕ ਮੂਲ ਸ਼ਬਦ 'kiakonia' ਨੂੰ King James Version ਨੇ 'service' ਅਨੁਵਾਦਿਆ ਹੈ, ਜਿਸ ਲਈ ਹਿਬਰੂ ਵਿਚ 'avodhah (labor; service)' ਸ਼ਬਦ ਹੈ। ਸੇਵਾ ਨੂੰ ਪੂਰੀ ਬਾਈਬਲ ਵਿਚ ਕਈ ਅਰਥਾਂ ਵਿਚ ਵਰਤਿਆ ਗਿਆ ਹੈ, ਜਿਵੇਂ ਕਿ ਕਿਸੇ ਦੀ ਸਹਾਇਤਾ ਕਰਨੀ, ਕਿਸੇ ਦੀ ਦੇਖ-ਭਾਲ ਕਰਨੀ, ਕਿਸੇ ਦਾ ਸੇਵਕ ਹੋਣਾ, ਕਿਸੇ ਚੀਜ ਵਿਚ ਹਿੱਸਾ ਪਾਉਣਾ ਆਦਿ। ਪਰ ਕੁਲ ਮਿਲਾ ਕੇ ਨਵੇਂ ਨੇਮ ਦੇ ਦ੍ਰਿਸ਼ਟੀਕੋਣ ਤੋਂ ਸੇਵਾ ਦੇ ਹੇਠ ਲਿਖੇ ਪਹਿਲੂ ਸਾਹਮਣੇ ਆਉਂਦੇ ਹਨ :

—ਸੁਆਰਥ ਰਹਿਤ ਸੇਵਾ

—ਦੂਜਿਆ ਦੇ ਭਲੇ ਲਈ ਸੇਵਾ

ਹਥਲੇ ਪਰਚੇ ਦਾ ਕੇਂਦਰੀ ਸਰੋਕਾਰ ਸੇਵਾ ਹੈ, ਜਿਸ ਨੂੰ ਈਸਾਈ ਧਰਮ ਦੇ ਪਵਿਤਰ ਗ੍ਰੰਥ ਬਾਈਬਲ ਦੇ ਦੂਜੇ ਭਾਗ 'ਨਵੇਂ ਨੇਮ' ਵਿਚੋਂ ਸੇਵਾ ਦੇ ਵਿਸ਼ੇਸ਼ ਹਵਾਲੇ ਨਾਲ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਈਸਾਈ ਧਰਮ ਵਿਚ ਸੇਵਾ ਦੇ ਸਿਧਾਂਤ ਨੂੰ ਆਮ ਤੌਰ ਉਤੇ ਇਤਿਹਾਸਕ ਵਿਕਾਸ ਦੇ ਨਾਲ-ਨਾਲ ਵਿਕਸਿਤ ਹੁੰਦਾ ਦਰਸਾਇਆ ਗਿਆ ਹੈ। ਅਸੀਂ ਇਸ ਦ੍ਰਿਸ਼ਟੀਕੋਣ ਨੂੰ ਇਤਿਹਾਸਕ ਸੰਦਰਭ ਵਿਚ ਸਮਝਣ ਦੀ ਬਜਾਏ ਸਿਧਾਂਤ ਵਜੋਂ ਸਮਝਣਾ ਹੈ, ਪਰ ਇਥੇ ਇਹ ਧਿਆਨ ਰਖਣਾ ਜ਼ਰੂਰੀ ਹੈ ਕਿ ਬਾਈਬਲ ਦਾ ਕੋਈ ਵੀ ਸਿਧਾਂਤ ਸਮਝਣ ਲਈ ਇਸ ਨੂੰ ਇਤਿਹਾਸਕ ਪਰਿਪੇਖ ਵਿਚ ਜ਼ਰੂਰ ਰਖਣਾ ਪੈਂਦਾ ਹੈ। ਇਸ ਪ੍ਰਸੰਗ ਵਿਚ ਬਾਈਬਲ ਵਿਚਲੀ ਸੇਵਾ ਦਾ ਸਿਧਾਂਤ ਈਸਾਈ ਚਰਚ ਦੇ ਵਿਕਾਸ ਨਾਲ ਵੀ ਜੁੜਿਆ ਹੋਇਆ ਹੈ। ਇਸ ਪਰਚੇ ਵਿਚ ਕਿਸੇ ਕਿਸਮ ਦੀ ਬਹਿਸ ਨੂੰ ਤਿਆਗਦਿਆਂ ਸਿਰਫ਼ ਬਾਈਬਲ ਦੇ ਚੋਣਵੇਂ ਬਚਨਾਂ ਨੂੰ ਸੇਵਾ ਦੇ ਸਿਧਾਂਤ ਵਜੋਂ ਸਮਝਣ ਦੀ ਕੋਸ਼ਿਸ਼ ਕੀਤੀ ਗਈ ਹੈ।

ਸੇਵਾ ਦੇ ਉਕਤ ਸੰਕਲਪਾਂ ਨੂੰ ਸਮਝਣ ਤੋਂ ਪਹਿਲਾਂ ਬਾਈਬਲ ਵਿਚ ਦਰਸਾਏ ਸੇਵਾਦਾਰ ਦੇ ਗੁਣਾਂ ਬਾਰੇ ਜਾਨਣਾ ਜ਼ਰੂਰੀ ਹੈ। ਨਵੇਂ ਨੇਮ ਵਿਚ ਸੇਵਾ ਕਰਨ ਵਾਲੇ ਨੂੰ ਸੇਵਕ, ਦਾਸ ਜਾਂ ਫਿਰ ਸੇਵਾਦਾਰ ਕਿਹਾ ਗਿਆ ਹੈ ਅਤੇ ਕਿਹਾ ਹੈ ਕਿ ਜੇਕਰ ਕੋਈ ਸਭ ਤੋਂ ਪਹਿਲੀ ਥਾਂ ਪ੍ਰਾਪਤ ਕਰਨਾ ਚਾਹੇ ਤਾਂ ਉਹ ਸੇਵਕ ਬਣੇ। ਸੰਤ ਮਰਕੁਸ ਦੇ ਸ਼ੁਭ ਸਮਾਚਾਰ ਵਿਚ

---

*ਅਸਿਸਟੈਂਟ ਪ੍ਰੋਫੈਸਰ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਇਸ ਗਲ ਦਾ ਜ਼ਿਕਰ ਮਿਲਦਾ ਹੈ ਕਿ ਜਦੋਂ ਯਿਸੂ ਅਤੇ ਉਸ ਦੇ ਰਸੂਲ ਕਫ਼ਰਨਾਹੂਰ ਵਲ ਆ ਰਹੇ ਸੀ ਤਾਂ ਰਾਹ ਵਿਚ ਯਿਸੂ ਦੇ ਰਸੂਲ ਇਸ ਗਲ ਉਤੇ ਬਹਿਸ ਕਰ ਰਹੇ ਸੀ ਕਿ ਸਭ ਤੋਂ ਵੱਡਾ ਕੌਣ ਹੈ। ਟਿਕਾਣੇ ਤੇ ਪਹੁੰਚਣ ਉਪਰੰਤ ਯਿਸੂ ਨੇ ਆਪਣੇ ਰਸੂਲਾਂ ਨੂੰ ਆਪਣੇ ਕੋਲ ਸਦਿਆ ਅਤੇ ਕਿਹਾ, "ਜੋ ਕੋਈ ਤੁਹਾਡੇ ਵਿਚੋਂ ਪਹਿਲੀ ਥਾਂ ਪ੍ਰਾਪਤ ਕਰਨਾ ਚਹੁੰਦਾ ਹੈ, ਉਹ ਆਪਣੇ ਆਪ ਨੂੰ ਸਭ ਤੋਂ ਪਿਛੇ ਰੱਖੇ ਅਤੇ ਸਾਰਿਆਂ ਦਾ ਸੇਵਕ ਬਣੇ।"[2] ਸੰਤ ਮਰਕੁਸ ਦੇ ਸ਼ੁਭ ਸਮਾਚਾਰ ਵਿਚ ਅੱਗੇ ਜਾ ਕੇ ਯਿਸੂ ਮਸੀਹ ਦੇ ਯੂਹੰਨਾ ਅਤੇ ਯਾਕੂਬ ਨਾਲ ਹੋਏ ਬਚਨ ਬਿਲਾਸ ਵਿਚ ਫਿਰ ਇਸ ਗਲ ਦਾ ਜ਼ਿਕਰ ਮਿਲਦਾ ਹੈ, "...ਤੁਸੀਂ ਜਾਣਦੇ ਹੋ, ਜਿਹੜੇ ਆਪਣੇ ਆਪ ਨੂੰ ਲੋਕਾਂ ਦੇ ਹਾਕਮ ਸਮਝਦੇ ਹਨ, ਉਹ ਉਹਨਾਂ ਉਤੇ ਹੁਕਮ ਚਲਾਉਂਦੇ ਹਨ ਅਤੇ ਉਹਨਾਂ ਦੇ ਨੇਤਾ ਉਹਨਾਂ ਉਤੇ ਅਧਿਕਾਰ ਰਖਦੇ ਹਨ। ਤੁਹਾਡੇ ਵਿਚ ਅਜਿਹਾ ਨਹੀਂ ਹੋਣਾ ਚਾਹੀਦਾ ਜੇਕਰ ਤੁਹਾਡੇ ਵਿਚੋਂ ਕੋਈ ਵੱਡਾ ਬਣਨਾ ਚਾਹੇ ਤਾਂ ਉਹ ਜ਼ਰੂਰ ਦੂਜਿਆਂ ਦਾ ਸੇਵਾਦਾਰ ਬਣੇ ਅਤੇ ਜੇਕਰ ਕੋਈ ਤੁਹਾਡੇ ਵਿਚੋਂ ਨੇਤਾ ਬਣਨਾ ਚਾਹੇ, ਉਹ ਸਾਰਿਆਂ ਦਾ ਦਾਸ ਬਣੇ।"[3] ਬਾਈਬਲ ਵਿਚ ਸੇਵਾ ਨੂੰ ਸੰਸਥਾਈ ਅਤੇ ਵਿਧੀਵਧ ਰੂਪ ਦੇਣ ਲਈ ਵੀ ਸੰਕੇਤ ਮਿਲਦੇ ਹਨ, ਜਿਵੇਂ "...ਪਰਮੇਸ਼ਰ ਨੇ ਵਿਸ਼ਵਾਸ ਸੰਗਤ ਵਿਚ ਹਰ ਇਕ ਨੂੰ ਵਖ-ਵਖ ਸੇਵਾ ਦੇ ਕੰਮ ਸੌਂਪੇ ਹਨ : ਪਹਿਲੀ ਥਾਂ ਤੇ ਰਸੂਲ; ਦੂਜੀ ਥਾਂ ਤੇ ਨਬੀ; ਤੀਜੀ ਥਾਂ ਤੇ ਸਿਖਿਅਕ; ਫਿਰ ਵਚਿੱਤਰ ਕੰਮ ਕਰਨ ਵਾਲੇ; ਬੀਮਾਰੀਆਂ ਤੋਂ ਚੰਗਾ ਕਰਨ ਵਾਲੇ; ਮਦਦਗਾਰ, ਪ੍ਰਬੰਧਕ ਅਤੇ ਤਰ੍ਹਾਂ ਤਰ੍ਹਾਂ ਦੀਆਂ ਬੋਲੀਆਂ ਬੋਲਨ ਵਾਲੇ।"[4]

ਨਵੇਂ ਨੇਮ ਵਿਚ ਸੇਵਾਦਾਰ ਦੀਆਂ ਯੋਗਤਾਵਾਂ ਬਾਰੇ ਵੀ ਦਸਿਆ ਗਿਆ ਹੈ। ਸੰਤ ਪਾਲ ਤਿਮੋਥਿਉਸ ਦੀ ਸੰਗਤ ਨੂੰ ਸੰਬੋਧਨ ਕਰਦੇ ਹੋਏ ਲਿਖਦੇ ਹਨ ਕਿ ਸੇਵਾਦਾਰ ਕਿਹੋ ਜਿਹਾ ਹੋਣਾ ਚਾਹੀਦਾ ਹੈ, "...ਸੇਵਾਦਾਰ ਵੀ ਗੰਭੀਰ ਸੁਭਾ ਵਾਲੇ ਹੋਣ। ਉਹ ਦੋ ਮੂੰਹੇ ਨਾ ਹੋਣ, ਨਾ ਹੀ ਨਸ਼ੇਬਾਜ਼ ਅਤੇ ਨਾ ਹੀ ਭੈੜੇ ਢੰਗਾਂ ਨਾਲ ਧਨ ਇਕੱਠਾ ਕਰਨ ਵਾਲੇ ਹੋਣ। ਉਹ ਸਾਫ਼ ਅੰਤਹਕਰਨ ਦੇ ਨਾਲ ਵਿਸ਼ਵਾਸ ਦੇ ਡੂੰਘੇ ਭੇਤਾਂ ਦੀ ਜਾਣਕਾਰੀ ਰੱਖਣ ਵਾਲੇ ਹੋਣ। ਉਹਨਾਂ ਦੀ ਪਹਿਲਾਂ ਪੂਰਨ ਜਾਂਚ ਹੋਣੀ ਜ਼ਰੂਰੀ ਹੈ। ਇਹ ਹੋਣ ਤੇ ਜੇਕਰ ਉਹ ਹਰ ਤਰਾਂ ਨਾਲ ਨਿਹਕਲੰਕ ਹੋਣ ਤਾਂ ਉਹਨਾਂ ਨੂੰ ਸੇਵਾ ਕਰਨ ਦਿਤੀ ਜਾਵੇ।"[5] ਅੱਗੇ ਚਲ ਕੇ ਸੰਤ ਪਾਲ ਦੁਆਰਾ ਤਿਮੋਥਿਉਸ ਨੂੰ ਜੋ ਦੂਜਾ ਪੱਤਰ ਲਿਖਿਆ ਗਿਆ ਹੈ ਉਸ ਵਿਚ ਸੇਵਾਦਾਰ ਬਾਰੇ ਕਿਹਾ ਗਿਆ ਹੈ, "ਪ੍ਰਭੂ ਦੇ ਦਾਸ ਨੂੰ ਝਗੜਾਲੂ ਬਿਲਕੁਲ ਨਹੀਂ ਹੋਣਾ ਚਾਹੀਦਾ, ਸਗੋਂ ਉਸ ਨੂੰ ਤਾਂ ਹਰ ਕਿਸੇ ਵਲ ਦਿਆਲੂ ਸ਼ਹਿਨਸ਼ੀਲ, ਚੰਗਾ ਸਿੱਖਿਅਕ, ਨਮ੍ਰ ਅਤੇ ਆਪਣੇ ਵਿਰੋਧੀਆਂ ਨੂੰ ਤਾੜਨਾ ਕਰਨ ਵਾਲਾ ਹੋਣਾ ਚਾਹੀਦਾ ਹੈ।"[6] ਸੰਤ ਪਾਲ ਦਾ ਤਿਮੋਥਿਉਸ ਦੀ ਸੰਗਤ ਨੂੰ ਲਿਖੇ ਪਹਿਲੇ ਪੱਤਰ ਵਿਚ ਸੇਵਾਦਾਰ ਦੀਆਂ ਉਸ ਦੇ ਪਰਿਵਾਰ ਸੰਬੰਧੀ ਜਿੰਮੇਵਾਰੀਆਂ ਬਾਰੇ ਵੀ ਦੱਸਿਆ ਗਿਆ ਹੈ , "ਉਹਨਾਂ ਦੀਆਂ ਪਤਨੀਆਂ ਵੀ ਪੂਰਨ ਗੰਭੀਰ ਸੁਭਾ ਦੀਆਂ ਹੋਣ। ਉਹ ਫਸਾਦੀ ਸੁਭਾ ਵਾਲੀਆਂ ਨਾ ਹੋਣ, ਸਗੋਂ ਉਹ ਹਰ ਤਰ੍ਹਾਂ ਨਾਲ ਭਰੋਸੇ ਜੋਗ ਹੋਣ। ਹਰ ਸੇਵਾਦਾਰ ਵੀ ਇਕ ਪਤਨੀ ਦਾ ਪਤੀ ਹੀ ਹੋਵੇ। ਉਹ ਆਪਣੇ ਬੱਚਿਆਂ ਅਤੇ ਘਰ ਬਾਰ ਦੀ ਚੰਗੀ ਤਰ੍ਹਾਂ ਦੇਖਭਾਲ ਕਰਨ ਵਾਲਾ ਹੋਵੇ।"[7] ਭਾਵ ਹੈ ਕਿ ਸੇਵਾਦਾਰ ਅਨੈਤਿਕਤਾ ਤੋਂ ਦੂਰ, ਨੈਤਿਕ ਗੁਣਾਂ ਨਾਲ ਭਰਪੂਰ ਹੋਵੇ।

ਬਾਈਬਲ ਵਿਚ ਦਸਿਆ ਗਿਆ ਹੈ ਕਿ ਸੇਵਾ, ਪਿਆਰ ਭਾਵਨਾ ਨਾਲ ਕਰਨੀ ਜ਼ਰੂਰੀ ਹੈ, ਇਸ ਬਾਰੇ ਸੰਤ ਪਾਲ ਆਪਣੇ ਪੱਤਰ, ਜੋ ਗਲਾਤੀਆਂ ਦੀ ਵਿਸ਼ਵਾਸ ਸੰਗਤ ਨੂੰ ਲਿਖਿਆ ਗਿਆ ਹੈ, ਵਿਚ ਆਖਦੇ ਹਨ, "...ਸਗੋਂ ਪਿਆਰ ਭਾਵਨਾ ਨਾਲ ਇਕ ਦੂਜੇ ਦੀ ਸੇਵਾ ਕਰੋ।"[8] ਨਵੇਂ ਨੇਮ ਵਿਚ ਇਹ ਵੀ ਦਸਿਆ ਗਿਆ ਹੈ ਕਿ ਵਿਅਕਤੀ ਇਕ ਸਮੇਂ ਕੇਵਲ ਇਕ ਹੀ ਚੀਜ਼ ਦੀ ਸੇਵਾ ਕਰ ਸਕਦਾ ਹੈ, ਭਾਵੇਂ ਉਹ ਆਪਣਾ ਸਮਾਂ ਪਰਮੇਸ਼ਰ ਵੱਲ ਲਾਵੇ ਜਾਂ ਫੇਰ ਧਨ ਕਮਾਉਣ ਵਿਚ। ਇਸ ਬਾਰੇ ਸੰਤ ਮੱਤੀ ਨੇ ਆਪਣੇ ਸ਼ੁਭ ਸਮਾਚਾਰ ਵਿਚ ਕਿਹਾ ਹੈ, "ਕੋਈ ਮਨੁਖ ਦੋ ਮਾਲਕਾਂ ਦੀ ਸੇਵਾ ਨਹੀਂ ਕਰ ਸਕਦਾ ਹੈ। ਉਹ ਇਕ ਨਾਲ ਘ੍ਰਿਣਾ ਕਰੇਗਾ ਅਤੇ ਦੂਜੇ ਨਾਲ ਪਿਆਰ, ਜਾਂ ਇਕ ਦਾ ਆਦਰ ਕਰੇਗਾ ਅਤੇ ਦੂਜੇ ਦਾ ਤਿਰਸਕਾਰ। ਤੁਸੀਂ ਪਰਮੇਸ਼ਰ ਅਤੇ ਧਨ, ਦੋਨਾਂ ਦੀ ਸੇਵਾ ਨਹੀਂ ਕਰ ਸਕਦੇ ਹੋ।"[9] ਸੇਵਾਦਾਰ ਦੇ ਗੁਣਾਂ ਬਾਰੇ ਜਾਨਣ ਤੋਂ ਬਾਅਦ ਨਵੇਂ ਨੇਮ ਵਿਚ ਦਰਸਾਏ ਸੇਵਾ ਦੇ ਉਕਤ ਦੋ ਪੱਖਾਂ ਦੀ ਵਿਆਖਿਆ ਕਰਾਂਗੇ।

## ਸੁਆਰਥ ਰਹਿਤ ਸੇਵਾ

ਨਵੇਂ ਨੇਮ ਵਿਚ ਸੁਆਰਥ ਰਹਿਤ ਸੇਵਾ ਦਾ ਜ਼ਿਕਰ ਮਿਲਦਾ ਹੈ। ਇਸ ਬਾਰੇ ਸੰਤ ਪਤਰਸ ਆਪਣੇ ਪਹਿਲੇ ਪੱਤਰ ਵਿਚ ਲਿਖਦੇ ਹਨ, "...ਇਹ ਸੇਵਾ ਬਿਨਾਂ ਕਿਸੇ ਦਬਾ ਦੇ ਪਰਮੇਸ਼ਰ ਦੀ ਇੱਛਾ ਅਨੁਸਾਰ ਖੁਸ਼ੀ ਨਾਲ ਕਰੋ। ਨਾ ਹੀ ਇਹ ਸੇਵਾ ਕਿਸੇ ਲਾਲਚ ਵਿਚ ਆ ਕੇ ਕਰੋ, ਸਗੋਂ ਇਸ ਲਈ ਕਰੋ ਕਿ ਇਹ ਤੁਹਾਡੇ ਮਨ ਦੀ ਆਪਣੀ ਇੱਛਾ ਹੈ।"[10] ਨਵੇਂ ਨੇਮ ਵਿਚ ਸੰਤ ਪਾਲ ਦਾ ਰੋਮ ਦੀ ਵਿਸ਼ਵਾਸ ਸੰਗਤ ਨੂੰ ਸੰਬੋਧਨ ਕਰਕੇ ਲਿਖਿਆ ਇਕ ਪੱਤਰ ਦਰਜ ਹੈ, ਜਿਸ ਵਿਚ ਸੁਆਰਥੀ ਲੋਕਾਂ ਤੋਂ ਦੂਰ ਰਹਿਣ ਲਈ ਅਤੇ ਸੇਵਾ ਸੁਆਰਥ ਰਹਿਤ ਕਰਨ ਬਾਰੇ ਕਿਹਾ ਗਿਆ ਹੈ, "ਭਰਾਵੋ, ਮੇਰੀ ਤੁਹਾਡੇ ਅੱਗੇ ਬੇਨਤੀ ਹੈ, ਉਹਨਾਂ ਲੋਕਾਂ ਤੋਂ ਸਾਵਧਾਨ ਰਹੋ, ਜੋ ਲੋਕਾਂ ਵਿਚ ਫੁੱਟ ਪਾਉਂਦੇ ਹਨ ਅਤੇ ਉਹਨਾਂ ਦੇ ਵਿਸ਼ਵਾਸ ਸੰਬੰਧੀ ਠੋਕਰ ਦਾ ਕਾਰਨ ਬਣਦੇ ਹਨ। ਜੋ ਉਸ ਸਿਖਿਆ ਦੇ ਵਿਰੁੱਧ ਜਾਂਦੇ ਹਨ, ਜਿਹੜੀ ਤੁਹਾਨੂੰ ਮਿਲੀ ਹੈ, ਉਹਨਾਂ ਤੋਂ ਦੂਰ ਹੀ ਰਹਿਣਾ। ਕਿਉਂਕਿ ਜਿਹੜੇ ਇਹੋ ਜਹੇ ਕੰਮ ਕਰਦੇ ਹਨ, ਉਹ ਮਸੀਹ ਦੀ ਸੇਵਾ ਨਹੀਂ ਕਰਦੇ, ਸਗੋਂ ਆਪਣੇ ਹੀ ਢਿੱਡ ਭਰਦੇ ਹਨ। ਉਹ ਆਪਣੇ ਸੁੰਦਰ ਸ਼ਬਦਾਂ ਅਤੇ ਮਕਾਰੀ ਨਾਲ ਭਰੇ ਭਾਸ਼ਨਾਂ ਨਾਲ ਭੋਲੇ ਮਨਾਂ ਵਾਲੇ ਲੋਕਾਂ ਨੂੰ ਧੋਖਾ ਦਿੰਦੇ ਹਨ। ਹਰ ਕਿਸੇ ਨੇ ਤੁਹਾਡੀ ਸ਼ੁਭ ਸਮਾਚਾਰ ਦੇ ਸੰਬੰਧੀ ਆਗਿਆਕਾਰਤਾ ਦੇ ਬਾਰੇ ਸੁਣਿਆ ਹੈ। ਇਸ ਦੇ ਲਈ, ਮੈਂ ਤੁਹਾਡੇ ਤੋਂ ਬਹੁਤ ਖੁਸ਼ ਹਾਂ। ਪਰ ਫਿਰ ਵੀ ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਭਲਾਈ ਵੱਲ ਆਪਣੇ ਮਨ ਲਾਵੋ ਅਤੇ ਬੁਰਾਈ ਤੋਂ ਦੂਰ ਰਹੋ।"[11]

## ਦੂਜਿਆ ਦੇ ਭਲੇ ਲਈ ਸੇਵਾ :

ਸੇਵਾ ਆਪਣੇ ਭਲੇ ਦੇ ਨਾਲ-ਨਾਲ ਦੂਜਿਆਂ ਦੇ ਭਲੇ ਲਈ ਹੈ, ਕਿਉਂਕਿ ਸੇਵਾ ਕਰਨ ਨਾਲ ਜਿਥੇ ਵਿਅਕਤੀ ਦਾ ਆਪਣਾ ਮਨ ਸ਼ੁਧ ਹੁੰਦਾ ਹੈ, ਉਥੇ ਨਾਲ ਹੀ ਦੂਜਿਆਂ ਦਾ ਭਲਾ ਵੀ ਹੁੰਦਾ ਹੈ। ਦੂਜਿਆ ਦੇ ਭਲੇ ਲਈ ਕੀਤੀ ਸੇਵਾ ਪਰਮੇਸ਼ਰ ਦੀ ਸੇਵਾ ਹੈ ਅਤੇ

ਇਹ ਤਨ, ਮਨ ਜਾਂ ਫਿਰ ਧਨ ਨਾਲ ਕੀਤੀ ਜਾ ਸਕਦੀ ਹੈ। ਨਵੇਂ ਨੇਮ ਵਿਚ ਸੰਤ ਪਾਲ ਦਾ ਰੋਮ ਦੀ ਸੰਗਤ ਨੂੰ ਲਿਖਿਆ ਪੱਤਰ ਦਰਜ ਹੈ, ਜਿਸ ਵਿਚ ਤਨ ਅਤੇ ਮਨ ਦੀ ਸੇਵਾ ਬਾਰੇ ਲਿਖਿਆ ਗਿਆ ਹੈ, "ਸਭ ਤੋਂ ਪਹਿਲਾਂ ਮੈਂ ਯਿਸੂ ਮਸੀਹ ਦੇ ਰਾਹੀਂ ਸਭ ਦੇ ਲਈ ਆਪਣੇ ਪਰਮੇਸ਼ਰ ਦਾ ਧੰਨਵਾਦ ਕਰਦਾ ਹਾਂ, ਕਿਉਂਕਿ ਤੁਹਾਡੇ ਵਿਸ਼ਵਾਸ ਦੀ ਸ਼ਲਾਘਾ ਲੋਕੀਂ ਹਰ ਥਾਂ ਕਰ ਰਹੇ ਹਨ। ਪਰਮੇਸ਼ਰ, ਜਿਸ ਦੀ ਸੇਵਾ ਮੈਂ ਆਪਣੇ ਪੂਰੇ ਤਨ ਮਨ ਨਾਲ ਉਸ ਦੇ ਪੁਤਰ ਦੇ ਸ਼ੁਭ ਸਮਾਚਾਰ ਸੁਣਾਉਣ ਰਾਹੀਂ ਕਰਦਾ ਹਾਂ।"[12] ਧਨ ਨਾਲ ਕੀਤੀ ਸੇਵਾ ਦਾ ਇਕ ਪੱਖ ਦਾਨ ਹੈ, ਜਿਸ ਬਾਰੇ ਨਵੇਂ ਨੇਮ ਵਿਚ ਕਿਹਾ ਗਿਆ ਹੈ, "...ਕਿਉਂਕਿ ਦਾਨ ਦੁਆਰਾ ਕੀਤੀ ਤੁਹਾਡੀ ਸੇਵਾ ਰਾਹੀਂ ਕੇਵਲ ਪਰਮੇਸ਼ਰ ਦੇ ਲੋਕਾਂ ਦੀਆਂ ਲੋੜਾਂ ਹੀ ਪੂਰੀਆਂ ਨਹੀਂ ਹੁੰਦੀਆਂ, ਸਗੋਂ ਇਸ ਰਾਹੀਂ ਪਰਮੇਸ਼ਰ ਦੇ ਵੱਲ ਧੰਨਵਾਦ ਦਾ ਦਰਿਆ ਵੀ ਵਗ ਤੁਰਦਾ ਹੈ। ਇਹ ਸੇਵਾ, ਜੋ ਤੁਹਾਡੇ ਵਿਸ਼ਵਾਸ ਦਾ ਸਬੂਤ ਹੈ...।"[13] ਨਵੇਂ ਨੇਮ ਅਨੁਸਾਰ ਸੇਵਾ ਦਿਖਾਵੇ ਲਈ ਨਹੀਂ ਹੋਣੀ ਚਾਹੀਦੀ, ਸਗੋਂ ਪਰਮੇਸ਼ਰ ਲਈ ਹੋਣੀ ਚਾਹੀਦੀ ਹੈ। ਇਸ ਬਾਰੇ ਸੰਤ ਪਾਲ ਦੁਆਰਾ ਅਫ਼ਸੀਆਂ ਦੀ ਵਿਸ਼ਵਾਸ ਸੰਗਤ ਨੂੰ ਲਿਖੇ ਪੱਤਰ ਵਿਚ ਕਿਹਾ ਗਿਆ ਹੈ, "ਕੇਵਲ ਆਦਮੀਆਂ ਨੂੰ ਦਿਖਾਉਣ ਵਾਸਤੇ ਹੀ ਸੇਵਾ ਨਾ ਕਰੋ, ਸਗੋਂ ਮਸੀਹ ਦੇ ਗੁਲਾਮ ਹੋਣ ਦੇ ਨਾਤੇ ਪਰਮੇਸ਼ਰ ਦੀ ਇਛਾ ਪੂਰੀ ਕਰੋ। ਇਸ ਲਈ ਗੁਲਾਮ ਹੋਣ ਦੇ ਨਾਤੇ ਹੀ ਖੁਸ਼ੀ ਨਾਲ ਸੇਵਾ ਕਰੋ, ਇਹ ਸਮਝ ਕੇ ਕਿ ਤੁਹਾਡੀ ਸੇਵਾ ਪ੍ਰਭੂ ਲਈ ਹੈ, ਨਾ ਕਿ ਆਦਮੀਆਂ ਲਈ।"[14] ਮਨੁਖ ਦੀ ਜਿੰਦਗੀ ਵਿਚ ਸੇਵਾ ਦਾ ਬਹੁਤ ਮਹੱਤਵ ਹੈ ਕਿਉਂਕਿ ਇਸ ਨਾਲ ਸਮੁਚੇ ਸਮਾਜ ਦਾ ਭਲਾ ਹੈ। ਯਿਸੂ ਮਸੀਹ ਦਾ ਇਸ ਧਰਤੀ ਉਤੇ ਆਉਣ ਦਾ ਮਕਸਦ ਵੀ ਸੇਵਾ ਕਰਵਾਉਣਾ ਨਹੀਂ ਸਗੋਂ ਦੂਜਿਆ ਦੇ ਭਲੇ ਲਈ ਸੇਵਾ ਕਰਨਾ ਹੈ, ਜਿਸ ਬਾਰੇ ਸੰਤ ਮਰਕੁਸ ਦੇ ਸ਼ੁਭ ਸਮਾਚਾਰ ਵਿਚ ਕਿਹਾ ਗਿਆ ਹੈ, "...ਮਨੁੱਖ ਦਾ ਪੁੱਤਰ ਵੀ ਸੇਵਾ ਕਰਵਾਉਣ ਲਈ ਨਹੀਂ ਆਇਆ, ਉਹ ਸੇਵਾ ਕਰਨ ਅਤੇ ਬਹੁਤਿਆਂ ਲੋਕਾਂ ਦੀ ਮੁਕਤੀ ਦੇ ਮੁਲ ਲਈ ਆਪਣੀ ਜਾਨ ਦੇਣ ਲਈ ਆਇਆ ਹੈ।"[15] ਨਵੇਂ ਨੇਮ ਵਿਚ ਬਹੁਤ ਸਾਰੀਆਂ ਅਜਿਹੀਆਂ ਘਟਨਾਵਾਂ ਦਾ ਵਰਣਨ ਮਿਲਦਾ ਹੈ, ਜਿਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਯਿਸੂ ਮਸੀਹ ਨੇ ਆਪ ਦੂਜਿਆ ਦੇ ਭਲੇ ਲਈ ਸੇਵਾ ਕੀਤੀ, ਜਿਵੇਂ ਕਿ ਬਿਮਾਰ ਲੋਕਾਂ ਨੂੰ ਠੀਕ ਕਰਨਾ (ਸੰਤ ਲੂਕਾ, 4 : 40), ਕੁੱਬੀ ਔਰਤ ਨੂੰ ਠੀਕ ਕਰਨਾ (ਸੰਤ ਲੂਕਾ, 13 : 12–13), ਅਧਰੰਗੀ ਨੂੰ ਠੀਕ ਕਰਨਾ (ਸੰਤ ਲੂਕਾ, 5 : 24–25), ਕੋੜ੍ਹੀ ਨੂੰ ਠੀਕ ਕਰਨਾ (ਸੰਤ ਮਰਕੁਸ, 1 : 41) ਆਦਿ। ਸੰਤ ਲੂਕਾ ਦੇ ਸ਼ੁਭ ਸਮਾਚਾਰ ਵਿਚ ਇਸ ਗੱਲ ਦਾ ਜ਼ਿਕਰ ਮਿਲਦਾ ਹੈ ਕਿ ਜਦੋਂ ਯਿਸੂ ਨੇ ਸੇਵਾ ਦਾ ਕੰਮ ਸ਼ੁਰੂ ਕੀਤੀ ਤਾਂ ਉਸ ਸਮੇਂ ਉਸ ਦੀ ਉਮਰ ਤੀਹ ਸਾਲ ਦੀ ਸੀ।

ਸਾਰ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਈਸਾਈ ਧਰਮ ਵਿਚ ਸੇਵਾ ਦਾ ਮੂਲ ਪ੍ਰਵਚਨ ਵੀ ਉਹ ਹੀ ਹੈ, ਜਿਹੜਾ ਬਾਕੀ ਲਗਪਗ ਸਭ ਧਰਮਾਂ ਦਾ ਹੈ। ਸਮਾਂ, ਸਥਾਨ, ਭਾਸ਼ਾ, ਸੱਭਿਆਚਾਰ ਆਦਿ ਇਸ ਦੇ ਮੁਹਾਵਰੇ ਨੂੰ ਭਿੰਨਤਾ ਬਖ਼ਸ਼ਦਾ ਹੈ।

## ਹਵਾਲੇ

1. Merrill C. Tenney, *The Zondervan Pictorial Bible Dictionary,* Marshall Morgan & Scott, Edinburgh, London, 1963, p 774.
2. ਪਵਿੱਤਰ ਬਾਈਬਲ, ਸੰਤ ਮਰਕੁਸ, 9 : 35.
3. ਉਹੀ, ਸੰਤ ਮਰਕੁਸ, 10 : 42-43.
4. ਉਹੀ, 1 ਕੁਰਿੰਥੁਸ, 12 : 28.
5. ਉਹੀ, 1 ਤਿਮੋਥਿਉਸ, 3 : 8-10.
6. ਪਵਿੱਤਰ ਬਾਈਬਲ, 2 ਤਿਮੋਥਿਉਸ, 2 : 24-25.
7. ਉਹੀ, 1 ਤਿਮੋਥਿਉਸ, 3 : 11-12.
8. ਉਹੀ, ਗਲਾਤੀਆਂ, 5 : 13.
9. ਉਹੀ, ਸੰਤ ਮੱਤੀ, 6 : 24.
10. ਉਹੀ, 1 ਪਤਰਸ, 5 : 2.
11. ਪਵਿੱਤਰ ਬਾਈਬਲ, ਰੋਮ, 16 : 17-18.
12. ਉਹੀ, ਰੋਮ, 1 : 8-9.
13. ਉਹੀ, 2 ਕੁਰਿੰਥੁਸ, 9 : 12-13.
14. ਪਵਿੱਤਰ ਬਾਈਬਲ, ਅਫ਼ਸੀਆਂ, 6 : 6-7.
15. ਉਹੀ, ਸੰਤ ਮਰਕੁਸ, 10 : 45.

# ਮਨੁੱਖੀ ਵਿਅਕਤਿਤਵ ਦੇ ਵਿਕਾਸ ਵਿਚ ਸੇਵਾ ਦਾ ਯੋਗਦਾਨ

**ਗਗਨਦੀਪ ਕੌਰ***

ਮਨੁੱਖੀ ਜ਼ਿੰਦਗੀ ਵਿਚਲੇ ਮਹੱਤਵਪੂਰਨ ਮੁੱਦਿਆਂ ਵਿਚੋਂ ਮਨੁੱਖੀ ਵਿਅਕਤਿਤਵ ਦਾ ਸੁਧਾਰ ਤੇ ਵਿਕਾਸ ਵੀ ਇਕ ਹੈ। ਅੱਜ ਕਲ ਪਰਸਨੈਲਿਟੀ ਇੰਮਪਰੂਵਮੈਂਟ ਦੇ ਨਾਂ ਹੇਠ ਕਈ ਦੁਕਾਨਾਂ ਚਲ ਰਹੀਆਂ ਹਨ, ਜੋ ਇਹ ਦਾਅਵਾ ਕਰਦੀਆਂ ਹਨ ਕਿ ਕੁਝ ਦਿਨਾਂ ਦੀਆਂ ਕਲਾਸਾਂ ਵਿਚ ਉਹ ਵਿਅਕਤੀ ਦੀ ਸਖ਼ਸ਼ੀਅਤ ਵਿਚ ਤਸੱਲੀਬਖਸ਼ ਬਦਲਾਅ ਲਿਆ ਦੇਣਗੀਆਂ, ਪਰ ਵਿਅਕਤਿਤਵ ਦਾ ਵਿਕਾਸ ਅਤੇ ਸੁਧਾਰ ਇਕ ਲੰਬੀ ਪ੍ਰਕਿਰਿਆ ਹੈ ਅਤੇ ਸੇਵਾ ਇਸ ਵਿਚ ਕਿਵੇਂ ਭੂਮਿਕਾ ਅਦਾ ਕਰਦੀ ਹੈ ਇਹ ਜਾਣਨ ਤੋਂ ਪਹਿਲਾਂ ਇਹ ਸਮਝਣਾ ਜ਼ਰੂਰੀ ਹੈ ਕਿ ਮਨੁੱਖੀ ਵਿਅਕਤਿਤਵ ਕਿਵੇਂ ਬਣਦਾ ਅਤੇ ਵਿਕਾਸ ਕਰਦਾ ਹੈ ਅਤੇ ਸੇਵਾ ਸਿੱਖ ਧਰਮ ਵਿਚ ਕਿੰਨ੍ਹਾ ਅਰਥਾਂ ਦੀ ਧਾਰਣੀ ਹੈ।

ਪਰਸਨੈਲਿਟੀ ਉਹਨਾਂ ਕੁਝ ਸ਼ਬਦਾਂ ਵਿਚੋਂ ਇਕ ਹੈ, ਜਿਹਨਾਂ ਦੇ ਅਰਥਾਂ ਬਾਰੇ ਅਵਾਮ ਵਿਚ ਬਹੁਤ ਭੰਬਲਭੂਸਾ ਹੈ। ਜੇ ਅਸੀਂ ਆਪਣੇ ਆਲੇ ਦੁਆਲੇ ਵੇਖੀਏ ਤਾਂ ਅਕਸਰ ਇਸ ਸ਼ਬਦ ਦੀ ਵਰਤੋਂ 'ਬਾਹਰੀ ਦਿੱਖ' ਕਹਿਣ ਲਈ ਕੀਤੀ ਜਾਂਦੀ ਹੈ, ਪਰ ਇਹ ਸੰਕਲਪ ਬਾਹਰੀ ਦਿੱਖ ਤਕ ਸੀਮਿਤ ਨਾ ਹੋ ਕਿ ਵਿਸ਼ਾਲ ਤੇ ਨਿਵੇਕਲੇ ਅਰਥਾਂ ਦਾ ਧਾਰਣੀ ਹੈ। ਵਿਅਕਤਿਤਵ ਵਿਅਕਤੀ ਹੋਣ ਦਾ ਉਹ ਗੁਣ ਜਾਂ ਤੱਤ ਹੈ ਜੋ ਉਸਨੂੰ ਕਿਸੇ ਚੀਜ਼ ਜਾਂ ਜਾਨਵਰ ਤੋਂ ਨਿਖੇੜਦਾ ਹੈ। ਇਹ ਉਹ ਗੁਣ ਹੈ ਜੋ ਕਿਸੇ ਜੀਵ ਨੂੰ ਵਿਅਕਤੀ ਬਣਾਉਂਦਾ ਹੈ।

ਮਨੋਵਿਗਿਆਨੀਆਂ ਅਨੁਸਾਰ ਮਨੁੱਖੀ ਵਿਅਕਤਿਤਵ ਦਾ ਨਿਰਮਾਣ ਜੈਵਿਕ (biological) ਤੱਤਾਂ ਅਤੇ ਸਮਾਜਿਕ ਤੱਤਾਂ ਦੇ ਸਮੇਲ ਤੋਂ ਹੁੰਦਾ ਹੈ। ਜੈਵਿਕ ਤੱਤਾਂ ਵਿਚ ਉਸਦੀ ਸਰੀਰਕ ਬਣਤਰ, ਉਸਦੇ ਸਰੀਰ ਵਿਚ ਹੋਣ ਵਾਲੀਆਂ ਰਸਾਇਣਕ ਕ੍ਰਿਆਵਾਂ ਅਤੇ ਦਵਾਈਆਂ ਦਾ ਪ੍ਰਭਾਵ ਆ ਜਾਂਦੇ ਹਨ। ਸਮਾਜਿਕ ਤੱਤਾਂ ਵਿਚ ਕਿਸੇ ਵੀ ਵਿਅਕਤੀ ਦਾ ਸਮਾਜਿਕ ਵਾਤਾਵਰਨ ਆ ਜਾਂਦਾ ਹੈ। ਮਨੁੱਖੀ ਵਿਅਕਤਿਤਵ ਦੇ ਵਿਕਾਸ ਨੂੰ ਸਮਝਣ ਲਈ ਸਮਾਜਿਕ ਵਾਤਾਵਰਨ ਨੂੰ ਵਿਚਾਰਨਾ ਬਹੁਤ ਮਹੱਤਵਪੂਰਨ ਹੈ। ਨਿਯਮਾਵਲੀ (code) ਅਤੇ ਕਾਰਜ-ਭਾਗ (role) ਦੋ ਸ਼ਬਦਾਂ ਤੋਂ ਸਮਾਜਿਕ ਵਾਤਾਵਰਣ ਦੇ ਦੋ ਪਰਮੁਖ ਪਰਭਾਵਾਂ ਦਾ ਸੰਕੇਤ ਮਿਲਦਾ ਹੈ। ਹਰ ਸਮੂਹ ਆਪਣੇ ਵਿਅਕਤੀਆਂ ਲਈ ਇਕ ਨਿਯਮਾਵਲੀ ਨਿਰਧਾਰਿਤ ਕਰਦਾ ਹੈ। ਹਰ ਵਿਅਕਤੀ ਆਪਣੇ ਸਮੂਹ ਦੀ ਨਿਯਮਾਵਲੀ

*ਖੋਜਾਰਥੀ, ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ।

ਅਪਣਾ ਲੈਂਦਾ ਹੈ ਜਾਂ ਸਮੂਹ ਵਿਚ ਰਹਿੰਦਾ ਹੋਇਆ ਇਕ ਵਿਅਕਤੀਗਤ ਨਿਯਮਾਵਲੀ ਬਣਾ ਲੈਂਦਾ ਹੈ ਅਤੇ ਹਰ ਸਮੂਹ ਵਿਚ ਜਾਂ ਤਾਂ ਉਸ ਲਈ ਪਹਿਲਾਂ ਤੋਂ ਹੀ ਕੋਈ ਕਾਰਜ ਹੁੰਦਾ ਹੈ ਜਾਂ ਉਹ ਆਪਣੇ ਲਈ ਕਾਰਜ-ਭਾਗ (role) ਦੀ ਚੋਣ ਆਪ ਕਰ ਲੈਂਦਾ ਹੈ। ਮਨੁੱਖ ਦਾ ਵਿਅਕਤਿਤਵ ਵਾਤਾਵਰਨ ਪ੍ਰਤੀ ਉਸ ਦੀ ਨਿਜੀ ਪ੍ਰਤੀਕਿਰਿਆ ਹੈ ਜੋ ਵਿਅਕਤੀ ਦੇ ਆਪੇ ਅਤੇ ਵਾਤਾਵਰਨ ਦੋਹਾਂ ਉੱਤੇ ਹੀ ਨਿਰਭਰ ਹੁੰਦੀ ਹੈ।

ਹਰ ਸਮੂਹ ਆਪਣੇ ਮੈਬਰਾਂ ਲਈ ਕੁਝ ਨਿਯਮ ਲਾਗੂ ਕਰਨ ਦਾ ਯਤਨ ਕਰਦਾ ਹੈ। ਸਮੂਹ ਦੇ ਨਿਯਮ ਅਚਾਰ-ਵਿਵਹਾਰ ਦੇ ਤਰੀਕਿਆਂ ਬਾਰੇ ਹੁੰਦੇ ਹਨ ਅਤੇ ਨੈਤਿਕਤਾ ਬਾਰੇ ਵੀ। ਇਹਨਾਂ ਵਿਚ ਰੀਤਾਂ, ਰਸਮਾਂ ਵੀ ਸ਼ਾਮਲ ਹੁੰਦੀਆਂ ਹਨ ਅਤੇ ਸਭਿਆਚਾਰ ਭਿੰਨਤਾ ਦਾ ਵੀ ਵਿਸ਼ੇਸ਼ ਰੋਲ ਹੁੰਦਾ ਹੈ। ਬੱਚਾ ਇਹਨਾਂ ਵਿਚੋਂ ਕਈ ਨਿਯਮਾਂ ਨੂੰ ਬੜੀ ਅਸਾਨੀ ਤੇ ਖੁਸ਼ੀ ਨਾਲ ਮੰਨ ਲੈਂਦਾ ਹੈ ਪਰ ਜਦੋਂ ਉਹ ਇਹਨਾਂ ਦਾ ਵਿਰੋਧ ਕਰਦਾ ਹੈ ਤਾਂ ਉਸ ਦੀ ਆਲੋਚਨਾ ਕੀਤੀ ਜਾਂਦੀ ਹੈ, ਮਖੌਲ ਉਡਾਇਆ ਜਾਂਦਾ ਹੈ। ਅਜਿਹਾ ਵਿਵਹਾਰ ਉਦੋਂ ਤੱਕ ਜਾਰੀ ਰਹਿੰਦਾ ਹੈ ਜਦੋਂ ਤੱਕ ਉਹ ਆਪਣੇ ਪਰਿਵਾਰ ਜਾਂ ਸਮੂਹ ਦੇ ਨਿਯਮਾਂ ਨੂੰ ਮੰਨਣ ਨਹੀਂ ਲੱਗ ਪੈਂਦਾ।

ਵਿਅਕਤੀ ਦੇ ਵਿਕਾਸ ਉਤੇ ਸਰੀਰਕ ਅਤੇ ਸਮਾਜਿਕ ਦੋਹਾਂ ਪ੍ਰਕਾਰ ਦੇ ਤੱਤਾਂ ਦਾ ਪ੍ਰਭਾਵ ਪੈਂਦਾ ਹੈ। ਵਿਅਕਤਿਤਵ ਇਹਨਾਂ ਤੱਤਾਂ ਦਾ ਜੋੜ ਨਹੀਂ ਹੁੰਦਾ ਸਗੋਂ ਉਨ੍ਹਾਂ ਦੀ ਪਰਸਪਰ ਕਿਰਿਆ ਦੀ ਉਪਜ ਹੁੰਦਾ ਹੈ ਅਤੇ ਇਹਨਾਂ ਦੋਹਾਂ ਤੋਂ ਬਿਨਾਂ ਵਿਅਕਤੀ ਦਾ ਵਿਸ਼ੇਸ਼ ਰਵੱਈਆ ਵੀ ਵਿਅਕਤਿਤਵ ਦੇ ਵਿਕਾਸ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ। ਵਲੇਰੀਆ ਮੁਖੀਨਾ ਅਨੁਸਾਰ ਸ਼ਖਸੀਅਤ ਦਾ ਵਿਕਾਸ ਇੰਨਾ ਜਨਮ ਜਾਤ ਵਿਸ਼ੇਸ਼ਤਾਵਾਂ ਵੱਲੋਂ ਜਾਂ ਸਮਾਜਿਕ ਹਾਲਤਾਂ ਵੱਲੋਂ ਪ੍ਰਭਾਵਤ ਨਹੀਂ ਹੁੰਦਾ ਸਗੋਂ ਲੋਕਾਂ ਜਾਂ ਚੀਜ਼ਾਂ ਪ੍ਰਤੀ ਵਿਸ਼ੇਸ਼ ਰਵੱਈਏ ਵਲੋਂ ਨਿਰਧਾਰਤ ਹੁੰਦਾ ਹੈ ਜੋ ਕਿ ਉਸ ਦੇ ਬਚਪਨ ਵਿਚ ਹੀ ਬਣ ਜਾਂਦਾ ਹੈ। ਮਨੋਵਿਗਿਆਨੀਆਂ ਵੱਲੋਂ ਇਹ ਵੀ ਮੰਨਿਆ ਗਿਆ ਹੈ ਕਿ ਜ਼ਿੰਦਗੀ ਦੇ ਇਕ ਖਾਸ ਪੜਾਅ ਤੱਕ ਮਨੁੱਖ ਦੀ ਸਖ਼ਸ਼ੀਅਤ ਦਾ ਵਿਕਾਸ ਹੋ ਜਾਂਦਾ ਅਤੇ ਇਸ ਤੋਂ ਬਾਅਦ ਉਸ ਵਿਚ ਬਹੁਤ ਵੱਡੇ ਪਰਿਵਰਤਨ ਦੀ ਉਮੀਦ ਨਹੀਂ ਰੱਖੀ ਜਾ ਸਕਦੀ ਪਰ ਬਹੁਤ ਸਾਰਿਆਂ ਦੀ ਜ਼ਿੰਦਗੀ ਵਿਚ ਇਹ ਪਰਿਵਰਤਨ ਆਉਂਦਾ ਹੈ ਅਤੇ ਇਹ ਪਰਿਵਰਤਨ ਨਿਘਾਰ ਅਤੇ ਸੁਧਾਰ ਦੋਹਾਂ ਤਰ੍ਹਾਂ ਦਾ ਹੋ ਸਕਦਾ ਹੈ। ਪਰ ਸਧਾਰਨ ਤੌਰ ਤੇ ਇਨਸਾਨ ਆਪਣੇ ਵਿਅਕਤਿਤਵ ਵਿਚ ਸੁਧਾਰ ਲਿਆਉਣ ਦਾ ਹੀ ਇੱਛਕ ਹੁੰਦਾ ਹੈ ਅਤੇ ਇਸ ਲਈ ਉਹ ਸੁਚੇਤ ਤੌਰ ਤੇ ਕੋਸ਼ਿਸ਼ ਵੀ ਕਰਦਾ ਹੈ।

ਹਰ ਸਮਾਜ ਜਾਂ ਵਿਚਾਰਧਾਰਕ ਪ੍ਰਬੰਧ ਵਿਚ ਵਿਕਸਿਤ ਵਿਅਕਤਿਤਵ ਦੀ ਇਕ ਵੱਖਰੀ ਪਰਿਭਾਸ਼ਾ ਹੁੰਦੀ ਹੈ। ਇਕ ਪ੍ਰਬੰਧ ਵਿਚ ਜੇ ਕੋਈ ਖਾਸ ਵਿਸ਼ੇਸ਼ਤਾ ਗੁਣ ਹੈ ਤਾਂ ਦੂਜੇ ਪ੍ਰਬੰਧ ਵਿਚ ਇਹ ਔਗੁਣ ਵੀ ਸਮਝੀ ਜਾ ਸਕਦੀ ਹੈ। ਇਸ ਲਈ ਇਹ ਸਪੱਸ਼ਟ ਕਰ ਦੇਣਾ ਵਾਜ਼ਿਬ ਹੋਵੇਗਾ ਕਿ ਸੇਵਾ ਦੁਆਰਾ ਕੀਤੇ ਜਾਂਦੇ ਮਨੁੱਖੀ ਵਿਕਾਸ ਦੀ ਦਿਸ਼ਾ ਗੁਰਮਤਿ ਦੁਆਰਾ ਨਿਰਧਾਰਿਤ ਕੀਤੇ ਵਿਕਸਿਤ ਮਨੁੱਖੀ ਵਿਅਕਤਿਤਵ ਦਾ ਮਾਡਲ ਹੈ, ਜਿਸ ਨੂੰ ਗੁਰਬਾਣੀ ਵਿਚ 'ਗੁਰਮੁਖ' ਕਿਹਾ ਗਿਆ ਹੈ। ਉਚੀ ਅਧਿਆਤਮਕ ਅਵਸਥਾ

ਅਤੇ ਵਧੀਆ ਸਮਾਜਿਕ ਸ਼ਖ਼ਸ ਬਣਨ ਦਾ ਸੇਵਾ ਇਕ ਚੰਗਾ ਮਾਰਗ ਹੈ। ਗੁਰੂ ਜੀ ਵੀ ਅਜਿਹਾ ਭਾਵ ਪੇਸ਼ ਕਰਦੇ ਹੋਏ ਕਹਿੰਦੇ ਹਨ, 'ਖੋਜਤ ਖੋਜਤ ਮਾਰਗੁ ਪਾਇਓ ਸਾਧੂ ਸੇਵ ਕਰੀਜੈ।'[1]

ਸੇਵਾ ਦਾ ਸੰਕਲਪ ਗੁਰਬਾਣੀ ਵਿਚ ਨਿਰਾਲਾ ਹੈ। ਸੇਵਾ ਇਕ ਨਾਂਵ ਹੈ, ਜਿਸਦਾ ਅਰਥ ਖਿਦਮਤ ਅਤੇ ਉਪਾਸਨਾ ਕਰਨਾ ਹੈ। ਸੇਵਾ ਸ਼ਬਦ ਸੇਵ ਧਾਤੂ ਤੋਂ ਬਣਿਆ ਹੈ ਜਿਸਦਾ ਅਰਥ ਹੈ: ਸੇਵਾ ਕਰਨਾ, ਸੇਵਾ ਵਿਚ ਹਾਜ਼ਿਰ ਰਹਿਣਾ, ਸਨਮਾਨ ਕਰਨਾ, ਆਗਿਆ ਮੰਨਣਾ, ਅਨੁਸਰਨ ਕਰਨਾ, ਪਿਆਰ ਕਰਨਾ ਅਤੇ ਸਹਾਰਾ ਦੇਣਾ। ਮਹਾਨ ਕੋਸ਼ ਅਨੁਸਾਰ ਫਾਰਸੀ ਦਾ ਸ਼ਬਦ ਸ਼ੇਵਹ ਵੀ ਇਸ ਨਾਲ ਮਿਲਦਾ ਜੁਲਦਾ ਹੈ ਜਿਸਦਾ ਅਰਥ ਹੈ ਤਰੀਕਾ, ਕਾਇਦਾ। ਜੀ. ਐਸ. ਰਿਆਲ ਅਨੁਸਾਰ ਸਿੰਧੀ ਵਿਚ ਸੇਵਣੁ ਸ਼ਬਦ ਹੈ ਜਿਸਦਾ ਅਰਥ ਪੂਜਾ ਕਰਨਾ ਹੈ। ਗੁਰਬਾਣੀ ਵਿਚ ਇਹ ਨਾਮ ਸਿਮਰਨ ਦੇ ਅਰਥਾਂ ਵਿਚ ਵੀ ਆਇਆ ਹੈ।

ਸੇਵਾ ਪੈਸੇ ਲਈ ਜਾਂ ਦਿਖਾਵੇ ਲਈ ਨਹੀਂ ਹੁੰਦੀ ਸਗੋਂ ਇਸਦਾ ਮਨੋਰਥ ਹੀ ਪੈਸੇ ਤੋਂ ਮੁਕਤ ਅਜਿਹੇ ਸਮਾਜ ਦੀ ਨਿਰਮਾਣਕਾਰੀ ਹੈ ਜਿਸ ਵਿਚ ਕੰਮ ਸਿਰਫ ਰੂਹ ਦੀ ਖੁਸ਼ੀ ਲਈ ਹੋਵੇ ਨਾ ਕਿ ਸਿਰਫ ਪਦਾਰਥਕ ਜ਼ਰੂਰਤਾਂ ਦੀ ਪੂਰਤੀ ਲਈ ਪਰ ਇਸ ਸਮਾਜ ਦੀ ਸਿਰਜਨਾ ਕਰਨ ਤੋਂ ਪਹਿਲਾਂ ਵਿਅਕਤੀ ਲਈ ਆਪਣੇ ਵਿਅਕਤਿਤਵ ਨੂੰ ਉਸ ਪੱਧਰ ਤਕ ਵਿਕਸਿਤ ਕਰਨ ਦੀ ਜ਼ਰੂਰਤ ਹੈ ਤਾਂ ਜੋ ਉਹ ਇਕ ਅਜਿਹੇ ਸਮਾਜ ਦੀ ਸਿਰਜਨਾ ਕਰ ਸਕੇ।

ਗੁਰੂ ਸਾਹਿਬਾਨ ਨੇ ਮਨੁੱਖੀ ਜੀਵਨ ਨਾਲ ਜੁੜੇ ਅਨੇਕਾਂ ਮਹੱਤਵਪੂਰਨ ਪੱਖਾਂ ਲਈ ਇਕ ਮਿਆਰ ਨਿਸ਼ਚਿਤ ਕੀਤਾ ਹੈ। ਸੇਵਾ ਕਰਨ ਦੇ ਵੀ ਕੁਝ ਖਾਸ ਨਿਯਮ ਹਨ ਜਿਹਨਾਂ ਵਿਚ ਬੱਝ ਕੇ ਹੀ ਸੇਵਾ ਸਹੀ ਅਰਥਾਂ ਵਿਚ ਸੇਵਾ ਕਹਾਉਣ ਦੇ ਯੋਗ ਹੁੰਦੀ ਹੈ। ਸੇਵਾ ਜਾਂ ਪੂਜਾ ਕੇਵਲ ਪੱਥਰਾਂ ਦੀ ਨਹੀਂ ਕਰਨੀ ਸਗੋਂ ਪੂਰੇ ਗੁਰੂ ਦੀ ਕਰਨੀ ਹੈ। ਗੁਰਮਤਿ ਅਨੁਸਾਰ ਗੁਰੂ ਦੀ ਸੇਵਾ ਤੋਂ ਬਿਨਾਂ ਹੋਰ ਸਭ ਸੇਵਾ ਵਿਅਰਥ ਹੈ, ਉਹ ਮਨੁੱਖ ਆਪਣੇ ਜੀਵਨ ਦਾ ਅਰਥ ਗਵਾ ਬੈਠਦੇ ਹਨ ਜੋ ਪਰਮਾਤਮਾ ਦੀ ਸੇਵਾ ਨਹੀਂ ਕਰਦੇ। ਸੇਵਾ ਹਮੇਸ਼ਾਂ ਨਿਮਾਣੇ ਹੋ ਕੇ ਕੀਤੀ ਜਾਂਦੀ ਹੈ। ਜੋ ਬੰਦੇ ਸੇਵਾ ਤਾਂ ਕਰਦੇ ਹਨ ਪਰ ਉਹਨਾਂ ਦਾ ਹਿਰਦਾ ਕਠੋਰ ਰਹਿੰਦਾ ਹੈ ਉਹ ਆਪਣੀ ਕੀਤੀ ਕਮਾਈ ਗਵਾ ਬੈਠਦੇ ਹਨ ਕਿਉਂਕਿ ਸੇਵਾ ਤਨ ਮਨ ਅਰਪਤ ਕਰਕੇ ਨਿਮਾਣੇ ਹੋ ਕੇ ਕੀਤੀ ਜਾਂਦੀ ਹੈ।[2] ਸਤਿਗੁਰੂ ਦੀ ਸੇਵਾ ਹਮੇਸ਼ਾਂ ਹਉਮੈ ਤਿਆਗ ਕੇ ਕੀਤੀ ਜਾਂਦੀ ਹੈ ਕਿਉਂਕਿ ਹਉਮੈ ਵਿਚ ਕੀਤਾ ਹੋਇਆ ਦਾਨ ਜਾਂ ਕੰਮ ਸੇਵਾ ਨਹੀਂ ਹੈ। ਪਰਮਾਤਮਾ ਦੇ ਹੁਕਮ ਵਿਚ ਕੀਤੇ ਕੰਮ ਹੀ ਸੇਵਾ ਹਨ। ਹਉਮੈ ਵਿਚ ਕੀਤਾ ਦੂਜੇ ਲਈ ਕੰਮ ਸਗੋਂ ਹਉਮੈ ਅਤੇ ਹੰਕਾਰ ਨੂੰ ਹੋਰ ਮਜ਼ਬੂਤ ਕਰਦਾ ਹੈ, ਪਰ ਪਰਮਾਤਮਾ ਦੇ ਹੁਕਮ ਵਿਚ ਚਲ ਕੇ ਜਦੋਂ ਅਸੀ ਦੂਜੇ ਲਈ ਕੰਮ ਕਰਦੇ ਹਾਂ ਤਾਂ ਸਾਨੂੰ ਸੱਚੀ ਖੁਸ਼ੀ ਦਾ ਅਹਿਸਾਸ ਹੁੰਦਾ ਹੈ।

ਸੇਵਾ ਗੁਰਮਤਿ ਅਨੁਸਾਰ ਆਪਣੇ ਤੋਂ ਉਪਰਲੀ ਸਮਾਜਿਕ ਪੌੜੀ ਤੇ ਬੈਠੇ ਕਿਸੇ ਸ਼ਖਸ ਜਾਂ ਵਰਗ ਦੀ ਗੁਲਾਮਾਨਾ ਅਧੀਨਗੀ ਨਹੀਂ ਹੈ। ਇਹ ਬਰਾਬਰੀ ਦੇ ਨਿਜ਼ਾਮ ਦੀ ਉਸਾਰੀ ਵੱਲ ਇਕ ਕ੍ਰਾਂਤੀਕਾਰੀ ਕਦਮ ਹੈ ਜਿਥੇ ਹਰ ਇਨਸਾਨ ਦੂਸਰੇ ਇਨਸਾਨ ਦੀ ਲੋੜ ਪੈਣ ਸਮੇਂ ਮਦਦ ਕਰਨਾ ਅਤੇ ਉਸਦਾ ਕੰਮ ਕਰਨਾ ਆਪਣਾ ਫਰਜ਼ ਸਮਝਦਾ ਹੈ। ਇਹ ਉਸਦਾ

ਸਮਾਜਿਕ ਕਰਤੱਵ ਹੈ ਨਾ ਕਿ ਮਜ਼ਬੂਰੀ। ਸੇਵਾ ਕਦੀ ਵੀ ਜ਼ਬਰਨ ਨਹੀਂ ਹੁੰਦੀ ਸਗੋਂ ਬੰਦਾ ਖੁਦ ਅੱਗੇ ਆ ਕੇ ਸੇਵਾ ਲਈ ਆਪਣੇ ਆਪ ਨੂੰ ਪੇਸ਼ ਕਰਦਾ ਹੈ।

ਸੇਵਾ, ਸਿੱਖ ਧਰਮ ਦੀਆਂ ਮਹੱਤਵਪੂਰਨ ਸੰਸਥਾਵਾਂ ਵਿਚੋਂ ਇਕ ਹੈ, ਜੋ ਸਿੱਖ ਧਰਮ ਦੇ ਆਸ਼ੇ ਨੂੰ ਸੰਪੂਰਨ ਕਰਨ ਵਿਚ ਸਰਗਰਮ ਭੂਮਿਕਾ ਅਦਾ ਕਰਦੀ ਹੈ। ਮਨੁੱਖੀ ਵਿਅਕਤਿਤਵ ਦੇ ਵਿਕਾਸ ਨੂੰ ਸੰਪੂਰਨ ਕਰਨ ਵਿਚ ਵੀ ਧਰਮ ਇਕ ਪਰਭਾਵਸ਼ਾਲੀ ਭੂਮਿਕਾ ਨਿਭਾਉਂਣ ਦੇ ਯੋਗ ਹੁੰਦਾ ਹੈ। ਵਿਅਕਤਿਤਵ ਦੇ ਵਿਕਾਸ ਤੇ ਸੁਧਾਰ ਵਿਚ ਧਰਮ ਇਕ ਨਿਰੰਤਰ ਭੂਮਿਕਾ ਨਿਭਾਉਂਦਾ ਰਹਿੰਦਾ ਹੈ। ਜੇ ਸਾਧਾਰਣ ਨਜ਼ਰ ਨਾਲ ਵੇਖੀਏ ਤਾਂ ਧਰਮ ਦਾ ਮੁੱਖ ਉਦੇਸ਼ ਹੀ ਵਿਅਕਤਿਤਵ ਦਾ ਵਿਕਾਸ ਉਸ ਸਿਖਰ ਸੀਮਾ ਤੇ ਲੈ ਕੇ ਜਾਣਾ ਹੈ ਜਿੱਥੇ ਇਨਸਾਨ ਮਹਾਨ ਇਨਸਾਨ ਦਾ ਦਰਜਾ ਹਾਸਿਲ ਕਰਦਾ ਹੈ। ਇਹ ਆਤਮਾ ਤੋਂ ਪਰਮਾਤਮਾ ਦੇ ਸਫਰ ਦਾ ਚਾਨਣ ਮੁਨਾਰਾ ਵੀ ਕਿਹਾ ਜਾ ਸਕਦਾ ਹੈ। ਇਹ ਇਨਸਾਨ ਨੂੰ ਖਪਤਵਾਦ ਸੱਭਿਆਚਾਰ 'ਚ ਗਲਤਾਨ ਹੋਣ ਤੋਂ ਬਚਾ ਕੇ ਉਸ ਪੈਂਡੇ ਪਾਉਂਦਾ ਹੈ ਜਿਥੇ ਸਭ ਇਛਾਵਾਂ ਦੀ ਪ੍ਰਾਪਤੀ ਅਤੇ ਆਤਮਿਕ ਸ਼ਾਤੀ ਮਿਲਦੀ ਹੈ। ਇਸੇ ਤਰ੍ਹਾਂ ਸੇਵਾ ਵੀ ਧਰਮ ਦੀ ਇਕ ਸੰਸਥਾ ਵਜੋਂ ਮਨੁੱਖੀ ਵਿਅਕਤਿਤਵ ਦੇ ਵਿਕਾਸ ਅਤੇ ਸੁਧਾਰ ਕਰਨ ਲਈ ਕਾਰਜਸ਼ੀਲ ਹੈ।

ਵਿਅਕਤੀ ਵੱਲੋਂ ਸਿੱਖ ਬਣਨ ਲਈ ਕੀਤੇ ਜਾਂਦੇ ਲੋੜੀਂਦੇ ਯਤਨਾਂ ਵਿਚੋਂ ਸੇਵਾ ਇਕ ਹੈ। ਸਿੱਖ, ਕੋਈ ਵੀ ਵਿਅਕਤੀ ਸਿੱਖ ਧਰਮ ਦੇ ਪਰਿਵਾਰ ਵਿੱਚ ਪੈਦਾ ਹੋ ਕੇ ਹੀ ਨਹੀਂ ਬਣ ਜਾਂਦਾ ਅਤੇ ਨਾ ਹੀ ਕਿਸੇ ਰਸਮ ਰਿਵਾਜ਼ ਨਾਲ ਬਣਦਾ ਹੈ। ਸਿੱਖ ਬਣਨ ਲਈ ਵਿਅਕਤੀ ਨੂੰ ਇਕ ਅਜਿਹੀ ਸ਼ਖਸੀਅਤ ਦਾ ਮਾਲਕ ਬਣਨਾ ਪੈਂਦਾ ਹੈ ਜੋ ਸਿੱਖ ਧਰਮ ਵਿਚ ਪ੍ਰਵਾਨ ਹੈ ਅਤੇ ਜਿਸਦੀ ਜ਼ਿੰਦਗੀ ਦਾ ਹਰ ਕੰਮ ਅਤੇ ਸੋਚ ਗੁਰਮਤਿ ਅਨੁਸਾਰ ਹੈ।ਸੇਵਾ ਦੇ ਅਮਲ ਵਿਚੋਂ ਹੀ ਨਿਕਲ ਕੇ ਵਿਅਕਤੀ ਦੀ ਸ਼ਖਸੀਅਤ ਉਸ ਮੁਕਾਮ 'ਤੇ ਪਹੁੰਚਦੀ ਹੈ ਜਿਥੇ ਇਕ ਇਨਸਾਨ ਸਿੱਖ ਬਣਦਾ ਹੈ।

ਮਨੋਵਿਗਿਆਨ ਦੀ ਵਿਅਕਤਿਤਵ ਦੇ ਵਿਕਾਸ ਸੰਬੰਧੀ ਇਕ ਧਾਰਨਾ ਹੈ ਕਿ ਹਰ ਸਮੂਹ ਵਿਚ ਭਿੰਨ ਭਿੰਨ ਪ੍ਰਕਾਰ ਦੇ ਸਮਾਜਕ ਕਾਰਜ ਭਾਗ ਹੁੰਦੇ ਹਨ। ਵਿਅਕਤੀ ਜਿਹੜਾ ਕਾਰਜ-ਭਾਗ ਸਵੀਕਾਰ ਕਰਦਾ ਹੈ ਜਾਂ ਉਸਨੂੰ ਮਿਲਦਾ ਹੈ, ਉਸੇ ਅਨੁਸਾਰ ਹੀ ਉਸ ਦਾ ਵਿਅਕਤਿਤਵ ਵਿਕਾਸ ਕਰਦਾ ਹੈ। ਇਸ ਧਾਰਨਾ ਦੇ ਅਧਾਰ ਉਤੇ ਅਸੀ ਕਹਿ ਸਕਦੇ ਹਾਂ ਕਿ ਜੋ ਵਿਅਕਤੀ ਸੇਵਾ ਕਰਨ ਦਾ ਕਾਰਜ ਸਵੀਕਾਰ ਕਰਦਾ ਹੈ ਉਸਦਾ ਵਿਅਕਤਿਤਵ ਵੱਖਰੀ ਤਰ੍ਹਾਂ ਵਿਕਾਸ ਕਰਦਾ ਹੈ। ਉਸ ਵਿਚ ਨਿਰਮਾਨਤਾ, ਸਹਿਜ, ਦੂਜੇ ਲਈ ਕੁਰਬਾਨ ਹੋਣ ਦੀ ਭਾਵਨਾ ਆਦਿ ਗੁਣ ਆਪਣੇ ਆਪ ਉਸਦੇ ਵਿਅਕਤਿਤਵ ਦਾ ਹਿੱਸਾ ਬਣ ਜਾਂਦੇ ਹਨ।

ਗੁਰਬਾਣੀ ਅਨੁਸਾਰ ਗੁਰੂ ਦੇ ਸਿੱਖ ਦੇ ਜੀਵਨ ਨਾਲ ਤਿੰਨ ਅਵਸਥਾਵਾਂ ਜੁੜਦੀਆਂ ਹਨ : ਗੁਰੂ ਦੀ ਗੱਲ ਨੂੰ ਮੰਨਣਾ, ਮੰਨ ਕੇ ਫਿਰ ਤਰਨਾ ਅਤੇ ਇਸ ਤੋਂ ਬਾਅਦ ਹੋਰਾਂ ਨੂੰ ਤਾਰਨਾ ਹੈ।[3] ਇਹ ਤਿੰਨੇ ਅਵਸਥਾਵਾਂ ਮਨੁੱਖੀ ਸਖਸ਼ੀਅਤ ਦੇ ਵਿਗਸਣ ਨਾਲ ਸੰਬੰਧਿਤ ਹਨ ਅਤੇ ਇਹਨਾਂ ਪੜਾਵਾਂ ਵਿਚੋਂ ਗੁਜ਼ਰ ਕੇ ਹੀ ਇਨਸਾਨ ਉਚੇਰੀ ਸ਼ਖਸੀਅਤ ਦਾ ਮਾਲਕ

ਬਣਦਾ ਹੈ। ਇਹਨਾਂ ਤਿੰਨਾ ਅਵਸਥਾਵਾਂ ਵਿਚ ਹੀ ਸੇਵਾ ਅਹਿਮ ਭੂਮਿਕਾ ਨਿਭਾਉਂਦੀ ਹੈ। ਸੇਵਾ ਗੁਰੂ ਦੀ ਸਿੱਖਿਆ ਅਨੁਸਾਰ ਕਾਰਜ ਕਰਨਾ ਵੀ ਹੈ, ਸੇਵਾ ਦਾ ਮਨੋਰਥ ਮਾਇਆ ਦੇ ਰਸਤੇ ਤੋਂ ਉਪਰਾਮ ਹੋ ਕੇ ਰੱਬੀ ਰਾਹ ਪੈ ਕੇ ਪੰਜ ਵਿਕਾਰਾਂ ਤੋਂ ਮੁਕਤੀ ਪਾਉਣਾ ਵੀ ਹੈ ਅਤੇ ਖ਼ੁਦ ਮੁਕਤ ਹੋ ਕੇ ਦੂਜਿਆਂ ਨੂੰ ਮੁਕਤ ਕਰਵਾਉਣਾ ਵੀ ਹੈ।

ਹਰ ਵਿਅਕਤੀ ਆਪਣੀ ਸ਼ਖਸੀਅਤ ਦਾ ਵਿਕਾਸ ਕਰਨ ਸਮੇਂ ਇਕ ਰੋਲ ਮਾਡਲ ਨੂੰ ਆਪਣੇ ਸਨਮੁਖ ਲੈ ਕੇ ਚਲਦਾ ਹੈ ਜਾਂ ਫਿਰ ਜਿਸ ਵਰਗਾ ਉਹ ਬਣਨਾ ਚਾਹੁੰਦਾ ਹੈ ਉਸ ਨੂੰ ਉਹ ਗੁਰੂ ਧਾਰਦਾ ਹੈ ਅਤੇ ਉਸਦਾ ਅਨੁਸਰਨ ਕਰਦਾ ਹੈ। ਗੁਰਬਾਣੀ ਅਨੁਸਾਰ ਗੁਰੂ ਦੀ ਸਿਖਿਆ ਉਤੇ ਚਲ ਕੇ, ਗੁਰੂ ਦੀ ਸੇਵਾ ਕਰਕੇ ਇਨਸਾਨ ਆਪਣੇ ਗੁਰੂ ਵਰਗਾ ਹੀ ਬਣ ਜਾਂਦਾ ਹੈ।[4] ਇਸ ਲਈ ਇਹ ਜ਼ਰੂਰੀ ਬਣ ਜਾਂਦਾ ਹੈ ਕਿ ਵਿਅਕਤੀ ਕਿਸੇ ਸੰਪੂਰਨ ਗੁਰੂ ਦੀ ਤਾਲਾਸ਼ ਕਰੇ ਅਤੇ ਉਸਦੀ ਸੇਵਾ ਕਰੇ ਭਾਵ ਉਸਦੀਆਂ ਗੱਲਾਂ ਦਾ ਅਨੁਸਰਨ ਕਰੇ, ਪਰਮਾਤਮਾ ਦੇ ਹੁਕਮ ਵਿਚ ਚੱਲਦਿਆਂ ਹੋਇਆਂ ਸਮਾਜ ਵਿਚ ਵਿਚਰੇ ਅਤੇ ਸਾਰਿਆਂ ਦੀ ਮਦਦ ਕਰਨਾ ਆਪਣਾ ਫਰਜ਼ ਮੰਨੇ।ਇਨਸਾਨ ਨੂੰ ਗੁਰੂ ਧਾਰਨ ਕਰਨ ਸਮੇਂ ਵੀ ਚੌਕੰਨਾ ਰਹਿਣ ਦੀ ਜ਼ਰੂਰਤ ਹੈ ਤਾਂ ਜੋ ਉਹ ਕਿਸੇ ਝੂਠੇ ਬੰਦੇ ਦੇ ਲੜ ਨਾ ਲਗੇ ਅਤੇ ਉਸ ਗੁਰੂ ਦੀ ਸ਼ਰਨ ਵਿਚ ਹੀ ਜਾਏ ਜੋ ਸਤਿਗੁਰੂ ਹੈ ਅਤੇ ਸੱਚ ਦੇ ਰਸਤੇ ਦਾ ਪਾਂਧੀ ਹੈ।

ਮਨੋਵਿਗਿਆਨੀਆਂ ਦੁਆਰਾ ਇਹ ਮੰਨਿਆ ਗਿਆ ਹੈ ਕਿ ਹਰ ਮਨੁੱਖ ਵਿਚ 14 ਮੂਲ ਪ੍ਰਵਿਰਤੀਆਂ ਹੁੰਦੀਆਂ ਹਨ ਜਿਹਨਾਂ ਦੀ ਸੰਤੁਸ਼ਟੀ ਲਈ ਉਹ ਕਾਰਜਸ਼ੀਲ ਹੁੰਦਾ ਹੈ। ਇਹਨਾਂ ਪ੍ਰਵਿਰਤੀਆਂ ਵਿਚੋਂ ਕੁਝ ਬੁਰੀਆਂ ਮੰਨੀਆਂ ਗਈਆਂ ਹਨ ਜਿਵੇਂ ਆਪਣੇ ਆਪ ਨੂੰ ਵਡਿਆਉਣ ਦੀ, ਦੂਸਰਿਆਂ ਉਤੇ ਕਬਜ਼ਾ ਕਰਨ ਦੀ ਪ੍ਰਵਿਰਤੀ ਅਤੇ ਕੁਝ ਚੰਗੀਆਂ ਪ੍ਰਵਿਰਤੀਆਂ ਮੰਨੀਆਂ ਗਈਆਂ ਹਨ ਜਿਵੇਂ ਪਿਆਰ ਕਰਨ ਦੀ, ਸਹਿਯੋਗ ਦੇਣ ਦੀ ਪ੍ਰਵਿਰਤੀ। ਵਿਅਕਤਿਤਵ ਦੇ ਸੁਧਾਰ ਕਰਨ ਵਿਚ ਬੁਰੀਆਂ ਪ੍ਰਵਿਰਤੀਆਂ ਨੂੰ ਤਿਆਗ ਕੇ ਚੰਗੀਆਂ ਪ੍ਰਵਿਰਤੀਆਂ ਨੂੰ ਜ਼ਿਆਦਾ ਕਾਰਜਸ਼ੀਲ ਕਰਨਾ ਤੇ ਸੰਤੁਸ਼ਟ ਕਰਨਾ ਵੀ ਆ ਜਾਂਦਾ ਹੈ ਜਿਸ ਵਿਚ ਸੇਵਾ ਬਹੁਤ ਹੱਦ ਤਕ ਮਦਦਗਾਰ ਸਾਬਿਤ ਹੁੰਦੀ ਹੈ। ਸੇਵਾ ਕਰਨ ਦੇ ਅਮਲ ਵਿਚੋਂ ਨਿਕਲ ਕੇ ਮਨੁੱਖ ਕਬਜ਼ਾ ਕਰਨ ਦੀ ਪ੍ਰਵਿਰਤੀ ਨੂੰ ਕਾਬੂ ਵਿਚ ਕਰ ਲੈਂਦਾ ਹੈ ਅਤੇ ਸਹਿਯੋਗ ਜਾਂ ਕਿਸੇ ਦੀ ਦੇਖਭਾਲ ਕਰਨ ਦੀ ਪ੍ਰਵਿਰਤੀ ਨੂੰ ਜਗਾ ਕੇ ਖੁਸ਼ੀ ਪ੍ਰਾਪਤ ਕਰਦਾ ਹੈ। ਉਹ ਖ਼ੁਸ਼ੀ ਜਿਸ ਵਿਚ ਦੋਸ਼ੀ ਹੋਣ ਦਾ ਕਿਸੇ ਤਰ੍ਹਾਂ ਦਾ ਕੋਈ ਭਾਵ ਨਹੀਂ ਹੁੰਦਾ।

ਸੇਵਾ ਇਕ ਦਮ ਹੀ ਕਿਸੇ ਇਨਸਾਨ ਦੇ ਵਿਅਕਤਿਤਵ ਵਿਚ ਕ੍ਰਾਂਤੀਕਾਰੀ ਪਰਿਵਰਤਨ ਨਹੀਂ ਲਿਆਉਂਦੀ ਅਤੇ ਨਾ ਹੀ ਇਕ ਅੱਧਾ ਦਿਨ ਗੁਰਦੁਆਰੇ ਵਿਚ ਸੇਵਾ ਕੀਤਿਆਂ ਉਸਦੀ ਰੂਹ ਬਦਲਦੀ ਹੈ ਬਲਕਿ ਇਹ ਇਕ ਲੰਬੀ ਪਰਕਿਰਿਆ ਹੈ ਜਿਸ ਲਈ ਨਿਰੰਤਰ ਯਤਨਾਂ ਦੀ ਜ਼ਰੂਰਤ ਪੈਂਦੀ ਹੈ। ਸ਼ੁਰੂਆਤ ਵਿਚ ਸੇਵਾ ਕਰਨ ਸਮੇਂ ਵੀ ਮਨੁੱਖੀ ਮੂਲ ਪ੍ਰਵਿਰਤੀਆਂ ਪ੍ਰਭਾਵੀ ਅਸਰ ਵਿਖਾਉਂਦੀਆਂ ਹਨ ਪਰੰਤੂ ਜਿਉਂ-ਜਿਉਂ ਇਨਸਾਨ ਸੇਵਾ ਵਿਚ ਆਪਣੇ ਆਪ ਨੂੰ ਸਮਰਪਿਤ ਕਰਨ ਦੀ ਕੋਸ਼ਿਸ਼ ਕਰਦਾ ਹੈ, ਉਸਦਾ ਆਪਣੇ ਮਨ ਅਤੇ ਆਪਣੀ ਪ੍ਰਵਿਰਤੀਆਂ ਉਤੇ ਕਾਬੂ ਵਧਣ ਲੱਗਦਾ ਹੈ। ਸੇਵਾ ਮਨ ਨੂੰ ਸਾਧਨ ਦਾ ਇਕ ਤਰੀਕਾ ਹੈ।

ਸਤਿਗੁਰੂ ਦੀ ਸੇਵਾ ਕਰਨ ਤੋਂ ਬਾਅਦ ਇਨਸਾਨ ਸਹਿਜ ਅਵਸਥਾ ਵਿਚ ਆ ਜਾਂਦਾ ਹੈ। ਉਸਨੂੰ ਸਾਰਾ ਦਿਨ ਆਨੰਦ ਰਹਿੰਦਾ ਹੈ ਅਤੇ ਦਿਨ ਰਾਤ ਪਰਮਾਤਮਾ ਨਾਲ ਮੇਲ ਹੁੰਦਾ ਹੈ। ਉਸ ਦਾ ਸਰੀਰ ਪਵਿੱਤਰ ਹੋ ਜਾਂਦਾ ਹੈ ਅਤੇ ਉਸਦੇ ਮਨ ਵਿਚ ਪਰਮਾਤਮਾ ਵਸ ਜਾਂਦਾ ਹੈ। ਉਸ ਦੀਆਂ ਸਾਰੀਆਂ ਅਧਿਆਤਮਕ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ।5 ਸੇਵਾ ਕਰਨ ਵਾਲੇ ਇਨਸਾਨ ਨੂੰ ਕਿਸੇ ਦਾ ਵੀ ਡਰ ਨਹੀਂ ਰਹਿੰਦਾ ਅਤੇ ਨਾ ਹੀ ਉਸਦੇ ਮਨ ਵਿਚ ਦੁਖ ਲਈ ਕੋਈ ਥਾਂ ਰਹਿੰਦੀ ਹੈ।6

ਸੇਵਾ ਨਾਲ ਵਿਅਕਤੀ ਆਪਣੇ ਅਹੰਕਾਰ, ਈਰਖਾ, ਲਾਲਚ, ਕਠੋਰਤਾ ਉਪਰ ਕਾਬੂ ਪਾਉਂਦਾ ਹੈ। ਸੇਵਾ ਮਨੁੱਖ ਦੇ ਸਮਾਜ ਵਿਚ ਵਿਵਹਾਰ ਨੂੰ ਵੀ ਪ੍ਰਭਾਵਿਤ ਕਰਦੀ ਹੈ। ਮਨੁੱਖ ਆਪਣੀ ਨਿੱਜੀ ਸੰਕੀਰਨਤਾ ਤੋਂ ਬਾਹਰ ਨਿਕਲ ਕੇ ਸਮੂਹ ਨੂੰ ਅਪਣਾਉਂਦਾ ਅਤੇ ਉਸ ਦਾ ਇਕ ਕਾਰਜਸ਼ੀਲ ਅੰਗ ਬਣ ਜਾਂਦਾ ਹੈ। ਉਹ ਨਿੱਜ ਵਿਚੋਂ ਨਿਕਲ ਕੇ ਵਿਸ਼ਾਲਤਾ ਦਾ ਧਾਰਨੀ ਬਣਦਾ ਹੈ। ਗੁਰਮਤਿ ਅਨੁਸਾਰ ਗੁਰੂ ਨੂੰ ਸੇਵਣ ਵਾਲਾ ਇੱਜ਼ਤਦਾਰ ਆਦਮੀ ਬਣਦਾ ਹੈ ਜਿਸ ਦੀ ਸਾਰੇ ਪ੍ਰਸੰਸਾ ਕਰਦੇ ਹਨ ਅਤੇ ਪਰਮਾਤਮਾ ਆਪਣੇ ਸੇਵਕ ਦੀ ਇੱਜ਼ਤ ਦੀ ਰਾਖੀ ਵੀ ਆਪ ਕਰਦਾ ਹੈ।7 ਗੁਰੂ ਦੇ ਸੇਵਕ ਨੂੰ ਕਦੇ ਵੀ ਆਤਮਿਕ ਮੌਤ ਨਹੀਂ ਆਉਂਦੀ। ਉਸਦੇ ਹੌਂਸਲੇ ਕਦੇ ਵੀ ਢਹਿ-ਢੇਰੀ ਨਹੀਂ ਹੁੰਦੇ ਸਗੋਂ ਉਹ ਹਮੇਸ਼ਾਂ ਚੜ੍ਹਦੀਆਂ ਕਲਾ ਵਿਚ ਰਹਿੰਦਾ ਹੈ। ਉਸਦੇ ਆਸ-ਪਾਸ ਸਿਰਫ ਖੇੜਾ ਹੁੰਦਾ ਹੈ।

ਮਨੁੱਖੀ ਵਿਅਕਤਿਤਵ ਦਾ ਵਿਕਾਸ ਸਹਿਜ ਸੁਭਾਵਕ ਵੀ ਹੁੰਦਾ ਹੈ ਅਤੇ ਸੁਚੇਤ ਰੂਪ ਵਿਚ ਵੀ। ਮਨੁੱਖੀ ਵਿਅਕਤਿਤਵ ਦੇ ਵਿਕਾਸ ਵਿਚ ਬਹੁਤ ਸਾਰੇ ਕਾਰਜ ਮਹੱਤਵਪੂਰਨ ਰੋਲ ਨਿਭਾਉਂਦੇ ਹਨ । ਇਹ ਕਾਰਜ ਕੁਦਰਤੀ ਵੀ ਹੁੰਦੇ ਹਨ ਅਤੇ ਸਮਾਜਿਕ ਵੀ। ਸਮਾਜ ਕੁਝ ਖਾਸ ਤਰ੍ਹਾਂ ਦੇ ਇਨਸਾਨ ਪੈਦਾ ਕਰਨ ਲਈ ਕੁਝ ਖਾਸ ਕਿਰਿਆਵਾਂ ਨਿਰਧਾਰਿਤ ਕਰਦਾ ਹੈ ਜਿਹੜੀਆਂ ਮਨੁੱਖੀ ਵਿਅਕਤਿਤਵ ਨੂੰ ਉਸ ਦਿਸ਼ਾ ਵੱਲ ਮੋੜਦੀਆਂ ਹਨ ਜੋ ਸਮਾਜ ਵੱਲੋਂ ਪ੍ਰਵਾਨ ਕੀਤੀ ਗਈ ਹੈ। ਸੇਵਾ ਵੀ ਅਜਿਹੀ ਕਿਰਿਆ ਅਤੇ ਅਮਲ ਹੀ ਹੈ ਜੋ ਸਿੱਖ ਧਰਮ ਵਿਚ ਗੁਰਮੁਖ ਬਣਨ ਦਾ ਇਕ ਮਾਰਗ ਹੈ। ਸੇਵਾ ਇਕ ਨਿਰੰਤਰ ਪਰਕਿਰਿਆ ਹੈ ਜੋ ਵਿਅਕਤੀ ਨੂੰ ਮਨ ਸਾਧਨ ਵਿਚ ਮਦਦ ਕਰਦੀ ਹੈ ਅਤੇ ਉਸਦੇ ਅਧਿਆਤਮਕ, ਮਾਨਸਿਕ ਅਤੇ ਸਮਾਜਿਕ ਰਵੱਈਏ ਨੂੰ ਪ੍ਰਭਾਵਿਤ ਕਰਦੀ ਹੈ।

## ਹਵਾਲੇ

1. ਗੁਰੂ ਗ੍ਰੰਥ ਸਾਹਿਬ, ਅੰਗ ੧੨੬੯.
2. ਏਨੈ ਚਿਤਿ ਕਠੋਰਿ ਸੇਵ ਗਵਾਈਐ॥ ਉਕਤ, ਅੰਗ ੧੪੬.
3. ਮੰਨੈ ਤਰੈ ਤਾਰੇ ਗੁਰੁ ਸਿਖ॥ ਅੰਗ 3
4. ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ॥ ਉਕਤ, ਅੰਗ ੭੫੫.
5. ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ॥
   ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ॥
   ਸਦਾ ਅਨੰਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ॥3॥ ਉਕਤ, ਅੰਗ ੩੧.
6. ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ॥ ਉਕਤ, ਅੰਗ ੭੨੪.
7. ਆਪਣਿਆ ਸੇਵਕਾ ਕੀ ਆਪਿ ਪੈਜ ਰਖੈ ਆਪਣਿਆ ਭਗਤਾ ਕੀ ਪੈਰੀ ਪਾਵੈ॥
   ਉਕਤ, ਅੰਗ ੫੫੫.

# ਪੁਰਾਤਨ ਸਿੱਖ ਲਿਖਤਾਂ ਅਤੇ ਸਾਡਾ ਕੌਮੀ ਫਰਜ਼

ਚੇਤਨ ਸਿੰਘ*

ਧਰਮਾਂ ਦੇ ਇਤਿਹਾਸ ਵਿਚ ਸਿੱਖ ਧਰਮ ਦੁਨੀਆਂ ਦਾ ਸਭ ਤੋਂ ਛੋਟੀ ਉਮਰ ਦਾ ਧਰਮ ਹੈ। ਇਸ ਦੇ ਧਰਮ ਸਿਧਾਂਤ ਹੋਰਨਾਂ ਧਰਮਾਂ ਨਾਲੋਂ ਨਿਵੇਕਲੇ, ਮੌਲਿਕ, ਵਿਗਿਆਨਕ, ਕੁਦਰਤੀ ਅਤੇ ਸਭ ਤੋਂ ਵੱਡੀ ਗੱਲ ਰੂਹਾਨੀਅਤ ਭਰਪੂਰ ਹਨ। ਧਰਮ ਸ਼ਾਸਤਰੀਆਂ ਅਨੁਸਾਰ ਕਿਸੇ ਧਰਮ ਦੀ ਸਥਾਪਨਾ ਵਿਚ ਪੈਗੰਬਰ ਦਾ ਪ੍ਰਕਾਸ਼ ਅਤੇ ਧਾਰਮਿਕ ਗ੍ਰੰਥ ਦਾ ਹੋਣਾ ਅਨਿੱਖੜ ਪੱਖ ਹੈ ਜਿਸ ਦੀ ਅਣਹੋਂਦ ਵਿਚ ਨਾ ਤਾਂ ਧਰਮ ਦੀ ਕਲਪਨਾ ਹੀ ਕੀਤੀ ਜਾ ਸਕਦੀ ਹੈ ਅਤੇ ਨਾ ਹੀ ਧਰਮ ਸਥਾਪਨਾ ਦੀ ਕੋਈ ਆਸ ਰੱਖੀ ਜਾ ਸਕਦੀ ਹੈ। ਸਿੱਖ ਧਰਮ ਦੀ ਨਿਰਾਲੀ ਸ਼ਾਨ ਇਸ ਕਰਕੇ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਸ ਦੇ ਪੈਗੰਬਰਾਂ ਦੀਆਂ ਜੀਵਨ ਝਲਕੀਆਂ ਦੀਆ ਰਮਜ਼ਾਂ ਦਾ ਨਿਰੂਪਣ ਕਰਦੀ ਹੈ। ਦੂਜੇ ਸਾਰੇ ਧਰਮ ਗ੍ਰੰਥਾਂ ਵਿਚੋਂ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਹੀ ਅਜਿਹੇ ਗ੍ਰੰਥ ਹਨ ਜਿਨ੍ਹਾਂ ਨੂੰ ਗੁਰੂ ਦਾ ਦਰਜਾ ਵੀ ਪ੍ਰਾਪਤ ਹੈ ਅਤੇ ਜਿਸ ਦੀ ਰੂਹਾਨੀਅਤ ਦੁਨੀਆਂ ਦੇ ਹਰ ਮਨੁੱਖ ਨੂੰ ਸਦੀਵੀ ਰੂਹਾਨੀ ਤਾਜ਼ਗੀ ਬਖ਼ਸ਼ਣ ਦਾ ਤਾਣ ਰੱਖਦੀ ਹੈ ਅਤੇ ਜਿਸ ਦਾ ਨਿਰੰਤਰ ਤੇ ਵਾਰ ਵਾਰ ਪਾਠ ਰੂਹਾਨੀਅਤ ਦੇ ਨਿੱਤ ਨਵੇਂ ਭੇਦਾਂ ਨੂੰ ਪ੍ਰਗਟ ਕਰਦਾ ਹੈ। ਇਹ ਜ਼ਿਕਰ ਕਰਨ ਦਾ ਮੰਤਵ ਇਹ ਹੈ ਕਿ ਸਿੱਖ ਧਰਮ ਦੇ ਮਹਾਨ ਗ੍ਰੰਥ-ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਕੁਲ ਲੁਕਾਈ ਤੱਕ ਪਹੁੰਚਾਉਣਾ ਕਿੰਨਾ ਜ਼ਰੂਰੀ ਹੈ ਜਿਸ ਲਈ ਹਰ ਸੰਪਰਦਾ, ਜਥੇਬੰਦੀ ਤੇ ਗੁਰਸਿਖ ਨੂੰ ਇਸ ਕਾਰਜ ਲਈ ਅੱਗੇ ਆਉਣ ਬਾਰੇ ਸੋਚਣ ਲਈ ਸਦਾ ਤਤਪਰ ਰਹਿਣਾ ਚਾਹੀਦਾ ਹੈ। ਅੱਜ ਬਾਈਬਲ 250 ਤੋਂ ਵੱਧ ਭਾਸ਼ਾਵਾਂ ਵਿਚ ਅਤੇ ਰੱਬ ਦੀ ਹੋਂਦ ਨੂੰ ਸਵੀਕਾਰ ਨਾ ਕਰਨ ਵਾਲੇ ਲੈਨਿਨ ਦੀਆਂ ਲਿਖਤਾਂ ਵੀ 200 ਤੋਂ ਵੱਧ ਭਾਸ਼ਾਵਾਂ ਵਿਚ ਅਨੁਵਾਦ ਹੋ ਕੇ ਪੜ੍ਹਨ ਨੂੰ ਮਿਲਦੀਆਂ ਹਨ। ਇਸ ਪਰਥਾਇ ਅਸੀਂ ਕਿੰਨੇ ਕੁ ਸੁਚੇਤ ਹਾਂ, ਆਓ ਅਸੀਂ ਆਪਣੇ ਅੰਦਰ ਝਾਤ ਮਾਰੀਏ!

ਇਸ ਖੋਜ ਪੱਤਰ ਦਾ ਉਦੇਸ਼ ਆਪਣੀਆਂ ਮਹਾਨ ਲਿਖਤਾਂ ਨੂੰ ਸੰਭਾਲਣ ਤੇ ਵਾਰ ਵਾਰ ਪੁਨਰ ਪ੍ਰਕਾਸ਼ਨ ਕਰਨ ਦੇ ਨਾਲ ਅਲੋਪ ਹੋ ਰਹੀਆਂ ਲਿਖਤਾਂ ਨੂੰ ਸੰਭਾਲਣ ਪ੍ਰਤੀ ਲਾਮਬੰਦ ਹੋਣ ਦਾ ਸੰਦੇਸ਼ ਦੇਣਾ ਹੈ। ਜਨਮ ਸਾਖੀਆਂ, ਵਾਰਾਂ ਭਾਈ ਗੁਰਦਾਸ, ਭਾਈ ਨੰਦ ਲਾਲ ਦੀਆਂ ਗਜਲਾਂ, ਗੁਰ ਸ਼ੋਭਾ, ਪੰਥ ਪ੍ਰਕਾਸ਼, ਗੁਰ ਬਿਲਾਸ ਪਾ: ਛੇਵੀ ਤੇ ਦਸਵੀਂ, ਗੁਰੂ ਕੀਆਂ ਸਾਖੀਆਂ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਸਿੱਖਾਂ ਦੀ ਭਗਤ ਮਾਲ, ਸ੍ਰੀ ਦਸਮ ਗ੍ਰੰਥ ਦੀਆਂ ਚੋਣਵੀਆਂ ਬਾਣੀਆਂ ਅਤੇ ਹੋਰ ਅਠਾਰਵੀਂ ਸਦੀ ਵਿਚ ਰਚੀਆਂ ਗਈਆਂ

*ਐਡੀਸ਼ਨਲ ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ।

ਰਚਨਾਵਾਂ ਸਿੱਖ ਧਰਮ ਦੀਆਂ ਪਹਿਲੀਆਂ ਤੇ ਮੱਹਤਵਪੂਰਨ ਰਚਨਾਵਾਂ ਹਨ। ਭਾਵੇਂ ਇਨ੍ਹਾਂ ਵਿਚੋਂ ਕੁਝ ਇਕ ਰਚਨਾਵਾਂ ਵਿਚ ਉਕਾਈਆਂ ਵੀ ਸ਼ਾਮਲ ਹੋ ਗਈਆਂ ਹਨ ਪਰ ਫਿਰ ਵੀ ਇਹ ਸਿੱਖ ਧਰਮ ਦੀਆਂ ਵਡਮੁੱਲੀਆਂ ਰਚਨਾਵਾਂ ਹਨ ਜਿਹੜੀਆਂ ਸਿਖੀ ਦੇ ਵਡਮੁੱਲੇ ਸ੍ਰੋਤ ਵਜੋਂ ਪੰਥ ਵਿਚ ਪਰਵਾਨ ਹਨ। ਇਨ੍ਹਾਂ ਰਚਨਾਵਾਂ ਦੇ ਪਾਠਕਾਂ ਵਿਚ ਵਾਧਾ ਕਰਨ ਲਈ ਇਨ੍ਹਾਂ ਦੀਆਂ ਵਿਆਖਿਆ ਪ੍ਰਣਾਲੀਆਂ ਮੌਜੂਦ ਹਨ ਭਾਵ ਇਨ੍ਹਾਂ ਵਿਚੋਂ ਕਈਆਂ ਦੇ ਸੰਪਾਦਕਾਂ ਨੇ ਪਾਠਕਾਂ ਲਈ ਇਨ੍ਹਾਂ ਤੋਂ ਲਾਭ ਪ੍ਰਾਪਤ ਕਰਨ ਲਈ ਆਸਾਨ ਕਰ ਦਿੱਤਾ ਹੈ। ਲੋੜ ਹੈ ਇਨ੍ਹਾਂ ਰਚਨਾਵਾਂ ਦੀ ਇਕ ਤੋਂ ਵੱਧ ਭਾਸ਼ਾਵਾਂ ਵਿਚ ਅਨੁਵਾਦ ਕਰਨ ਦੀ ਤਾਂ ਜੋ ਸਿੱਖੀ ਦਾ ਪ੍ਰਚਾਰ ਕੀਤਾ ਜਾ ਸਕੇ। ਭਾਸ਼ਾ ਵਿਭਾਗ ਨੂੰ ਮਾਣ ਹੈ ਕਿ ਇਸ ਨੇ ਸਿੱਖ ਧਰਮ ਦੇ ਵਡਮੁੱਲੇ ਸ੍ਰੋਤ ਗ੍ਰੰਥ ਛਾਪਣ ਦੀ ਲੜੀ ਅਧੀਨ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਨੂੰ ਦੋ ਵਾਰ ਗੁਰਮੁਖੀ ਵਿਚ ਅਤੇ ਇਕ ਵਾਰ ਦੇਵਨਾਗਰੀ ਲਿਪੀ ਵਿਚ ਵੀ ਛਪਵਾਇਆ ਹੈ। ਹੋਰ ਸੰਪਰਦਾਵਾਂ ਤੇ ਜੱਥੇਬੰਦੀਆਂ ਦਾ ਕੌਮੀ ਫਰਜ਼ ਬਣਦਾ ਹੈ ਕਿ ਸਾਂਝੀ ਇਕੱਤਰਤਾ ਕਰਕੇ ਇਨ੍ਹਾਂ ਗ੍ਰੰਥਾਂ ਨੂੰ ਪਹਿਲਾਂ ਭਾਰਤ ਦੀਆਂ ਪ੍ਰਵਾਨਿਤ 22 ਭਾਸ਼ਾਵਾਂ ਅਤੇ ਫਿਰ ਦੁਨੀਆ ਦੀਆਂ ਚੋਣਵੀਆਂ ਭਾਸ਼ਾਵਾਂ ਵਿਚ ਅਨੁਵਾਦ ਕਰਕੇ ਛਪਵਾਏ। ਹਰ ਸੰਪਰਦਾ ਯਾ ਹਰ ਜੱਥੇਬੰਦੀ ਇਕ ਇਕ ਗ੍ਰੰਥ ਨੂੰ ਵੱਡੀ ਗਿਣਤੀ ਯਾ ਸਭ ਭਾਸ਼ਾਵਾਂ ਵਿਚ ਕਰਾਉਣ ਦਾ ਭਾਰ ਚੁੱਕੇ ਤਾਂ ਇਸ ਨਾਲ ਸਿੱਖ ਧਰਮ ਦਾ ਬਹੁਤ ਪ੍ਰਚਾਰ ਹੋਵੇਗਾ।

ਆਧੁਨਿਕ ਤਕਨਾਲੋਜੀ ਦਾ ਹਵਾਲਾ ਦੇਣ ਤੋਂ ਪਹਿਲਾਂ ਯਾਦ ਕਰਨਾ ਪਵੇਗਾ ਕਿ ਪਹਿਲਾਂ ਪਹਿਲ ਕਿਸੇ ਲਿਖਤ ਦਾ ਉਤਾਰਾ ਕਲਮ ਨਾਲ ਆਦਿ ਤੋਂ ਅੰਤ ਤੱਕ ਕਰਨਾ ਪੈਂਦਾ ਸੀ। ਸਕੂਨ ਦੀ ਗੱਲ ਹੈ ਕਿ ਪੁਰਾਤਨ ਸਿੱਖ ਇਸ ਲੰਬੇ ਸਿਦਕ ਤੇ ਲਗਨ ਵਾਲੇ ਕਾਰਜ ਵਿਚ ਸਫਲਤਾ ਤੱਕ ਪਹੁੰਚਣ ਲਈ ਲੱਗੇ ਰਹਿੰਦੇ ਸਨ। ਇਹ ਕਾਰਜ ਵਿਅਕਤੀਗਤ ਯਤਨਾਂ ਨਾਲ ਸੰਪੂਰਨ ਹੁੰਦੇ ਸਨ। ਕਈ ਵਾਰ ਹਾਕਮ ਵੀ ਆਪਣੇ ਦਰਬਾਰ ਵਿਚ ਵਿਸ਼ੇਸ਼ ਕਲਮ ਨਵੀਸ ਰਖਦੇ ਸਨ। ਇਨ੍ਹਾਂ ਕਾਰਜਾਂ ਦੇ ਪ੍ਰਮਾਣ ਵਜੋਂ ਗੁਰੂ ਗ੍ਰੰਥ ਸਾਹਿਬ, ਹੋਰ ਬਾਣੀਆਂ ਅਤੇ ਜਨਮ ਸਾਖੀਆਂ ਦੇ ਉਤਾਰੇ ਅੱਜ ਵੀ ਅਸੀਂ ਵੇਖਦੇ ਹਾਂ। ਪੱਥਰ ਛਾਪਾ, ਲਿਥੋ ਪ੍ਰਿੰਟਿਗ ਤੇ ਮੋਨੋ ਕੰਪੋਜ਼ਿਗ ਵਿਧੀ ਬਾਅਦ ਹੁਣ ਕੰਪਿਊਟਰ ਯੁੱਗ ਨੇ ਇਹ ਕੰਮ ਬਹੁਤ ਅਸਾਨ ਕਰ ਦਿੱਤਾ ਹੈ।

ਸਿੱਖ ਜਗਤ ਆਪਣੀ ਸਥਾਪਨਾ ਤੇ ਖਾਸ ਕਰ ਖ਼ਾਲਸਾ ਸਿਰਜਣਾ (1699) ਦੀਆਂ ਘੜੀਆਂ ਤੋਂ ਜੰਗਾਂ ਯੁੱਧਾਂ ਤੇ ਸੰਘਰਸ਼ਾਂ ਵਿਚ ਹੀ ਰਿਹਾ। ਪਾਉਂਟਾ ਸਾਹਿਬ ਵਿਖੇ ਕਵੀਆਂ ਲਿਖਾਰੀਆਂ ਦੇ ਸਰਪ੍ਰਸਤ ਗੁਰੂ ਦਸ਼ਮੇਸ਼ ਜੀ ਦੇ ਦਰਬਾਰ ਵਿਚ ਸਾਹਿਤ ਰਚਨਾ ਕਰਨ ਅਤੇ ਹੋਰ ਭਾਸ਼ਾਵਾਂ ਸਿੱਖਣ ਲਈਂ ਸਿੱਖਾਂ ਨੂੰ ਕਾਂਸ਼ੀ ਵਿਖੇ ਭੇਜਣ ਦਾ ਇਤਿਹਾਸ ਮੌਜੂਦ ਹੈ ਜਿਸ ਤੋਂ ਸਾਨੂੰ ਸਾਂਝੇ ਯਤਨਾਂ ਦੀ ਉਚੇਰੀ ਲੋੜ ਨੂੰ ਅਮਲ ਵਿਚ ਲਿਆਉਣ ਲਈ ਲਾਮਬੰਦ ਹੋਣ ਦੀ ਪ੍ਰੇਰਣਾ ਮਿਲਦੀ ਹੈ। ਸਮੇਂ ਦੀ ਹਕੂਮਤ ਨਾਲ ਟੱਕਰ ਲੈਂਦਿਆਂ 1708 ਤੋਂ ਲਗਭਗ 1800 ਤੱਕ ਦਾ ਸਮਾਂ ਸਿੱਖਾਂ ਦਾ ਸੰਘਰਸ਼ ਵਿਚ ਬੀਤਿਆ। ਇਸ ਸਮੇਂ ਸਿੱਖਾਂ ਨੂੰ ਆਪਣਾ ਇਤਿਹਾਸ ਲਿਖਣ ਦਾ ਮੌਕਾ ਨਾ ਮਿਲਿਆ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਜੰਗਾਂ ਯੁੱਧਾਂ ਤੋਂ ਮੁਕਤ ਹੋਣ ਕਾਰਨ ਇਸ ਸਮੇਂ ਵਿਚ ਚੋਖਾ ਸਾਹਿਤ ਰਚਿਆ ਗਿਆ। ਇਸ ਵਿਚ

ਕਿੱਸਾ ਕਾਵਿ ਤੇ ਬੀਰ ਸਾਹਿਤ ਵੀ ਸ਼ਾਮਲ ਸੀ। ਇਸ ਤੋਂ ਬਾਅਦ ਸਿੰਘ ਸਭਾ ਲਹਿਰ ਅਧੀਨ ਸਿੱਖ ਧਰਮ ਦੇ ਪ੍ਰਚਾਰ ਹਿੱਤ ਅਤੇ ਅਨਮਤੀਆਂ ਵੱਲੋਂ ਸਿੱਖੀ ਵਿਰੁੱਧ ਲਿਖੀਆਂ ਲਿਖਤਾਂ ਦੇ ਜਵਾਬ ਵਿੱਚ ਬਹੁਤ ਸਾਰਾ ਸਾਹਿਤ ਰਚਿਆ ਗਿਆ । ਇਸ ਵਿੱਚ ਪੁਸਤਕਾਂ, ਮਤੇ, ਕਾਨਫਰੰਸ ਰਪੋਟਾਂ, ਪੈਂਫਲਿਟ ਤੇ ਵੱਖ-ਵੱਖ ਪੱਤ੍ਰਿਕਾਵਾਂ ਸ਼ਾਮਲ ਹਨ। ਇਸ ਸਾਹਿਤ ਵਿਚ ਜਿਹੜੀਆਂ ਪੁਸਤਕਾਂ ਲਿਖੀਆਂ ਗਈਆਂ ਉਨ੍ਹਾਂ ਵਿੱਚੋਂ ਕੁਝ ਇਕ ਦੇ ਨਾਮ ਹਨ:- ਤਾਲੀਮੇ ਸਤਿਆਰਥ ਪ੍ਰਕਾਸ਼ ਕਾ ਅਸਲੀ ਫੋਟੋ, ਹਮ ਹਿੰਦੂ ਨਹੀਂ, ਕਪਟ ਵਿਨਾਸ਼, ਗੁਰਮਤਿ ਗੌਰਵਤਾ ਤੇ ਖੜਗ ਖਾਲਸਾ।

ਵੀਹਵੀਂ ਸਦੀ ਦੇ ਅਰੰਭ ਵਿਚ ਖ਼ਾਲਸਾ ਰਹਿਤ ਸਬੰਧੀ ਤੇ ਖ਼ਾਲਸੇ ਦੀ ਸਾਂਝੀ ਜਥੇਬੰਦੀ ਦੀ ਲੋੜ ਬਾਰੇ ਯਤਨ ਅਰੰਭ ਹੋ ਗਏ ਸਨ। ਪਹਿਲੇ ਸੰਸਾਰ ਯੁੱਧ ਤੇ ਗੁਰਦਵਾਰਿਆਂ ਦੀ ਅਜ਼ਾਦੀ ਲਈ ਲੱਗੇ ਮੋਰਚਿਆਂ ਸਬੰਧੀ ਬਹੁਤ ਸਾਰਾ ਬੀਰ ਰਸ ਭਰਪੂਰ ਸਿੱਖ ਸਾਹਿਤ ਹੋਂਦ ਵਿਚ ਆਇਆ। ਸਾਲ 1901 ਤੋਂ 1947 ਤੱਕ ਬਹੁਤ ਸਾਰਾ ਸਿੱਖ ਇਤਿਹਾਸ ਰਚਿਆ ਗਿਆ। ਇਸ ਵਿਚ ਸਥਾਪਤ ਲਿਖਾਰੀਆਂ (ਭਾਈ ਵੀਰ ਸਿੰਘ, ਮੋਹਨ ਸਿੰਘ ਵੈਦ, ਚਰਨ ਸਿੰਘ ਸ਼ਹੀਦ, ਕਰਤਾਰ ਸਿੰਘ ਕਲਾਸਵਾਲੀਆ, ਕਰਮ ਸਿੰਘ ਹਿਸਟੋਰੀਅਨ, ਮਹੰਤ ਗਣੇਸ਼ਾ ਸਿੰਘ ਆਦਿ ਤੋਂ ਇਲਾਵਾ ਬੇਸ਼ੁਮਾਰ ਇਕੱਲੇ ਇਕਹਿਰੇ ਲਿਖਾਰੀਆਂ ਵੱਲੋਂ ਸਿੱਖ ਧਰਮ ਤੇ ਇਤਿਹਾਸ ਬਾਰੇ ਪੁਸਤਕਾਂ ਲਿਖੀਆਂ ਗਈਆਂ।

ਸਿੱਖ ਧਰਮ ਦੀਆਂ ਮਹੱਤਵਪੂਰਨ ਝਾਕੀਆਂ, ਸ਼ਹੀਦੀ ਪ੍ਰਸੰਗ, ਸਿੱਖ ਧਰਮ ਨੂੰ ਦਰਪੇਸ਼ ਚੁਨੌਤੀਆਂ, ਗੁਰਦੁਆਰਿਆਂ ਦੀ ਅਜ਼ਾਦੀ ਲਈ ਤੜਪ, ਦੇਸ਼ ਦੀ ਆਜ਼ਾਦੀ ਲਈ ਜੱਦੋ-ਜਹਿਦ, ਖ਼ਾਲਸਾ ਪੰਥ ਦੀ ਏਕਤਾ ਤੇ ਤਰੱਕੀ ਇਨ੍ਹਾਂ ਦੇ ਮੁੱਖ ਵਿਸ਼ੇ ਹਨ। ਇਸ ਦੌਰ ਦੀਆਂ ਨਾ ਮਾਲੂਮ ਲਿਖਤਾਂ ਦੇ ਕੁਝ ਨਾਂ ਇਸ ਤਰ੍ਹਾਂ ਹਨ: ਅੰਮ੍ਰਿਤ ਸਾਗਰ (ਬਜਾਰਾ ਸਿੰਘ), ਅਨੰਦਪੁਰੀ ਦੀ ਕਹਾਣੀ (ਸੰਤੋਖ ਸਿੰਘ); ਪੰਥ ਮਿਲੌਨੀ, ਅਕਾਲੀ ਗੁਲਜ਼ਾਰ, ਕਿੱਸਾ ਬਾਰ ਦੀ ਅਬਾਦੀ, ਸਿਦਕ ਨਜਾਰਾ, ਖ਼ੂਨੀ ਵਿਸਾਖੀ, ਅਕਾਲੀ ਨਜ਼ਾਰੇ, ਸਿੱਖ ਭਰੋਸਾ, ਭਾਈ ਭਿਖਾਰੀ, ਗੁਰਮਤਿ ਪ੍ਰਕਾਸ਼(1915), ਕੁਰਬਾਨੀ ਦਾ ਸ਼ਹਿਨਸਾਹ, ਜਥੇਬੰਦੀ (ਭਾਈ ਜੋਧ ਸਿੰਘ), ਸ੍ਰੀ ਗੁਰਦੁਆਰੇ ਦਰਸ਼ਨ (ਗਿਆਨੀ ਠਾਕਰ ਸਿੰਘ 1923), ਦਸਮ ਗੁਰ ਹੁਲਾਸ, ਪੰਥਕ ਉਨਤੀ ਦਾ ਪ੍ਰੋਗਰਾਮ, ਅਮੋਲਾ ਹੋਲਾ, ਗੁਰਮੁਖੀ ਕੋਰਸ ਤੇ ਸਲੋਕ ਸਹਸਕ੍ਰਿਤੀ (ਟੀਕਾਕਾਰ ਮਹੰਤ ਗਣੇਸ਼ ਸਿੰਘ 1912), ਸ਼ੁੱਧੀ (ਖ਼ਾਲਸਾ ਪਤਿਤ ਪਾਵਨ) ਅਤੇ ਸੂਚੀ ਪੱਤਰ ਆਦਿ। ਖ਼ੇਦ ਦੀ ਗੱਲ ਹੈ ਕਿ ਅਜਿਹੀਆਂ ਪੁਸਤਕਾਂ ਹੁਣ ਅਲੋਪ ਹੋ ਚੁੱਕੀਆਂ ਹਨ। ਇਨ੍ਹਾਂ ਪੁਸਤਕਾਂ ਨੇ ਸਮੇਂ ਦੀ ਮੰਗ ਅਨੁਸਾਰ ਪੰਥਕ ਉਨਤੀ ਵਿਚ ਆਪਦਾ ਬਣਦਾ ਭਰਪੂਰ ਯੋਗਦਾਨ ਪਾਇਆ ਹੈ। ਅੰਗਰੇਜ਼ ਸਰਕਾਰ ਵੱਲੋਂ ਪ੍ਰੈਸ ਐਕਟ 1867 ਅਨੁਸਾਰ ਹਰ ਛਪੀ ਹੋਈ ਪੁਸਤਕ ਜਾਂ ਪ੍ਰੱਤਿਕਾ ਗੌਰਮਿੰਟ ਦੇ ਰਿਕਾਰਡ ਵਿਚ ਜਮ੍ਹਾਂ ਕਰਾਉਣੀ ਲਾਜ਼ਮੀ ਹੁੰਦੀ ਸੀ, ਖਾਸ ਤੌਰ ਤੇ ਨੈਸ਼ਨਲ ਲਾਇਬ੍ਰੇਰੀ ਕੋਲਕਾਤਾ ਵਿਚ ਇਸ ਦਾ ਰਿਕਾਰਡ ਰੱਖਿਆ ਜਾਂਦਾ ਸੀ। ਬਹੁਤ ਸਮਾਂ ਇਸ ਨਿਯਮ ਦੀ ਪਾਲਣਾ ਹੁੰਦੀ ਰਹੀ ਤੇ ਇੰਜ ਸੁਤੇ ਸਿਧ ਸਾਡਾ ਕੁਝ ਪੁਰਾਤਨ ਸਿਖ ਸਾਹਿਤ ਉਥੇ ਸੁਰੱਖਿਅਤ ਪਿਆ ਹੈ। ਜੁਲਾਈ 2008 ਵਿਚ ਮੈਂ ਉਸ ਲਾਇਬ੍ਰੇਰੀ ਵਿਚ ਇਕ ਅਜਿਹੀ ਧਾਰਮਕ ਪੁਸਤਕ ਵੇਖੀ ਸੀ ਜਿਹੜੀ ਕਿ 1927-28

ਵਿਚ ਪ੍ਰਿੰ. ਤਖਤ ਸਿੰਘ ਵਲੋਂ ਚਲਾਏ ਜਾ ਰਹੇ ਸਿੱਖ ਕੰਨਿਆਂ ਵਿਦਿਆਲਾ ਫਿਰੋਜ਼ਪੁਰ ਦੇ ਸਲੇਬਸ ਵਿਚ ਲੱਗੀ ਹੋਈ ਸੀ। ਇਸ ਤਰ੍ਹਾਂ ਦੂਰ ਦਰਾਜ਼ ਦੀਆਂ ਕਈ ਥਾਵਾਂ ਤੇ ਪੁਰਾਤਨ ਸਿਖ ਸਾਹਿਤ ਦੀਆਂ ਕੁਝ ਪੁਸਤਕਾਂ ਪਈਆਂ ਹਨ। ਬ੍ਰਿਟਿਸ਼ ਲਾਇਬ੍ਰੇਰੀ ਲੰਡਨ ਵਿਚ ਜਿਥੇ ਦੁਨੀਆਂ ਭਰ ਦੀਆਂ ਭਾਸ਼ਾਵਾਂ ਦਾ ਪੁਰਾਤਨ ਸਾਹਿਤ, ਜਿਸ ਵਿਚ ਸਿੱਖ ਸਾਹਿਤ ਦੀਆਂ ਰਚਨਾਵਾਂ ਵੀ ਹਨ, ਵੀ ਸੰਭਾਲਿਆ ਹੋਇਆ ਹੈ। ਇਨ੍ਹਾਂ ਸਤਰਾਂ ਦੇ ਲੇਖਕ ਵਲੋਂ ਖ਼ੁਦ ਉਥੇ ਵੇਖਿਆ ਗਿਆ ਕਿ ਜਿਹੜਾ ਪੰਜਾਬੀ ਸਾਹਿਤ ਉਥੇ ਪਿਆ ਹੈ, ਉਸ ਵਿਚੋਂ 10× ਪੁਸਤਕਾਂ ਦੀ ਤਾਂ ਸਾਡੇ ਦੇਸ਼ ਵਿਚ ਹੋਂਦ ਹੀ ਖਤਮ ਹੋ ਚੁੱਕੀ ਹੈ।

ਜੂਨ 2008 ਵਿਚ ਲਹਿੰਦੇ ਪੰਜਾਬ ਵਿਚ ਪੰਥ ਤੋਂ ਵਿਛੜੇ ਗੁਰਧਾਮਾਂ ਦੀ ਜ਼ਿਆਰਤ ਕਰਨ ਦੇ ਮੌਕੇ ਮੈਨੂੰ ਪਬਲਿਕ ਲਾਇਬ੍ਰੇਰੀ ਲਾਹੌਰ ਵਿਚ ਪਾਠਕਾਂ ਨੂੰ ਤਰਸਦੀਆਂ ਤੇ ਸੁਰੱਖਿਅਤ ਪਈਆਂ ਲਗ ਭਗ ਤਿੰਨ ਹਜ਼ਾਰ ਪੁਸਤਕਾਂ ਅਤੇ ਬਹੁਤ ਸਾਰੀਆਂ ਹਥ ਲਿਖਤਾਂ ਨੂੰ ਵੇਖਣ ਦਾ ਸਮਾਂ ਮਿਲਿਆ। ਲਾਇਬ੍ਰੇਰੀਅਨ ਦੇ ਦੱਸਣ ਅਨੁਸਾਰ ਸੰਤਾਲੀ ਦੀ ਵੰਡ ਦੇ ਵੇਲਿਆਂ ਤੋਂ ਹੀ ਅਸੀਂ ਇਨ੍ਹਾਂ ਨੂੰ ਬੜੇ ਚਾਅ ਨਾਲ ਸੰਭਾਲਿਆ ਹੋਇਆ ਹੈ। ਡਾ.ਗੰਡਾ ਸਿੰਘ ਅਤੇ ਗਿਆਨੀ ਰਣਧੀਰ ਸਿੰਘ ਦੇ ਸਾਂਝੇ ਯਤਨਾਂ ਦੁਆਰਾ 1950 ਦੇ ਆਸ ਪਾਸ ਬਹੁਤ ਮਿਹਨਤ ਦੇ ਨਾਲ ਸਿੱਖਾਂ ਨਾਲ ਸਬੰਧਤ ਲਿਖਤਾਂ ਬਾਰੇ ਇਕ ' ਇਤਿਹਾਸਕ ਪੱਤਰ ' ਕੁਝ ਮਹੀਨੇ ਕੱਢਿਆ ਗਿਆ ਸੀ। ਸਾਡਾ ਕੌਮੀ ਫਰਜ਼ ਹੈ ਕਿ ਉਨ੍ਹਾਂ ਇਤਿਹਾਸਕ ਪੱਤਰਾਂ ਦਾ ਪੁਨਰ ਪ੍ਰਕਾਸ਼ਨ ਕਰਕੇ ਕੋਈ ਸਾਂਝੀ ਯੋਜਨਾ ਬਣਾਈਏ। ਸਿੱਖ ਜਗਤ ਨੂੰ ਇਨ੍ਹਾਂ ਪੁਸਤਕਾਂ ਵਿਚੋਂ ਖੋਜ ਕਰਕੇ ਲੋੜ ਅਨੁਸਾਰ ਮੁੜ ਪ੍ਰਕਾਸ਼ਤ ਕਰਨਾ ਚਾਹੀਦਾ ਹੈ। ਸਾਡੀ ਖੁਸ਼ਕਿਸਮਤੀ ਹੈ ਕਿ ਵੀਹਵੀ ਸਦੀ ਦੇ ਪਹਿਲੇ ਚਾਰ ਦਹਾਕਿਆਂ ਦਾ ਦੁਰਲੱਭ ਸਾਹਿਤ, ਜਿਹੜਾ ਭਾਈ ਮੋਹਨ ਸਿੰਘ ਵੈਦ ਨੇ ਆਪਣੀ ਨਿੱਜੀ ਲਾਇਬ੍ਰੇਰੀ ਵਜੋਂ ਇਕੱਤਰ ਕੀਤਾ ਸੀ, ਉਹ ਸਾਰਾ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਬੜੀ ਜ਼ਿੰਮੇਵਾਰੀ ਨਾਲ ਸੰਭਾਲਿਆ ਹੋਇਆ ਹੈ। ਇਸ ਵਿਚ ਪੁਸਤਕਾਂ, ਹਫ਼ਤਾਵਾਰ ਤੇ ਮਾਸਿਕ ਮੈਗਜ਼ੀਨ, ਪੈਂਫਲਿਟ ਅਤੇ ਅਖ਼ਬਾਰਾਂ ਆਦਿ ਸ਼ਾਮਲ ਹਨ। ਭਾਈ ਮੋਹਨ ਸਿੰਘ ਵੈਦ ਹਰ ਨਵੀਂ ਛਪੀ ਰਚਨਾ ਨੂੰ ਖਰੀਦ ਲੈਂਦੇ ਸਨ ਅਤੇ ਪ੍ਰਕਾਸ਼ਕ ਤੇ ਲੇਖਕ ਵੀ ਉਨ੍ਹਾਂ ਤੱਕ ਪੁਜਦੀ ਕਰ ਦਿੰਦੇ ਸਨ। ਇਸ ਸਾਰੀ ਸਮੱਗਰੀ ਵਿਚੋਂ ਵੀਹਵੀਂ ਸਦੀ ਦੇ ਸਿਖ ਸਾਹਿਤ ਤੇ ਇਤਿਹਾਸ ਬਾਰੇ ਬਹੁਤ ਸਾਰੀਆਂ ਪੁਸਤਕਾਂ ਸੰਪਾਦਿਤ ਕੀਤੀਆਂ ਜਾਂ ਸਕਦੀਆਂ ਹਨ, ਜਿਸ ਦਾ ਪੰਥ ਨੂੰ ਬਹੁਤ ਲਾਭ ਹੋ ਸਕਦਾ ਹੈ। ਇਸੇ ਯੂਨੀਵਰਸਿਟੀ ਦੀ ਲਾਇਬ੍ਰੇਰੀ ਵਿਚ ਡਾ. ਗੰਡਾ ਸਿੰਘ , ਭਾਈ ਜੋਧ ਸਿੰਘ, ਸ਼ਮਸ਼ੇਰ ਸਿੰਘ ਅਸ਼ੋਕ ਅਤੇ ਭਾਈ ਕਾਨ ਸਿੰਘ ਨਾਭਾ ਆਦਿ ਮਹਾਨ ਸਿੱਖ ਲਿਖਾਰੀਆਂ ਦੇ ਨਿੱਜੀ ਪੁਸਤਕ ਸੰਗ੍ਰਹਿ ਵੀ ਯੋਗ ਢੰਗ ਨਾਲ ਸੰਭਾਲੇ ਹੋਏ ਹਨ।

ਗਿਆਨੀ ਗੁਰਦਿੱਤ ਸਿੰਘ (ਮੇਰਾ ਪਿੰਡ) ਦੀ ਸਿੱਖ ਸਾਹਿਤ ਸੰਸਾਰ ਨੂੰ ਦੇਣ ਬਾਰੇ ਹਰ ਕੋਈ ਜਾਣਦਾ ਹੈ। ਉਨ੍ਹਾਂ ਦੇ ਬਹੁਤ ਸਾਰੇ ਯਤਨਾਂ ਵਿਚ, 1973 ਵਿਚ ਕਾਇਮ ਹੋਈ ਸਿੰਘ ਸਭਾ ਸ਼.ਤਾਬਦੀ ਕਮੇਟੀ ਦੇ ਸੰਚਾਲਕ ਹੁੰਦਿਆਂ ਐਡੀਟਰ ਵਜੋਂ, ਸਿੰਘ ਸਭਾ ਪੱਤ੍ਰਿਕਾ ਦੇ ਬਹੁਤ ਸਾਰੇ ਯਾਦਗਾਰੀ ਤੇ ਵੱਡਮੁੱਲੇ ਅੰਕ ਪ੍ਰਕਾਸ਼ਤ ਕਰਨਾ ਸ਼ਾਮਲ ਸੀ । ਖ਼ਾਲਸਾ ਸਿਰਜਣਾ ਦੇ 300 ਸਾਲਾ ਸਮਾਗਮਾਂ ਸਮੇਂ ਉਨ੍ਹਾਂ ਨੇ ਸਿੱਖ ਸਾਹਿਤ ਦੀਆਂ 300 ਪੁਸਤਕਾਂ

ਸ੍ਰੋ.ਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੁਆਰਾ ਪ੍ਰਕਾਸ਼ਤ ਕਰਨ ਦਾ ਕਾਰਜ ਆਰੰਭਿਆ ਸੀ। ਇਸ ਲੜੀ ਦੀਆਂ ਕੁਝ ਕਿਤਾਬਾਂ ਛੱਪ ਗਈਆਂ ਸਨ। ਇਸ ਨਾਲ ਦੁਰਲੱਭ ਸਿੱਖ ਸਾਹਿਤ ਸੰਭਾਲਿਆ ਜਾਣਾ ਸੀ। ਸਾਡਾ ਕੌਮੀ ਫ਼ਰਜ਼ ਹੈ ਕਿ ਉਸ ਆਰੰਭ ਕੀਤੀ ਲੜੀ ਨੂੰ ਪੂਰਾ ਕਰੀਏ।

ਪ੍ਰਿੰ. ਪ੍ਰੀਤਮ ਸਿੰਘ ਪਟਿਆਲਾ ਦਾ ਨਿੱਜੀ ਅਮੋਲਕ ਸਾਹਿਤਕ ਖ਼ਜ਼ਾਨਾ ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਵਿਖੇ ਮੌਜੂਦ ਹੈ। ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਅਤੇ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਦੀਆਂ ਲਾਇਬ੍ਰੇਰੀਆਂ ਕ੍ਰਮਵਾਰ ਸਾਹਿਤ ਅਤੇ ਦੇਸ਼ ਦੀ ਅਜ਼ਾਦੀ ਨਾਲ ਸਬੰਧਤ ਇਤਿਹਾਸਕ ਸਾਮ੍ਰਗੀ ਦੀ ਸੰਭਾਲ ਵਿਚ ਸਰਕਾਰੀ ਯਤਨਾਂ ਨੂੰ ਮਾਤ ਪਾ ਦੇਣ ਦੀ ਹੱਦ ਤੱਕ ਪੰਜਾਬੀਆ ਦੀ ਸੇਵਾ ਕਰ ਰਹੀਆਂ ਹਨ। ਸਾਡਾ ਇਹ ਕੌਮੀ ਫਰਜ਼ ਬਣਦਾ ਹੈ ਕਿ ਇਸ ਵਿਚੋਂ ਕਿਸੇ ਇਕ ਵਿਸ਼ੇ ਜਾਂ ਪੱਖ ਨੂੰ ਲੈ ਕੇ ਵੱਖਰੀ -ਵੱਖਰੀ ਸਮਗਰੀ ਵਿਉਂਤ ਅਨੁਸਾਰ ਸੰਪਾਦਿਤ ਕਰੀਏ। ਜਿਵੇਂ 'ਅਕਾਲੀ ਗੁਲਜ਼ਾਰ' ਵਿਚ ਕਿਸੇ ਸੱਜਣ ਨੇ ਅਕਾਲੀ ਮੋਰਚਿਆਂ ਸਬੰਧੀ ਅਖਬਾਰਾਂ ਵਿਚ ਛਪੀਆਂ ਕਵਿਤਾਵਾਂ ਨੂੰ ਇਕ ਥਾਂ ਪੁਸਤਕ ਰੂਪ ਵਿਚ ਇਕੱਤਰ ਕਰ ਦਿੱਤਾ ਸੀ। ਮੇਰੀ ਜਾਣਕਾਰੀ ਮੁਤਾਬਕ ਪੰਜਾਬ ਡਿਜੀਟਲ ਲਾਇਬ੍ਰੇਰੀ ਨੇ ਦੁਰਲਭ ਸਿੱਖ ਸਾਹਿਤ ਤੇ ਵਿਰਸੇ ਨੂੰ ਡਿਜੀਟਲ ਰੂਪ ਵਿਚ ਸੰਭਾਲਣ ਹਿੱਤ ਸ਼ਾਲਾਘਾਯੋਗ ਪ੍ਰਾਪਤੀਆਂ ਕੀਤੀਆਂ ਹਨ। ਇਹ ਵੀ ਪਤਾ ਲੱਗਿਆ ਹੈ ਕਿ ਅਮਰੀਕਾ ਵਿਚ ਜਾ ਵਸੇ ਕਿਸੇ ਗੁਰਮੁਖ ਸੱਜਣ ਨੇ ਸਿਖ ਜਗਤ ਦੀ ਹਰ ਪੁਸਤਕ ਇਕੱਤਰ ਕਰਨ ਦਾ ਬੀੜਾ ਚੁਕਿਆ ਹੋਇਆ ਹੈ ਤੇ ਪ੍ਰਾਪਤ ਜਾਣਕਾਰੀ ਅਨੁਸਾਰ ਉਸ ਦੇ ਨਿੱਜੀ ਪੁਸਤਕਾਲੇ ਵਿਚ ਜ਼ਿਕਰਯੋਗ ਗਿਣਤੀ ਵਿਚ ਪੁਸਤਕਾਂ ਹਨ। ਪੰਜਾਬ ਵਿਚ ਹੋਰ ਬਹੁਤ ਸਾਰੀਆਂ ਨਿੱਜੀ ਲਾਇਬ੍ਰੇਰੀਆਂ ਹਨ।

ਉਪਰੋਕਤ ਹਵਾਲੇ ਦੇਣ ਦਾ ਮੰਤਵ ਹੈ ਕਿ ਵੱਖ ਵੱਖ ਲਾਇਬ੍ਰੇਰੀਆਂ ਜਾਂ ਸਥਾਨਾਂ ਤੇ ਪਈਆਂ ਸਿੱਖ ਲਿਖਤਾਂ ਦੀ ਇਕ ਸਾਂਝੀ ਸੂਚੀ ਤਿਆਰ ਹੋਵੇ। ਇਸ ਵਿਚ ਪੁਸਤਕ ਲੇਖਕ, ਅਨੁਵਾਦਕ, ਸੰਪਾਦਕ ਦਾ ਨਾਂ, ਪੰਨੇ, ਛਪਾਈ ਸਾਲ ਪ੍ਰਕਾਸ਼ਨ ਦੇ ਵੇਰਵੇ ਨਾਲ ਇਹ ਜਾਣਕਾਰੀ ਵੀ ਹੋਵੇ ਕਿ ਇਹ ਪੁਸਤਕ ਕਿਸ ਲਾਇਬ੍ਰੇਰੀ ਵਿਚ ਕਿਸ ਨੰਬਰ ਤੇ ਦਰਜ ਹੈ। ਇਸ ਤੋਂ ਅਗਲਾ ਪੜਾਅ ਜਾਂ ਨਿਸ਼ਾਨਾ ਇਨ੍ਹਾਂ ਸਾਰੀਆਂ ਲਿਖਤਾਂ ਨੂੰ ਇਕ ਵਿਸ਼ਾਲ ਲਾਇਬ੍ਰੇਰੀ ਦੇ ਰੂਪ ਵਿਚ ਸ੍ਰੀ ਅੰਮ੍ਰਿਤਸਰ ਜਾਂ ਸ੍ਰੀ ਅਨੰਦਪੁਰ ਸਾਹਿਬ ਜਾਂ ਖ਼ਾਲਸਾ ਪੰਥ ਵਲੋਂ ਪਰਵਾਨਿਤ ਕਿਸੇ ਥਾਂ ਇਕੱਤਰ ਕਰਨਾ ਹੈ। ਇਹ ਅਜਿਹੀ ਥਾਂ ਹੋਵੇ ਜਿਥੇ ਦੁਨੀਆਂ ਭਰ ਵਿਚੋਂ ਕੋਈ ਖੋਜਾਰਥੀ ਆ ਕੇ ਅਧਿਐਨ ਕਰ ਸਕੇ ਅਤੇ ਉਸ ਲਈ ਲੋੜੀਦੀਆਂ ਸਹੂਲਤਾਂ ਵੀ ਹੋਣ। ਇਸ ਤਰ੍ਹਾਂ ਸਿੱਖ ਲਿਖਤਾਂ ਦੀ ਸਾਂਝੀ ਸੂਚੀ ਵੈਬਸਾਈਟ ਉਪਰ ਪਾਉਣੀ ਚਾਹੀਦੀ ਹੈ ਤਾਂ ਜੋ ਦੂਰ ਬੈਠਿਆਂ ਨੂੰ ਜਾਣਕਾਰੀ ਪ੍ਰਾਪਤ ਕਰਨ ਵਿਚ ਸੌਖ ਰਹੇ। ਇਸ ਤੋਂ ਅਗਲਾ ਨਿਸ਼ਾਨਾ ਇਕ ਅਜਿਹਾ ਕੇਂਦਰ ਹੋਣਾ ਚਾਹੀਦਾ ਹੈ ਜਿਥੋਂ ਟੈਲੀਫੋਨ (ਟੌਲ ਫਰੀ) ਰਾਹੀਂ ਕੋਈ ਵੀ ਪਾਠਕ ਕਿਸੇ ਸਿੱਖ ਲਿਖਤ ਬਾਰੇ ਪੁਛ -ਗਿੱਛ ਕਰ ਸਕੇ। ਅੱਜ ਦੇ ਕੰਪਿਊਟਰ ਯੁੱਗ ਵਿਚ ਸਾਰੀਆਂ ਲਾਇਬ੍ਰੇਰੀਆਂ ਦੀਆਂ ਸੂਚੀਆਂ ਨੂੰ ਇਕ ਥਾਂ ਕਰਨਾ ਬਹੁਤ ਆਸਾਨ ਹੈ। ਲੋੜ, ਸਾਂਝੀ ਨੀਤੀ ਤਿਆਰ ਕਰਕੇ ਅਮਲ ਵਿਚ ਲਿਆਉਣ ਦੀ

ਹੈ। ਇਸ ਕਾਰਜ ਲਈ ਯੋਗ ਵਿਦਵਾਨਾਂ ਦਾ ਇਕ ਪੈਨਲ ਵੀ ਤਿਆਰ ਕੀਤਾ ਜਾ ਸਕਦਾ ਹੈ। ਸਮੁਚੀਆਂ ਸਿਖ ਲਿਖਤਾਂ ਨੂੰ ਸੰਭਾਲਣ ਲਈ ਨਿਭਾਇਆ ਗਿਆ ਸਾਡਾ ਇਹ ਕੌਮੀ ਫਰਜ਼ ਆਉਣ ਵਾਲੀਆਂ ਪੀੜ੍ਹੀਆ ਲਈ ਲਾਹੇਵੰਦ ਹੋਵੇਗਾ।

ਕੁਝ ਕੁ ਮਹੱਤਵਪੂਰਨ ਪੁਸਤਕ ਸੂਚੀਆਂ ਦੇ ਨਾਮ ਇਸ ਤਰ੍ਹਾਂ ਹਨ;

1. ਸੂਚੀ ਪੁਰਾਤਨ ਖਰੜਿਆਂ (ਪੰਨੇ 48) ਸ਼੍ਰੋ.ਗੁ.ਪ੍ਰ.ਕਮੇਟੀ ਸ੍ਰੀ ਅੰਮ੍ਰਿਤਸਰ
2. ਸੂਚੀ ਪੱਤਰ ਪੰਜਾਬੀ (ਪੰਨਾ 119) ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ
3. ਪੰਜਾਬੀ ਪੁਸਤਕਾਂ ਦੀ ਸੂਚੀ (ਪੰਨੇ 117) ਚੀਫ ਖ਼ਾਲਸਾ ਦੀਵਾਨ
4. ਪੰਜਾਬੀ ਪ੍ਰਕਾਸ਼ਨਾ ਦੀ ਸੂਚੀ ਭਾਗ ਪਹਿਲਾ (ਪੰਨੇ 752) ਭਾਗ ਦੂਜਾ (926)
5. ਅਮੋਲਕ ਲਾਲਟੈਣਾਂ
6. ਮੋਹਨ ਸਿੰਘ ਵੈਦ ਲਾਇਬ੍ਰੇਰੀ ਸੂਚੀ
7. ਭਾਸ਼ਾ ਵਿਭਾਗ ਹਵਾਲਾ ਲਾਇਬ੍ਰੇਰੀ ਦੇ ਹੱਥ ਲਿਖਤ ਗ੍ਰੰਥਾਂ ਦੀ ਵਿਵਰਣਾਤਮਕ ਸੂਚੀ (568)
8. A Bibliography of the Punjab: Dr. Ganda Singh, p. 246.
9. Si,h Studies (A Classified Bibliography) : Ha,a m Singh, p. 241.
10. Catalogue of Punjabi printed boo,s in British Library, London.
11. List of Manuscripts : (Si,h History Society, ,halsa College, A mritsar.)

ਗੁਰਮੁਖੀ ਵਿਚ ਰਚੀਆਂ ਗਈਆਂ ਲਿਖਤਾਂ ਤੋਂ ਇਲਾਵਾ ਅੰਗ੍ਰੇਜ਼ੀ, ਉਰਦੂ, ਹਿੰਦੀ ਤੇ ਫ਼ਾਰਸੀ ਵਿਚ ਅਣਗਿਣਤ ਪੁਸਤਕਾਂ ਹਨ ਜਿਨ੍ਹਾਂ ਵਿਚ ਸਿੱਖ ਧਰਮ ਦਰਸ਼ਨ ਤੇ ਇਤਿਹਾਸ ਦਾ ਵਰਣਨ ਹੈ। ਮੇਰੇ ਇਕ ਸਵਰਗਵਾਸੀ ਦੋਸਤ ਡਾ. ਤਾਰਿਕ ਕਿਫ਼ਾਇਤਉਲਾ ਨੇ ਇਕ ਵਾਰ ਚਾਰ ਜਿਲਦਾਂ ਵਿਚ ਫ਼ਾਰਸੀ ਦੀ ਇਕ ਪੁਸਤਕ ਮੈਨੂੰ ਵਿਖਾਈ ਤੇ ਉਸ ਨੇ ਮੈਨੂੰ ਦੱਸਿਆ ਕਿ ਇਸ ਵਿਚ ਇਕ ਹਿੱਸੇ ਦਾ ਨਾਮ 'ਸਿੱਖੋਂ ਕਾ ਅਹਿਦ' ਹੈ। ਅੰਗ੍ਰੇਜ਼ ਲਿਖਾਰੀਆਂ ਦੁਆਰਾ ਲਿਖੀਆਂ ਪੁਸਤਕਾਂ ਵਿਚ ਪੰਜਾਬ ਦੇ ਇਤਿਹਾਸ ਬਾਰੇ ਵੱਡਮੁਲੀ ਜਾਣਕਾਰੀ ਹੈ। A History of Indigenous Education in Punjab ਵਿਚ 1857 ਤੋਂ 1882 ਵਿਚ ਅਜਿਹੇ ਵਿਦਿਅਕ ਅੰਕੜੇ ਦਰਜ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਕਿਸ ਪਿੰਡ ਵਿਚ ਕਿੰਨੇ ਬੱਚੇ ਪੜ੍ਹਦੇ ਸਨ ਤੇ ਅਧਿਆਪਕ (ਪੁਜਾਰੀ, ਭਾਈ ਜਾਂ ਮੌਲਵੀ) ਦਾ ਨਾਂ ਕੀ ਸੀ– ਆਦਿ। ਇਸੇ ਤਰ੍ਹਾਂ ਰੁ ।ਰੁ ।ਰੁ .ਚਠਲ;.ਖ ਦੀ 1854 ਵਿਚ ਲਿਖੀ ਪੁਸਤਕ Journal of a cavalary officer including the Memorable Sikh Campaign of 1845-46 ਵਿਚ ਲੇਖਕ ਨੇ ਅੱਖੀ ਡਿੱਠੇ ਹਾਲਾਤ ਦਰਜ ਕੀਤੇ ਹਨ। ਅਜਿਹੀਆਂ ਲਿਖਤਾਂ ਨੂੰ ਅੰਗ੍ਰੇਜ਼ੀ ਤੋਂ ਪੰਜਾਬੀ ਵਿਚ ਅਨੁਵਾਦ ਕਰਵਾਉਣਾ ਖ਼ਾਲਸਾ ਜਗਤ ਦਾ ਕੌਮੀ ਫ਼ਰਜ਼ ਬਣਦਾ ਹੈ।

ਇਸ ਤੱਥ ਤੋਂ ਅਸੀ ਸਾਰੇ ਜਾਣੂ ਹਾਂ ਕਿ ਸੰਤਾਲੀ ਦੀ ਵੰਡ ਵਿਚ ਲੱਖਾਂ ਕੀਮਤੀ ਜਾਨਾਂ ਦਾ ਅਜਾਈਂ ਘਾਣ ਹੋਇਆ। ਇਸੇ ਤਰ੍ਹਾਂ ਅਬਾਦੀ ਦੀ ਅਦਲਾ ਬਦਲੀ ਵਿਚ ਗੁਰਮੁਖੀ

ਤੇ ਉਰਦੂ ਦੀਆਂ ਲਿਖਤਾਂ ਦੇ ਨਾਲ ਹੋਰ ਲਿਖਤਾਂ ਦਾ ਵੀ ਨੁਕਸਾਨ ਹੋਇਆ। ਇਸ ਸਬੰਧੀ ਵਿਸਥਾਰ ਵਿਚ ਜਾਣਾ ਇਥੇ ਯੋਗ ਨਹੀ ਹੋਵੇਗਾ। ਗੁਰਮੁਖੀ ਦੀਆਂ ਕਿਤਾਬਾਂ ਲਾਹੌਰ ਅਤੇ ਸੱਖਰ (ਸਿੰਧ) ਵਿਚ ਛਪਦੀਆਂ ਹੋਣ ਦੇ ਪਰਤੱਖ ਸਬੂਤ ਮਿਲਦੇ ਹਨ। ਮੇਰੇ ਘੱਟ ਅਧਿਐਨ ਦੇ ਮੁਤਾਬਕ ਬਹੁਤ ਸਾਰੀਆਂ ਸਿੱਖ ਲਿਖਤਾਂ ਅਜਿਹੀਆਂ ਵੀ ਹਨ ਜੋ ਦੁਬਾਰਾ ਨਹੀਂ ਛਪੀਆਂ ਤੇ ਜਿਨ੍ਹਾਂ ਦੀਆਂ ਸ਼ਾਇਦ ਹੁਣ ਬਹੁਤ ਘੱਟ ਕਾਪੀਆਂ ਹੋਣ ਜਾਂ ਇਕ ਕਾਪੀ ਵੀ ਨਾ ਹੋਵੇ,ਜਿਵੇਂ

1. ਖਾਲਸਾ ਸੁਧਾਰ ਤਰੂ (1859 ਈ.) ਪੰਨੇ 238; ਭਾਈ ਅਵਤਾਰ ਸਿੰਘ
2. ਦਸਤੂਰੁਲ ਅਮਲ ਦਰਬਾਰ ਸਾਹਿਬ-1859
3. ਗੁਰ ਦਰਸ਼ਨ ਸ਼ਾਸਤ੍ਰ (1869) ਪੰਨੇ 236 : ਭਾਈ ਅਵਤਾਰ ਸਿੰਘ
4. ਤਵਾਰੀਖ ਪੰਜਾਬ (ਲਿਖਾਰੀ ਗੋਦਮ ਸਿੰਘ) 1893 ਪੰਨੇ 22
5. ਨਿਰਮਲ ਪ੍ਰਭਾਕਰ ਅਤੇ ਸਿੱਖੀ ਪ੍ਰਭਾਕਰ (ਨਿਹਾਲ ਸਿੰਘ ਸੰਤ)1902 (338 ਪੰਨੇ)
6. ਸ੍ਰੀ ਗੁਰਮਤਿ ਦਿਗ ਵਿਜੈ (1903)ਪੰਨੇ 166
7. ਸ੍ਰੀ ਗੁਰਦੁਆਰੇ ਦਰਸ਼ਨ (1923) ਪੰਨੇ 664-ਠਾਕਰ ਸਿੰਘ ਗਿਆਨੀ
8. ਖ਼ਾਲਸਾ ਧਰਮ ਸ਼ਾਸਤਰ (1924)ਪੰਨੇ 297 ਸੋਢੀ ਰਾਮ ਨਾਰਾਇਣ ਸਿੰਘ,ਸ੍ਰੀ ਅਨੰਦਪੁਰ ਸਾਹਿਬ
9. ਗਿਆਨ ਮਾਰਗ (1935) ਪੰਨੇ 350- ਹਜ਼ੂਰਾ ਸਿੰਘ ਗਿਆਨੀ
10. ਪੰਥਕ ਉਨਤੀ (1936)- ਭਾਈ ਆਤਮਾ ਸਿੰਘ
11. ਪੰਥ ਮਿਲੌਨੀ
12. ਅਕਾਲੀ ਨਜ਼ਾਰੇ (ਪੰਨੇ 155)-ਸੁੰਦਰ ਸਿੰਘ ਗਿਆਨੀ

ਇਹ ਤੇ ਕੁਝ ਕੁ ਨਾਂ ਹਨ, ਪਰੰਤੂ ਖੋਜ ਕਰਕੇ ਸਭ ਦੀ ਸੂਚੀ ਤਿਆਰ ਕਰਨੀ ਤੇ ਸੰਭਾਲਣ ਲਈ ਖਾਲਸਾ ਜੀ ਨੂੰ ਸੁਚੇਤ ਹੋਣਾ ਚਾਹੀਦਾ ਹੈ।

ਹੱਥ ਲਿਖਤ ਸਾਹਿਤ ਦਾ ਵੀ ਕੁਝ ਹਿੱਸਾ ਅਜੇ ਛਪਣਯੋਗ ਹੈ। ਇਹ ਹੱਥ ਲਿਖਤ ਸਾਹਿਤ-ਸਿੱਖ ਰੈਂਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਭਾਸ਼ਾ ਵਿਭਾਗ ਦੀ ਰੈਂਫਰੈਂਸ ਲਾਇਬ੍ਰੇਰੀ (ਉਪਰ ਸੂਚੀ ਨੰ. 7) ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ ਤੇ ਯੂਨੀਵਰਸਿਟੀਆਂ/ਅਜਾਇਬ ਘਰਾਂ ਤੋਂ ਇਲਾਵਾ ਡੇਰਿਆ ਅਤੇ ਨਿੱਜੀ ਤੌਰ ਤੇ ਘਰਾਂ ਵਿਚ ਪਿਆ ਹੋਇਆ ਹੈ। ਸ਼ਮਸ਼ੇਰ ਸਿੰਘ ਅਸ਼ੋਕ ਨੇ ਸਾਰੇ ਥਾਵਾਂ ਤੇ ਘੁੰਮ ਕੇ ਪੂਰਵੇ ਵੇਰਵਿਆਂ ਵਾਲੀਆਂ ਦੋ ਪੁਸਤਕਾਂ-ਪੰਜਾਬੀ ਹੱਥ ਲਿਖਤਾਂ ਭਾਗ 1 ਤੇ 2 ਤਿਆਰ ਕੀਤੀਆਂ ਸਨ ਜਿਨ੍ਹਾਂ ਨੂੰ ਭਾਸ਼ਾ ਵਿਭਾਗ ਵਲੋਂ ਪ੍ਰਕਾਸ਼ਤ ਕੀਤਾ ਗਿਆ ਸੀ। ਇਹ ਵੀ ਵਖਰੇ ਖੋਜ ਪੱਤਰ ਦਾ ਵਿਸ਼ਾ ਹੈ। ਪਰੰਤੂ ਇਨ੍ਹਾਂ ਸਬੰਧੀ ਪੂਰੀ ਖੋਜ ਕਰਕੇ ਇਨ੍ਹਾਂ ਵਿਚੋਂ ਮਹੱਤਵਪੂਰਨ ਨੂੰ ਪੁਸਤਕ ਰੂਪ ਦੇਣਾ ਸਾਡਾ ਕੌਮੀ ਫ਼ਰਜ਼ ਹੈ। ਇਨ੍ਹਾਂ ਸਤਰਾਂ ਦੇ ਲੇਖਕ ਵਲੋਂ ਅਣਛਪੇ ਸਾਹਿਤ ਵਿਚੋਂ ਇਕ ਅਜਿਹੀ ਪੁਸਤਕ ਨੂੰ ਸੰਪਾਦਿਤ ਕੀਤਾ ਜਾ ਰਿਹਾ ਹੈ ਜਿਸ ਵਿਚ ਜਾਤਰੂ ਤੇ ਲੇਖਕ ਭਾਈ ਧੰਨਾ ਸਿੰਘ ਚਹਿਲ ਪਟਿਆਲਵੀ ਨੇ ਗੁਰਦੁਆਰਿਆਂ ਦੀ ਯਾਤਰਾ ਕਰਕੇ ਇਤਿਹਾਸ ਲਿਖਿਆ ਹੈ। ਭਾਈ ਧੰਨਾ ਸਿੰਘ ਚਹਿਲ ਪਟਿਆਲਵੀ ਨੇ 11 ਮਾਰਚ 1930 ਤੋਂ 2

ਮਾਰਚ 1935 ਤੱਕ ਲਗਾਤਾਰ ਸਾਈਕਲ ਉਪਰ ਹਸਨ ਅਬਦਾਲ, ਪਿਸ਼ਾਵਰ ਤੇ ਜਮਰੌਦ ਤੋਂ ਪਟਨਾ ਸਾਹਿਬ,ਢਾਕਾ ਤੇ ਚਿਟਾਗਾਂਗ ਤੱਕ ਅਤੇ ਸ੍ਰੀ ਹਜ਼ੂਰ ਸਾਹਿਬ ਤੋਂ ਨਾਨਕ ਮਤਾ ਤੇ ਕਸ਼ਮੀਰ ਤੱਕ ਦੇ ਗੁਰਦੁਆਰਿਆਂ ਦਾ ਇਤਿਹਾਸ, ਮੌਜੂਦਾ ਹਾਲਤ ਗੁਰਦੁਆਰੇ ਦੇ ਨਾਂ ਜਗੀਰਾਂ-ਜਾਇਦਾਦਾਂ ਦੇ ਵੇਰਵਿਆਂ ਨਾਲ ਫੋਟੋਗਰਾਫ਼ੀ ਵੀ ਕੀਤੀ ਹੈ। ਹਥ ਲਿਖਤ ਅੱਠ ਡਾਇਰੀਆਂ ਦੇ 3100 ਕੁ ਪੰਨਿਆਂ ਦੀ ਇਹ ਲਿਖਤ ਵੱਡੇ ਵੱਡੇ ਆਕਾਰ ਵਿਚ ਇਕ ਹਜ਼ਾਰ ਪੰਨਿਆਂ ਦੀ ਬਣ ਰਹੀ ਹੈ।

ਅਖੀਰ ਵਿਚ ਮੈਂ ਸਮੂਹ ਸਿੱਖ ਜਗਤ ਦੀਆਂ ਜੱਥੇਬੰਦੀਆਂ ਤੇ ਪੰਥ ਦਰਦੀਆਂ ਨੂੰ ਅਪੀਲ ਕਰਦਾ ਹਾਂ ਕਿ ਉਹ ਪੁਰਾਤਨ ਸਿੱਖ ਲਿਖਤਾਂ ਨੂੰ ਸੰਭਾਲਣ, ਪ੍ਰਕਾਸ਼ਤ ਕਰਨ ਤੇ ਪ੍ਰਚਾਰ ਕਰਨ ਲਈ ਪੰਥਕ ਉਨਤੀ ਵਿਚ ਆਪਣਾ ਯੋਗਦਾਨ ਪਾਉਣ । ਇਹ ਕਾਰਜ ਪੰਜਾਬੀ ਲਈ ਕੰਮ ਕਰ ਰਹੀਆਂ ਯੂਨੀਵਰਸਿਟੀਆਂ, ਭਾਸ਼ਾ ਵਿਭਾਗ, ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਚੋਣਵੀਆਂ ਸਾਹਿਤਕ ਜੱਥੇਬੰਦੀਆਂ ਅਤੇ ਸਮਰਪਿਤ ਭਾਵਨਾ ਵਾਲੇ ਲੇਖਕਾਂ ਦੀ ਇਕ ਸਾਂਝੀ ਕੇਂਦਰੀ ਕਮੇਟੀ ਬਣਾ ਕੇ ਅਮਲ ਵਿਚ ਲਿਆਂਦਾ ਜਾ ਸਕਦਾ ਹੈ।

# ਗੁਰਬਾਣੀ ਲਿਖਣ-ਸੇਵਾ : ਇਤਿਹਾਸਕ ਵਿਵਰਨ

**ਗੁਰਮੇਲ ਸਿੰਘ***

ਸਿੱਖ ਚਿੰਤਨ ਅਨੁਸਾਰ ਸੇਵਾ ਦੇ ਅਨੇਕ ਸੰਦਰਭ, ਖੇਤਰ ਅਤੇ ਪੱਖ ਹਨ। ਜਦੋਂ ਛਾਪਾਖਾਨਾ ਨਹੀਂ ਸੀ, ਤਦੋਂ ਹਥਾਂ ਨਾਲ ਗੁਰਬਾਣੀ ਦੇ ਉਤਾਰੇ ਕੀਤੇ ਜਾਂਦੇ ਸਨ ਤੇ ਇਸ ਮਹਾਨ ਕਾਰਜ ਨੂੰ ਬੜੇ ਉਤਮ ਦਰਜੇ ਦੀ ਸੇਵਾ ਸਮਝ ਕੇ ਕੀਤਾ ਜਾਂਦਾ ਸੀ। ਜਿਵੇਂ ਕਿ ਸੰਬੰਧਿਤ ਥਾਂ ਵੇਖਿਆ ਜਾਵੇਗਾ, ਇਸ ਸੇਵਾ ਨੂੰ ਛਾਪੇ ਦੀ ਅਤਿ-ਆਧੁਨਿਕ ਵਿਕਸਤ ਤਕਨੀਕਾਂ ਦੇ ਹੁੰਦਿਆਂ ਹੋਇਆਂ ਹੁਣ ਵੀ ਸ਼ਰਧਾਵਾਨ ਗੁਰਸਿਖਾਂ ਦੁਆਰਾ ਬੜੇ ਚਾਅ ਨਾਲ ਕੀਤਾ ਜਾਂਦਾ ਹੈ। ਪਹਿਲੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਲਿਖਣ ਵਾਲਿਆਂ (ਲੇਖਕਾਂ) ਨੂੰ (ਗੁਰਬਾਣੀ ਰੂਪ) 'ਨਾਮ' ਲਿਖਣ ਦੀ ਖੁਦ ਤਾਗੀਦ ਕਰਦੇ ਹਨ :

ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥[1]

ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਅਨੁਸਾਰ ਜਿਹੜੇ ਹੱਥ (ਗੁਰਬਾਣੀ ਰੂਪ) ਹਰਿਜਸੁ ਵਾਹਿਗੁਰੂ ਦੀ ਸਿਫਤ ਸਲਾਹ ਲਿਖਦੇ ਹਨ, ਉਹ ਸੋਹੰਦੇ ਹਨ; ਪਵਿਤਰ ਹਨ :

ਹਰਿਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ ॥[2]
ਹਰਿਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥[3]

ਉਕਤ ਬਚਨਾਂ ਤੋਂ ਸਪਸ਼ਟ ਹੈ ਕਿ ਹਰਿਜਸੁ (ਗੁਰਬਾਣੀ) ਲਿਖਣਾ ਸਿਖ ਚਿੰਤਨ ਅਨੁਸਾਰ ਅਤਿ ਉਤਮ ਸੇਵਾ ਹੈ। ਹੱਥਲੇ ਪਰਚੇ ਵਿਚ ਗੁਰਬਾਣੀ ਲਿਖਣ ਦੀ ਸੇਵਾ ਕਰਨ ਵਾਲੇ ਕੁੱਝ ਸ਼ਰਧਾਵਾਨ ਗੁਰਸਿੱਖ ਕਾਤਿਬਾਂ (ਲੇਖਾਰੀਆਂ) ਦੇ ਇਤਿਹਾਸਕ ਵੇਰਵੇ ਪੇਸ਼ ਕਰਨ ਦਾ ਮੁੱਢਲਾ ਜਿਹਾ ਜਤਨ ਕੀਤਾ ਜਾ ਰਿਹਾ ਹੈ, ਜਿਨ੍ਹਾਂ ਨੇ ਇਸ ਮਹਾਨ ਸੇਵਾ ਨੂੰ ਕਰਦਿਆਂ ਆਪਣਾ ਮਨੁਖਾ ਜਨਮ ਸਫਲਾ ਕੀਤਾ। ਵਿਸ਼ੇ ਦੇ ਥੀਮ ਉਤੇ ਆਉਣ ਤੋਂ ਪਹਿਲਾਂ ਵਿਸ਼ੇ ਦਾ ਘੇਰਾ, ਸੂਚਨਾ ਦੇ ਸਰੋਤ, ਸਰੋਤਾਂ ਵਿਚੋਂ ਮਿਲਦੀ ਸੂਚਨਾ ਦੇ ਸੁਭਾਅ (nature) ਆਦਿ ਬਾਰੇ ਜਾਣਨਾ ਜਰੂਰੀ ਹੈ ਤਾਂ ਕਿ ਹੱਥਲੀ ਕੋਸ਼ਿਸ਼ ਦੀਆਂ ਸੀਮਾਵਾਂ/ਸਮੱਸਿਆਵਾਂ ਧਿਆਨ ਵਿਚ ਰਹਿਣ।

## 1.1 ਘੇਰਾ ਤੇ ਸੰਬੋਧ :

ਪਰਚੇ ਦਾ ਘੇਰਾ, ਗੁਰਬਾਣੀ ਲਿਖਣ ਦੀ ਸੇਵਾ ਕਰਨ ਵਾਲੇ ਕੁਝ ਚੋਣਵੇਂ ਲੇਖਾਰੀਆਂ ਦੇ ਵੇਰਵੇ ਦੇਣ ਤਕ ਹੀ ਸੀਮਿਤ ਹੈ। ਇਥੇ ਵਧੇਰੇ ਕਰਕੇ ਅਜਿਹੇ ਨਾਂ ਅਤੇ ਸੰਬੰਧਿਤ ਵੇਰਵਿਆਂ ਦੀ ਤਲਾਸ਼ ਕੀਤੀ ਹੈ, ਜਿਹੜੇ ਤਲਾਸ਼ ਕਰਨ ਵਿਚ ਸੌਖੇ ਸਨ ਅਤੇ ਜਿਹੜੇ ਇਤਿਹਾਸ ਦੀ ਸਿਮਰਤੀ ਦਾ ਉਸ ਤਰ੍ਹਾਂ ਭਾਗ ਨਹੀਂ ਬਣੇ, ਜਿਵੇਂ ਉਹ ਬਣਨੇ ਚਾਹੀਦੇ ਸਨ। ਵਿਸਤ੍ਰਿਤ ਇਤਿਹਾਸਕ ਵੇਰਵਿਆਂ ਲਈ ਲੰਮਾ ਸਮਾਂ, ਉਚੇਰੀ ਬੌਧਿਕ ਯੋਗਤਾ ਅਤੇ

ਅਨੇਕ ਕਿਸਮ ਦੇ ਸਾਧਨਾਂ ਦੀ ਲੋੜ ਹੈ। ਇਸੇ ਤਰ੍ਹਾਂ ਬਹੁਪਰਤੀ-ਪੁਸ਼ਟੀ (cross-checking) ਵੀ ਨਹੀਂ ਕੀਤੀ ਜਾ ਸਕੀ। ਸਮੇਂ ਦੇ ਲਿਹਾਜ਼ ਨਾਲ ਪਰਚੇ ਦੀ ਸੀਮਾ ਗੁਰੂ-ਕਾਲ (1469) ਤੋਂ ਪੱਥਰ ਛਾਪੇ (20ਵੀਂ ਸਦੀ ਦੇ ਅਰੰਭ) ਤਕ ਰਖੀ ਹੈ। ਗੁਰਬਾਣੀ ਹੱਥ-ਲਿਖਤਾਂ ਤੋਂ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਨ ਹੱਥ-ਲਿਖਤ ਸਰੂਪਾਂ ਤੋਂ ਲਿਆ ਹੈ, ਚੋਣਵੀਆਂ ਬਾਣੀਆਂ ਦੇ ਉਤਾਰੇ ਨਹੀਂ। ਲਿਖਾਰੀ ਤੋਂ ਭਾਵ ਕਾਤਬ ਜਾਂ ਉਤਾਰਾਕਾਰ ਅਤੇ ਲੇਖਕ ਤੋਂ ਭਾਵ ਕਰਤਾ ਹੈ।

### 1.2 ਸਰੋਤ :

ਗੁਰਬਾਣੀ ਲਿਖਾਰੀਆਂ ਦੇ ਵੇਰਵੇ ਸਾਨੂੰ ਪ੍ਰਮੁਖ ਰੂਪ ਵਿਚ ਚਾਰ ਪ੍ਰਕਾਰ ਦੇ ਸਰੋਤਾਂ ਤੋਂ ਪ੍ਰਾਪਤ ਹੁੰਦੇ ਹਨ :

(1) ਗੁਰਮੁਖੀ ਗ੍ਰੰਥ, (2) ਮੌਖਿਕ, (3) ਬਹੁ-ਪ੍ਰਕਾਰੀ ਹੱਥ-ਲਿਖਤਾਂ ਅਤੇ (4) ਗੁਰੂ ਗ੍ਰੰਥ ਸਾਹਿਬ ਦੇ ਹੱਥ-ਲਿਖਤ ਸਰੂਪ।

ਗੁਰਬਾਣੀ ਲਿਖਾਰੀਆਂ ਦੇ ਜੀਵਨ ਵੇਰਵਿਆਂ ਲਈ ਸਾਡੇ ਕੋਲ ਇਕ ਮੁਲਵਾਨ ਸਰੋਤ ਗੁਰਮੁਖੀ ਦੇ ਗ੍ਰੰਥ ਹਨ, ਜਿਨ੍ਹਾਂ ਵਿਚੋਂ ਭਾਈ ਗੁਰਦਾਸ ਵਾਰਾਂ, ਜਨਮਸਾਖੀਆਂ, ਗੁਰਬਿਲਾਸ, ਮਹਿਮਾ ਪ੍ਰਕਾਸ਼, ਬੰਸਾਵਲੀਆਂ, ਸਿਖਾਂ ਦੀ ਭਗਤਮਾਲਾ, ਸੌ ਸਾਖੀ, ਪੰਥ ਪ੍ਰਕਾਸ਼, ਸ੍ਰੀ ਗੁਰੂ ਪਦ-ਪ੍ਰੇਮ ਪ੍ਰਕਾਸ਼, ਸੂਰਜ ਪ੍ਰਕਾਸ਼, ਗੁਰੂ ਕੀਆਂ ਸਾਖੀਆਂ ਆਦਿ ਪ੍ਰਮੁਖ ਹਨ।

ਮੌਖਿਕ ਸਰੋਤਾਂ ਵਿਚ ਡੇਰਿਆਂ, ਟਕਸਾਲਾਂ ਆਦਿ ਦੇ ਗਦੀਦਾਰ ਮਹੰਤ ਹੱਥ-ਲਿਖਤ ਭੰਡਾਰ ਸਥਾਨਾਂ ਦੇ ਰਖ-ਰਖਾਵ ਕਰਨ ਵਾਲੇ ਸਜਣ ਅਤੇ ਇਸ ਖੇਤਰ ਨਾਲ ਜੁੜੇ ਵਿਦਵਾਨ ਹਨ। ਸੂਚਨਾ ਦਾ ਇਹ ਬੜਾ ਕੀਮਤੀ ਸਰੋਤ ਹੈ, ਜਿਸ ਸੰਬੰਧੀ ਸਾਡੀਆਂ ਜ਼ਿੰਮੇਵਾਰ ਧਿਰਾਂ ਕੁਝ ਨਹੀਂ ਕਰ ਸਕੀਆਂ ਅਤੇ ਇਹ ਸਰੋਤ ਜਿਥੇ ਬਹੁਤ ਕੁਝ ਅਤੀਤ ਦਾ ਹਿਸਾ ਬਣ ਚੁਕਿਆ ਹੈ, ਉਥੇ ਰਹਿੰਦਾ-ਖੂੰਹਦਾ ਇਕ ਸਮੇਂ ਵਿਸ਼ੇਸ਼ ਉਤੇ ਆ ਕੇ ਹਮੇਸ਼ਾਂ ਲਈ ਬੀਤੇ ਦੇ ਗਰਭ ਵਿਚ ਚਲਾ ਜਾਵੇਗਾ। ਇਸੇ ਤਰ੍ਹਾਂ ਹੋਰ (ਪੰਜਾਬੀ/ਹਿੰਦੀ) ਸਾਹਿੱਤ ਨਾਲ ਸੰਬੰਧਿਤ ਹੱਥ-ਲਿਖਤਾਂ ਵਿਚੋਂ ਵੀ ਵੇਰਵੇ ਮਿਲ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਦੇ ਕਈ ਹੱਥ-ਲਿਖਤ ਉਤਾਰਿਆਂ ਦੇ ਅਰੰਭ/ਅਖੀਰ ਉਤੇ ਹੋਰ ਕਈ ਵੇਰਵਿਆਂ (ਜੋਤੀ-ਜੋਤਿ ਸਮਾਵਨੇ ਕੇ ਚਲਿਤ੍ਰ, ਸਿਆਹੀ ਕੀ ਵਿਧੀ, ਤਿਥਾਂ ਆਦਿ) ਨਾਲ ਕਾਤਬਾਂ ਦੇ ਨਾਂ, ਪਤੇ, ਤਿਥਾਂ ਆਦਿ ਮਿਲ ਜਾਂਦੇ ਹਨ। ਭਾਵੇਂ ਇਹ ਹਰੇਕ ਗੁਰਬਾਣੀ ਹੱਥ-ਲਿਖਤ ਉਤੇ ਨਹੀਂ, ਪਰ ਫਿਰ ਵੀ ਅਨੇਕ ਬੀੜਾਂ ਹਨ, ਜਿਨ੍ਹਾਂ ਉਤੇ ਵੇਰਵੇ ਮਿਲਦੇ ਹਨ। ਸਹੀ ਅਰਥਾਂ ਵਿਚ ਸਾਡੇ ਲਿਖਾਰੀਆਂ ਦੇ ਜੀਵਨ-ਸੋਮਿਆਂ ਦਾ ਇਹੋ ਪ੍ਰਮੁਖ ਸੋਮਾ ਹੈ।

### 1.3 ਵੇਰਵਿਆਂ ਦਾ ਸਰੂਪ ਤੇ ਸਮਸਿਆਵਾਂ :

ਇਸ ਖੇਤਰ ਦੀ ਮੁਖ ਸੀਮਾ ਵੇਰਵਿਆਂ ਦੀ ਅਨੁਪਲਬਧੀ ਹੈ, ਜਿਸ ਦੇ ਅਨੇਕ ਕਾਰਨਾਂ ਵਿਚੋਂ ਇਕ ਮੁਖ ਕਾਰਨ ਸਾਡੇ ਬਜ਼ੁਰਗਾਂ, ਸਾਧੂ-ਮਹਾਤਮਾਵਾਂ ਦੇ ਮਸਤ-ਮੌਲਾ ਜੀਵਨ ਸਨ। ਉਹ ਆਪਣਾ-ਆਪ ਜਤਾ ਕੇ ਖੁਸ਼ ਨਹੀਂ ਸਨ, ਸਗੋਂ ਗੁਪਤ ਰੂਪ ਵਿਚ ਪਿਛੇ ਰਹਿ ਕੇ ਸੇਵਾ ਕਰਨੀ ਹੀ ਫਰਜ਼ ਸਮਝਦੇ ਸਨ, ਇਸੇ ਕਰਕੇ ਅਨੇਕ ਲਿਖਤਾਂ ਵਿਚ ਉਨ੍ਹਾਂ ਦੇ ਨਾਂ, ਪਤੇ ਮਲੂਮ ਨਹੀਂ ਹੁੰਦੇ। ਬਹੁਤ ਸਾਰੇ ਵਿਦਵਾਨ ਲੇਖਾਰੀ ਸ਼ਰਧਾ ਭਾਵਨਾ ਤਹਿਤ ਆਪਣੇ

ਨਾਂ ਦੀ ਥਾਂ, ਆਪਣੇ ਅਧਿਆਪਕ, ਗੁਰੂ ਜਾਂ ਵਡੇਰੇ ਦਾ ਨਾਂ ਲਿਖਤ ਨੂੰ ਅਰਪਿਤ ਕਰ ਦਿੰਦੇ ਸਨ, ਜਿਸ ਨਾਲ ਅਸਲ ਲੇਖਕ/ਲਿਖਾਰੀ ਦੀ ਪਛਾਣ ਲੁਪਤ ਹੋ ਜਾਂਦੀ ਸੀ।

ਜੁਗਗਰਦੀਆਂ ਤੇ ਸਾਂਭ-ਸੰਭਾਲ ਦੇ ਪੁਖਤਾ ਪ੍ਰਬੰਧ (ਜਿਹੜੇ ਕਿ ਸਾਡੇ ਹਾਲੇ ਵੀ ਨਹੀਂ ਹਨ) ਨਾ ਹੋਣ ਕਾਰਨ ਅਨੇਕ ਹੱਥ-ਲਿਖਤ ਰਚਨਾਵਾਂ ਦੇ ਅਗਲੇ-ਪਿਛਲੇ ਪਰਚੇ ਭੁਰ ਜਾਂ ਪਾਟ ਗਏ, ਜਿਸ ਨਾਲ ਹੋਰ ਕਈ ਵੇਰਵਿਆਂ ਸਮੇਤ ਲੇਖਕਾਂ/ਲਿਖਾਰੀਆਂ ਦੇ ਨਾਂ, ਪਤੇ ਵੀ ਹਮੇਸ਼ਾਂ ਲਈ ਖਤਮ ਹੋ ਗਏ। ਸਿੱਖ ਪੰਥ ਆਪਣੀ ਜੰਮਣ-ਪੀੜਾ ਤੋਂ ਹੁਣ ਤਕ ਜਿਸ ਕਿਸਮ ਦੀ ਲਹੂ-ਡੋਲਵੀਂ ਜਦੋ-ਜਹਿਦ ਕਰਦਾ ਆਇਆ ਹੈ, ਉਸ ਨਾਲ ਬਹੁਤ ਕੁਝ ਨਸ਼ਟ ਹੋ ਗਿਆ ਅਤੇ ਬਹੁਤ ਕੁਝ ਬੀਤੇ ਦੇ ਗਰਭ ਵਿਚ ਚਲਾ ਗਿਆ। ਕਈ ਕਾਰਨਾਂ ਕਰਕੇ ਨਾਵਾਂ, ਸੰਮਤਾਂ ਆਦਿ ਵਿਚ ਜਾਲਸਾਜੀਆਂ ਵੀ ਹੁੰਦੀਆਂ ਰਹੀਆਂ। ਕਰੀਬਨ ਦੋ ਸਦੀਆਂ ਗੁਰਬਾਣੀ ਲਿਖਾਰੀਆਂ ਦਾ ਕੇਂਦਰ ਰਿਹਾ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਦਾ 'ਬੁੰਗਾ ਲਿਖਾਰੀਆਂ' ਬਾਰੇ ਪ੍ਰਸਿੱਧ ਹੈ ਕਿ ਲਿਖਾਰੀਆਂ ਦੁਆਰਾ ਬੀੜਾਂ ਦੇ ਅੰਤ ਵਿਚ ਵਾਧੂ ਸੂਚਨਾਵਾਂ ਦੀ ਭਰਮਾਰ ਰੋਕਣ ਲਈ ਸਿਆਣੇ ਆਗੂਆਂ ਨੂੰ ਇਹ ਹਦਾਇਤ ਕਰਨੀ ਪਈ ਕਿ ਮੂਲ ਬਾਣੀ ਬਿਨਾਂ ਹੋਰ ਕੁਝ ਵੀ ਲਿਖਣ/ਸ਼ਾਮਿਲ ਕਰਨ ਵਾਲੇ ਨੂੰ 'ਤਨਖਾਹੀਆ' ਕਰਾਰ ਦਿੱਤਾ ਜਾਵੇਗਾ, ਫਲਸਰੂਪ 'ਤਨਖਾਹ' ਦੇ ਡਰ ਤੋਂ ਲਿਖਾਰੀਆਂ ਨੇ ਨਾਂ, ਪਤੇ, ਸੰਨ-ਸੰਮਤ ਆਦਿ ਦੇਣੇ ਵੀ ਛੱਡ ਦਿੱਤੇ। ਇਸ ਪ੍ਰਕਾਰ ਦੀਆਂ ਪ੍ਰਸਥਿਤੀਆਂ ਤੋਂ ਇਲਾਵਾ ਵੇਰਵੇ ਵੀ ਪੂਰੇ ਦੇਣ ਦਾ ਰਿਵਾਜ ਨਹੀਂ ਸੀ, ਸਿਰਫ਼ ਸੰਪਰਦਾਇ, ਪਰੰਪਰਾ ਜਾਂ ਪਿੰਡ ਆਦਿ ਦੀ ਸੂਚਨਾ ਦੇਣੀ ਹੀ ਕਾਫੀ ਸਮਝੀ ਗਈ।

ਸਮੇਂ ਨਾਲ ਕਈ ਨਾਂ-ਥਾਂ ਬਦਲ ਗਏ, ਹੁਣ ਪੁਰਾਣੇ ਨਾਂ ਫੋਲਣੇ 'ਖਾਲਾ ਜੀ ਦਾ ਵਾੜਾ' ਨਹੀਂ। ਅਲੰਕਾਰਕ ਜਾਂ ਰੂਪਕੀ-ਢੰਗ ਨਾਲ ਦਿਤੇ ਵੇਰਵੇ ਇਕ ਆਪਣੀ ਪ੍ਰਕਾਰ ਦੀ ਹੀ ਸਮਸਿਆ ਬਣੇ ਹੋਏ ਹਨ, ਜਿਵੇਂ ਗੁਰੂ ਗ੍ਰੰਥਿ ਸਾਹਿਬ ਦੀਆਂ ਕਈ ਹੱਥ-ਲਿਖਤਾਂ ਵਿਚ ਲਿਖਣ-ਸਥਾਨ ਦਾ ਸੰਕੇਤ 'ਸਤਲੁਜ ਜਮੁਨਾ ਮਧ' ਕਰਕੇ ਆਉਂਦਾ ਹੈ, ਅਜਿਹੇ ਸੰਕੇਤਾਂ/ ਵਾਕੰਸ਼ਾਂ ਨੂੰ ਸੁਲਝਾਉਣਾ ਸਰਲ ਕੰਮ ਨਹੀਂ। ਇਨ੍ਹਾਂ ਤੋਂ ਬਿਨ੍ਹਾਂ ਇਕ ਤੋਂ ਵਧੇਰੇ ਨਾਵਾਂ ਦਾ ਸਮਾਨ ਹੋਣਾ, ਇਕ ਤੋਂ ਵਧੇਰੇ ਲਿਖਾਰੀਆਂ ਦੇ ਨਾਂ ਹੋਣ ਦੀ ਸੂਰਤ ਵਿਚ ਮੁਖੀ ਨਾ ਲਭਣਾ ਆਦਿ ਵੀ ਕਈ ਸਮਸਿਆਵਾਂ ਹਨ। ਇਨ੍ਹਾਂ ਸਭ ਨੂੰ ਇਕ ਵਿਉਂਤ ਰਾਹੀਂ ਲੰਮੇ ਸਮੇਂ ਵਿਚ ਹੀ ਇਕ ਸੀਮਾ ਤਕ ਨਜਿਠਿਆ ਜਾ ਸਕਦਾ ਹੈ।

2.1 ਇਤਿਹਾਸ ਤੋਂ ਇਹ ਸਿਧ ਹੈ ਕਿ ਗੁਰੂ ਨਾਨਕ ਦੇਵ ਜੀ ਖੁਦ ਆਪਣੀ ਬਾਣੀ ਆਪ ਲਿਖ ਕੇ ਸੰਭਾਲਿਆ ਕਰਦੇ ਸਨ। ਗੁਰੂ ਜੀ ਇਸ ਬਾਰੇ ਕਿੰਨੇ ਸੁਚੇਤ ਸਨ, ਇਸ ਸੰਬੰਧੀ ਉਹ ਖੁਦ ਹੀ ਦਸਦੇ ਹਨ ਕਿ 'ਬੋਲਿ' (ਮੌਖਿਕ ਪਰੰਪਰਾ) ਖਤਮ ਹੋ ਜਾਣ ਵਾਲੀ 'ਵਸਤੂ' ਹੈ, ਲਿਖਤ ਸਦਾ ਥਿਰ ਰਹਿੰਦੀ ਹੈ :

ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ॥[4]

'ਸਬਦੁ' ਦਾ 'ਨਿਸਾਨ' ਲਿਖਤ ਰਾਹੀਂ ਹੀ ਕਾਇਮ ਰਹਿੰਦਾ ਹੈ :

ਲਿਖਤੁ ਮਿਟੈ ਨਹੀ ਸਬਦੁ ਨੀਸਾਨਾ॥[5]

ਭਾਈ ਗੁਰਦਾਸ ਜੀ ਦਸਦੇ ਹਨ ਕਿ ਮੱਕੇ ਦੀ ਫੇਰੀ (ਉਦਾਸੀ) ਸਮੇਂ ਉਨ੍ਹਾਂ ਦੇ ਬੋਝੇ

ਵਿਚ ਇਕ 'ਕਿਤਾਬ' ਸੀ (ਆਸਾ ਹਥਿ ਕਿਤਾਬ ਕਛੁ...) ਤੇ ਉਹ ਗੁਰਬਾਣੀ ਸੰਗ੍ਰਹਿ ਸੀ, ਜਿਹੜਾ ਉਨ੍ਹਾਂ ਖੁਦ ਲਿਖਿਆ ਤੇ ਭਗਤ-ਬਾਣੀ ਸੰਗ੍ਰਹਿਆਂ ਤੋਂ ਸੰਗ੍ਰਹਿਤ ਕੀਤਾ ਸੀ। ਇਤਿਹਾਸ ਦਸਦਾ ਹੈ ਕਿ ਕਈ ਯਾਤਰਾਵਾਂ ਸਮੇਂ ਗੁਰੂ ਸਾਹਿਬ ਦੇ ਕੁਝ ਲਿਖਾਰੀ ਵੀ ਨਾਲ ਸਨ, ਜਿਹੜੇ ਉਚਾਰੀ ਗਈ ਬਾਣੀ ਨੋਟ ਕਰ ਲੈਂਦੇ ਸਨ। ਇਨ੍ਹਾਂ ਵਿਚੋਂ ਕੁਝ ਦਾ ਜ਼ਿਕਰ ਇਸ ਤਰ੍ਹਾਂ ਹੈ :

**ਸੈਦੋ ਘੇਹੋ** : ਸੈਦੋ, ਖੁਆਜੇ ਪੀਰ ਦਾ ਭਗਤ ਸੀ, ਜਿਹੜਾ ਗੁਰੂ ਜੀ ਦੀ ਸ਼ਰਨ ਵਿਚ ਆ ਕੇ ਉਨ੍ਹਾਂ ਦਾ ਮੁਰੀਦ ਬਣ ਗਿਆ, ਇਸ ਦੇ ਨਾਂ ਨਾਲ ਜੁੜਿਆ 'ਘੇਹੋ' ਖਤਰੀਆਂ ਦੀ ਇਕ ਜਾਤੀ ਹੈ। ਜਦੋਂ ਗੁਰੂ ਜੀ ਨੇ ਦਖਣ ਦੀ ਉਦਾਸੀ ਸਮੇਂ ਮਛਿੰਦਰ ਆਦਿਕ ਸਿਧਾਂ ਨਾਲ ਗੋਸ਼ਟਿ ਕੀਤੀ ਤਾਂ ਉਚਰੀ ਗਈ ਬਾਣੀ ਇਸੇ ਨੇ ਹੀ ਲਿਖੀ। 'ਧਨਾਸਰੀ ਦੇਸ' (ਅਸਾਮ ਦੇ ਧੁਰ ਪੂਰਬ ਦੀ ਇਕ ਵਾਦੀ, ਜਿਸ ਵਿਚ ਬਰਮਾ ਦਾ ਇਲਾਕਾ ਵੀ ਸ਼ਾਮਿਲ ਹੈ), ਵਿਖੇ "ਏਹ ਵਾਰੁ ਹੋਈ ਸਾਪੂਰਨ ਮਾਝ ਕੀ ਤਦਹੂੰ ਸੈਦੋ ਘੇਹੋ ਲਿਖੀ..."[6] ਇਸੇ ਤਰ੍ਹਾਂ ਹੀ ਜਦੋਂ "ਗੋਸਟਿ ਮਛਿੰਦ੍ਰ ਨਾਲਿ ਸੰਪੂਰਨ ਹੋਈ (ਤਬ ਉਚਾਰੀ ਗਈ) ਬਾਣੀ ਸੈਦੋ ਜਾਤ ਘੇਹੋ ਲਿਖੀ।"[7]

**ਸੀਹਾ ਛੀਬਾ ਤੇ ਹਸੂ ਲੁਹਾਰ** : ਗੁਰੂ ਨਾਨਕ ਦੇਵ ਜੀ ਦੇ ਇਹ ਪਿਆਰੇ ਸਿੱਖ ਵੀ ਗੁਰਬਾਣੀ ਲਿਖਣ ਦੀ ਸੇਵਾ ਕਰਦੇ ਸਨ। 'ਤ੍ਰਿਤੀਆ ਉਦਾਸੀ ਉਤਰ ਖੰਡ ਕੀ' ਵੇਲੇ ਜਦੋਂ ਗੁਰੂ ਜੀ ਸਾਥੀਆਂ ਸਮੇਤ ਕਸ਼ਮੀਰ ਆਦਿਕ ਥਾਵਾਂ ਉਤੇ ਗਏ ਤਾਂ ਉਥੇ ਉਨ੍ਹਾਂ ਦੀ ਮੁਲਾਕਾਤ (ਗੋਸਟਿ) ਪੰਡਿਤ ਬ੍ਰਹਮਦਾਸ ਨਾਲ ਹੋਈ, ਜਿਸਨੇ ਵੇਦ, ਪੁਰਾਣ, ਸਿਮ੍ਰਤੀਆਂ ਆਦਿਕ ਗ੍ਰੰਥਾਂ ਦੇ ਊਠ ਲੱਦੇ ਹੋਏ ਸਨ, ਤਾਂ ਗੁਰੂ ਸਾਹਿਬ ਨੇ 'ਪੰਡਿਤ' ਨੂੰ ਹਉਮੈ ਦੇ ਇਸ ਭਾਰ ਤੋਂ ਮੁਕਤ ਕਰਨ ਲਈ 'ਮਲਾਰ ਕੀ ਵਾਰ'[8] ਉਚਾਰੀ, ਜਿਸਨੂੰ ਭਾਈ ਹਸੂ ਲੁਹਾਰ ਅਤੇ ਸੀਹੇ ਛੀਬੇ ਨੇ ਲਿਖਿਆ : "ਤਿਤੁ ਮਹਲਿ ਵਾਰ ਹੋਈ...ਤਤੁ ਬਾਣੀ ਹਸੂ ਲੁਹਾਰ ਅਤੈ ਸੀਹੈ ਛੀਬੈ ਲਿਖੀ"। ਭਾਈ ਗੁਰਦਾਸ ਜੀ ਭਾਈ ਸੀਹੇ ਨੂੰ 'ਉਪਲੁ' ਕਰਕੇ ਲਿਖਦੇ ਹਨ (ਸੀਹਾ ਉਪਲੁ ਜਾਣੀਐ ਗਜਣੁ ਉਪਲੁ ਸਤਿਗੁਰ ਭਾਵੈ॥[10])। ਸਿੱਖਾਂ ਦੀ ਭਗਤਮਾਲਾ ਭਾਈ ਸੀਹੇ ਤੇ ਭਾਈ ਗਜਣ ਨੂੰ ਚਾਚੇ-ਤਾਏ ਦੇ ਪੁੱਤ ਦਸਦੀ ਹੈ, ਗੁਰੂ ਜੀ ਇਨ੍ਹਾਂ ਨੂੰ ਬਾਣੀ ਪੜ੍ਹਨ ਦੀ ਵਿਸ਼ੇਸ਼ ਹਦਾਇਤ ਕਰਦੇ ਹਨ।[11]

**ਝਾੜੂ ਕਲਾਲ** : ਗੁਰੂ ਨਾਨਕ ਦੇਵ ਜੀ ਦਾ ਇਹ ਸਿਖ ਹੋਰ ਸੇਵਾਵਾਂ ਸਹਿਤ ਗੁਰਬਾਣੀ ਲਿਖਣ ਦੀ ਸੇਵਾ ਵੀ ਕਰਦਾ ਸੀ। ਇਹ ਵਰਤਮਾਨ ਕਸਬਾ ਮੁਹਾਲੀ ਦੇ ਨੇੜੇ ਪਿੰਡ ਖਾਨਪੁਰ (ਖਰੜ) ਜੋ ਚੰਡੀਗੜ੍ਹ-ਲੁਧਿਆਣਾ ਸੜਕ 'ਤੇ ਖਰੜ ਤੋਂ 2-3 ਕਿ.ਮੀ. ਦੂਰ ਹੈ, ਦਾ ਰਹਿਣ ਵਾਲਾ ਮੰਨਿਆ ਜਾਂਦਾ ਹੈ।[12] ਜਦੋਂ ਗੁਰੂ ਨਾਨਕ ਦੇਵ ਜੀ ਨੂੰ ਬਾਬਰ ਦੇ ਬੰਦੀਖਾਨੇ ਵਿਚ ਲਿਜਾਇਆ ਗਿਆ ਤਾਂ ਗੁਰੂ ਜੀ ਨੇ ਜੋ ਬਾਣੀ ਉਥੇ ਉਚਾਰੀ, ਉਹ ਇਸੇ ਨੇ ਲਿਖੀ "ਤਬ ਝਾੜੂ ਕਲਾਲ ਬੰਦਿ (ਜੇਲ੍ਹ) ਵਿਚਿ ਥਾ...(ਉਥੇ ਉਚਰਿਆ ਸਬਦ) ਓਨਿ ਲਿਖਿ ਲਇਆ।

**ਮਨਸੁਖ** : ਇਹ ਲਾਹੌਰ ਦਾ ਰਹਿਣ ਵਾਲਾ ਇਕ ਵਪਾਰੀ ਸੀ, ਜੋ ਦੁਕਾਨ ਚਲਾਉਂਦਾ ਸੀ। ਭਾਈ ਭਾਗੀਰਥ ਰਾਹੀਂ ਇਹ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿਚ ਆਇਆ। ਵਪਾਰ ਦੇ ਸੰਬੰਧ ਵਿਚ ਜਦੋਂ ਇਹ ਸ੍ਰੀਲੰਕਾ ਗਿਆ ਤਾਂ ਰਾਜੇ ਸ਼ਿਵਨਾਭ ਨੂੰ ਇਸ ਨੇ ਹੀ

ਗੁਰੂ ਜੀ ਦੀ ਦੱਸ ਪਾਈ ਸੀ, ਤਦੋਂ ਤੋਂ ਰਾਜੇ ਨੂੰ ਗੁਰੂ ਦਰਸ਼ਨ ਦੀ ਸਿਕ ਲਗ ਗਈ। ਗੁਰੂ ਜੀ ਜਦੋਂ ਉਮਰ ਦੇ ਆਖਰੀ ਪੜ੍ਹਾਅ ਵਿਚ ਕਰਤਾਰਪੁਰ ਵਿਚ ਰਹੇ, ਤਦ ਇਹ ਕਰਤਾਰਪੁਰ ਤਿੰਨ ਸਾਲ ਗੁਰੂ ਜੀ ਕੋਲ ਰਿਹਾ "ਤਬ ਉਸ ਬਾਣੀਐ (ਵਪਾਰੀ, ਭਾਈ ਮਨਸੁਖ) ਕੀ ਨਿਸਾ ਭਈ॥...ਤੀਨ ਬਰਸ ਬਾਬੇ ਕੋਲ ਰਹਿਆ॥...ਗੁਰੂ ਬਾਬੇ ਦੀ ਬਾਣੀ ਬਹੁਤ ਲਿਖੀਅਸੁ॥ ਪੋਥੀਆ ਲਿਖੀਓਸੁ॥[14] "ਤੀਨ ਬਰਸ ਜਾ ਰਹਿਆ ਤਾ ਗੁਰੂ ਬਾਬੇ ਕੀ ਬਾਣੀ ਬਹੁਤੁ ਲਿਖਿ ਕਰਿ ਪੋਥੀਆ (ਲਿਖ) ਲੀਤੀਆ॥"[15]

ਉਪਰੋਕਤ ਤੋਂ ਬਿਨ੍ਹਾਂ ਗੁਰੂ ਨਾਨਕ ਦੇਵ ਜੀ ਦੀ ਹਜ਼ੂਰੀ/ਸੰਪਰਕ ਵਿਚ ਗੁਰਬਾਣੀ ਪੋਥੀਆਂ ਲਿਖਣ ਦੀ ਸੇਵਾ ਕਰਨ ਵਾਲੇ ਹੋਰ ਲਿਖਾਰੀਆਂ ਦੇ ਸੰਕੇਤ ਵੀ ਮਿਲਦੇ ਹਨ, ਜਿਵੇਂ ਝੰਡਾ ਬਾਡੀ, ਜਿਹੜਾ *ਪੁਰਾਤਨ ਜਨਮਸਾਖੀ* ਅਨੁਸਾਰ ਜਦੋਂ ਗੁਰੂ ਨਾਨਕ ਦੇਵ ਜੀ 'ਬਿਸੀਅਰ ਦੇਸ' (ਹਿਮਾਚਲ ਪ੍ਰਦੇਸ਼ ਦੇ ਕਮਾਊ; ਗੜਵਾਲ ਦਾ ਇਲਾਕਾ, 'ਬੁਸ਼ਹਰ ਸ਼ਹਿਰ' ਦਾ ਤਦਭਵੀ ਰੂਪ) ਗਏ ਤਾਂ ਇਹ ਨਾਲ ਸੀ। ਇਸ ਨੇ ਪ੍ਰਾਣਸੰਗਲੀ ਦੀ 'ਜੁਗਾਵਲੀ' ਦੀ 'ਜੁਗਾਵਲੀ' ਵੀ ਲਿਖੀ। "...ਤਬ ਬਿਸੀਅਰ ਦੇਸ ਆਇ ਪ੍ਰਗਟੇ...ਝੰਡਾ ਬਾਢੀ ਆਇ ਨਿਕਲਿਆ...ਉਦਾਸੀ ਹੋਆ...ਸ੍ਰੀ ਸਤਿਗੁਰੂ ਪ੍ਰਸਾਦਿ॥ ਲਿਖਤੰ ਜੁਗਾਵਲੀ..."[16] ਭਾਈ ਗੁਰਦਾਸ ਜੀ ਨੇ ਭਾਈ ਮਾਲੋ, ਮਾਂਗਾ ਤੇ ਕਾਲੂ ਦਾ ਵੀ ਗੁਰਬਾਣੀ ਲਿਖਾਰੀਆਂ ਵਿਚ ਹੋਣ ਦਾ ਇਸ਼ਾਰਾ ਕੀਤਾ ਹੈ।[17] ਸਿੱਖਾਂ ਦੀ ਭਗਤਮਾਲਾ ਅਨੁਸਾਰ ਭਾਈ ਮਾਲੋ ਤੇ ਮਾਂਗਾ ਤਾਂ ਕਥਾ, ਕੀਰਤਨ ਵੀ ਕਰਦੇ ਸਨ।[18]

**2.2** ਦੂਜੇ ਪਾਤਸ਼ਾਹ ਗੁਰੂ ਅੰਗਦ ਦੇਵ ਜੀ ਨੇ ਗੁਰਬਾਣੀ ਲਿਖਣ ਦੀ ਆਪ ਮਹਾਨ ਸੇਵਾ ਕੀਤੀ। ਆਪ ਨੇ ਗੁਰਿਆਈ ਦੀ ਵਡੇਰੀ ਜ਼ਿੰਮੇਵਾਰਾਨਾ-ਸੇਵਾ ਸੰਭਾਲਣ ਉਪਰੰਤ ਸਭ ਤੋਂ ਪਹਿਲੀ ਸੇਵਾ, ਬਾਬਾ ਬੁਢਾ ਜੀ ਆਦਿਕ ਮੁਖੀ ਸਿਖਾਂ ਦੀ ਮਦਦ ਨਾਲ ਗੁਰੂ ਨਾਨਕ-ਬਾਣੀ ਨੂੰ 'ਮਰਯਾਦਾ' (ਤਰਤੀਬ, system) ਵਿਚ ਕਰਨ ਦੀ ਕੀਤੀ। ਆਪ ਨੇ ਹੀ ਗੁਰੂ ਨਾਨਕ ਜੀ ਦੀ ਹਜ਼ੂਰੀ ਤੇ ਦੇਖ-ਰੇਖ ਵਿਚ 'ਜਪੁ' ਜੀ ਨੂੰ ਸੰਪਾਦਿਤ/ਤਰਤੀਬ ਬਧ ਕੀਤਾ ਸੀ।

ਗੁਰਮੁਖੀ ਲਿਪੀ ਵੀ ਆਪ ਨੇ ਹੀ ਗੁਰੂ ਨਾਨਕ ਦੇਵ ਜੀ ਦੀ ਦੇਖ-ਰੇਖ ਵਿਚ ਵਿਕਸਤ ਕੀਤੀ ਸੀ ਤੇ ਸਾਰੀ ਬਾਣੀ ਇਸੇ ਲਿਪੀ ਵਿਚ ਲਿਖੀ ਗਈ। ਗੁਰੂ ਨਾਨਕ ਜੀ ਦੀ ਜਨਮਸਾਖੀ ਲਿਖ ਕੇ ਗੁਰ ਇਤਿਹਾਸ ਦੀ ਨੀਂਹ ਵੀ ਇਨ੍ਹਾਂ ਹੀ ਰਖੀ : ਆਦਿ ਗੁਰੂ ਕੀ ਜਨਮ ਜੁ ਸਾਖੀ॥ ਗੁਰ ਇਤਿਹਾਸ ਨੀਂਵ ਇਨ ਰਾਖੀ॥[19]

ਗੁਰੂ ਅੰਗਦ ਦੇਵ ਜੀ ਦੇ ਸਮੇਂ ਵਿਚ ਹੋਏ ਪ੍ਰਸਿਧ ਲਿਖਾਰੀ ਭਾਈ ਪੈੜਾ ਮੋਖਾ ਦਾ ਜ਼ਿਕਰ ਤਾਂ ਆਮ ਮਿਲਦਾ ਹੈ, ਜਿਸ ਨੇ ਜਨਮਸਾਖੀ ਲਿਖੀ, ਪਰ ਹੋਰ ਕਿਸੇ ਲਿਖਾਰੀ ਬਾਰੇ ਸੂਚਨਾ ਦੀ ਅਣਹੋਂਦ ਹੈ। ਉਂਝ ਸੂਚਨਾ-ਅਣਹੋਂਦ ਦਾ ਭਾਵ ਇਹ ਕਦਾਚਿਤ ਨਹੀਂ ਕਿ ਗੁਰੂ ਸਾਹਿਬ ਸਮੇਂ ਗੁਰਬਾਣੀ ਪੋਥੀਆਂ ਲਿਖਣ ਦੀ ਸੇਵਾ ਨਹੀਂ ਹੋਈ ਜਾਂ ਲਿਖਾਰੀ ਨਹੀਂ ਹੋਏ। ਸਹੀ ਵਸਤੂ-ਸਥਿਤੀ ਤਾਂ ਇਹ ਹੈ ਕਿ ਇਹ ਗੁਰੂ ਅੰਗਦ ਜੀ ਦੇ ਪੈਦਾ ਕੀਤੇ ਸਾਹਿੱਤਕ ਇਨਕਲਾਬ (literary revolution) ਦਾ ਹੀ ਸਿੱਟਾ ਸੀ ਕਿ ਗੁਰੂ ਜੀ ਤੋਂ 50-ਕੁ ਸਾਲਾਂ (1553-1604 ਈ.) ਬਾਅਦ ਸੰਪਾਦਿਤ ਹੋਣ ਵਾਲੀ ਆਦਿ-ਬੀੜ ਤਕ ਐਨੇ ਕਾਤਿਬ/

ਲੇਖਾਰੀ ਪੈਦਾ ਹੋ ਗਏ ਕਿ ਪਰੰਪਰਾ ਗਵਾਹ ਹੈ, ਉਸ ਵਡਾਕਾਰੀ ਗੰਭੀਰ ਲਿਖਤ ਦਾ ਭਾਈ ਬੰਨੋ ਦੁਆਰਾ ਸਿਰਫ਼ ਜਿਲਦ ਬੰਨਾਉਣ ਜਾਣ ਦੇ ਸਮੇਂ ਵਿਚ ਹੀ ਉਤਾਰਾ ਵੀ ਕਰ-ਕਰਾ ਲਿਆ ਗਿਆ। ਉਸ ਸਮੇਂ 'ਗਰੀਬ/ਸ਼ੂਦਰ' ਜਨਤਾ ਵਿਚੋਂ ਲਿਖਾਰੀ ਪੈਦਾ ਕਰਨੇ ਕੋਈ ਆਮ ਗਲ ਨਹੀਂ ਸੀ। ਖਾਸਕਰ ਉਨ੍ਹਾਂ ਵਿਚੋਂ ਜਿਨ੍ਹਾਂ ਨੂੰ 'ਵਿਦਿਆ' ਸੁਣਨ ਕਾਰਨ ਕੰਨਾਂ ਵਿਚ ਸਿਕਾ ਪਾਉਣ ਦਾ ਵਿਧਾਨ ਕੀਤਾ ਹੋਇਆ ਸੀ ਤੇ ਬੋਲਣ ਦੀ ਹੈਸੀਅਤ ਵਿਚ ਜੀਭ ਕਟਾਉਣੀ ਪੈ ਸਕਦੀ ਸੀ। ਇਤਿਹਾਸ ਦੇ ਪੰਨਿਆਂ ਉਤੇ ਅਸੀਂ ਵੇਖਾਂਗੇ ਕਿ ਬਹੁਤੇ ਲਿਖਾਰੀ ਨਿਮਨ ਸ਼੍ਰੇਣੀਆਂ ਵਿਚੋਂ ਹੀ ਹੋਏ।

**2.3** ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਦੇ ਸਮਕਾਲ/ਗੁਰਿਆਈ ਕਾਲ ਵਿਚ ਗੁਰਬਾਣੀ ਲਿਖਣ ਦੀ ਪਵਿਤਰ ਸੇਵਾ ਕਰਨ ਵਾਲੇ ਅਨੇਕ ਗੁੰਮਨਾਮ ਨਾਵਾਂ ਵਿਚੋਂ ਇਤਿਹਾਸ ਵਿਚ ਬਚੇ ਕੁਝ ਨਾਂ—ਸੰਸਰਾਮ, ਪਾਂਧਾ ਬੂਲਾ, ਬਾਬਾ ਬੁਢਾ ਜੀ ਆਦਿ ਪ੍ਰਮੁਖ ਹਨ। ਇਨ੍ਹਾਂ ਵਿਚੋਂ ਬਾਬਾ ਬੁਢਾ ਜੀ ਦਾ ਜ਼ਿਕਰ ਤਾਂ ਆਮ ਮਿਲ ਜਾਂਦਾ ਹੈ, ਪਰ ਬਾਕੀਆਂ ਦਾ ਨਹੀਂ।

**ਸੰਸਰਾਮ :** ਸੰਸਰਾਮ, ਗੁਰੂ ਅਮਰਦਾਸ ਜੀ ਦਾ ਪੋਤਾ (ਬਾਬਾ ਮੋਹਨ ਜੀ ਦਾ ਪੁਤ੍ਰ) ਸੀ, ਜਿਸ ਦੀ ਸੇਵਾ ਗੁਰਬਾਣੀ ਪੋਥੀਆਂ ਲਿਖਣਾ ਸੀ। ਗੁਰੂ ਅਮਰਦਾਸ ਜੀ ਦੇ ਸਮੇਂ ਗੋਇੰਦਵਾਲ ਸਿੱਖ ਵਿਦਵਤਾ ਦਾ ਗੜ੍ਹ ਬਣ ਗਿਆ ਸੀ, ਭਾਈ ਗੁਰਦਾਸ ਜੀ ਗੋਇੰਦਵਾਲ ਵਿਚ ਹੋ ਰਹੇ ਕਾਰਜ-ਕ੍ਰਮ ਨੂੰ ਅਜਿਹਾ 'ਅਚਰਜੁ ਖੇਲੁ' ਕਹਿੰਦੇ ਹਨ, ਜਿਸ ਨੂੰ ਲਖਿਆ/ਜਾਣਿਆ ਨਹੀਂ ਜਾ ਸਕਦਾ (...ਅਚਰਜੁ ਖੇਲੁ ਨ ਲਖਿਆ ਜਾਈ॥[20]) ਪ੍ਰੋ. ਪ੍ਰੀਤਮ ਸਿੰਘ ਨੇ ਬਹੁਤ ਹੀ ਭਾਵਪੂਰਤ ਤਰੀਕੇ ਨਾਲ ਇਸ ਸਮੇਂ ਦੇ ਗੋਇੰਦਵਾਲ ਵਿਚਲੀਆਂ ਸਿੱਖ ਅਕਾਦਮਿਕ ਗਤੀਵਿਧੀਆਂ ਦਾ ਖ਼ੂਬਸੂਰਤ ਵਰਨਣ ਕੀਤਾ ਹੈ।[21] ਭਾਈ ਗੁਰਦਾਸ ਜੀ ਵਰਗੇ ਵਿਦਵਾਨ 'ਗੋਇੰਦਵਾਲ ਟਕਸਾਲ' ਦੀ ਹੀ ਦੇਣ ਸਨ। ਗੁਰੂ ਸਾਹਿਬ ਦਾ ਇਕ ਹੋਰ ਸਿੱਖ ਭਾਈ ਬਹਿਲੋ (1553-1643) ਜੋ ਖੁਦ ਕਵਿਤਾ ਰਚਿਆ ਕਰਦਾ ਸੀ, ਭਾਈ ਗੁਰਦਾਸ ਜੀ ਦੇ ਚਾਚੇ ਦਾ ਪੁੱਤਰ ਭਾਈ ਹਿਰਦੇ ਰਾਮ ਭਲਾ, ਜਿਸ ਨੇ 1623 ਈ. ਵਿਚ ਸੰਸਕ੍ਰਿਤ ਦੀ ਰਚਨਾ ਹਨੂੰਮਾਨ ਨਾਟਕ ਦਾ ਭਾਖਾ ਵਿਚ ਅਨੁਵਾਦ ਤੇ ਲਿਪੀਅੰਤਰਨ ਕੀਤਾ ਸੀ ਆਦਿ ਸਭ ਵਿਦਵਾਨ 'ਗੋਇੰਦਵਾਲ ਟਕਸਾਲ' ਦੇ ਹੀ ਹੋਣਹਾਰ ਵਿਦਿਆਰਥੀ ਸਨ, ਜਿਨ੍ਹਾਂ ਦੀ ਸੇਵਾ ਤੇ ਵਿਦਿਆ ਪੜ੍ਹਨ-ਪੜ੍ਹਾਉਣ ਵਿਚ ਬਾਣੀ ਪੋਥੀਆਂ ਲਿਖਣਾ ਵੀ ਸ਼ਾਮਿਲ ਸੀ।

**ਪਾਂਧਾ ਬੂਲਾ :** ਭਾਈ ਬੂਲਾ, ਜੋ ਨਾਂ ਤੋਂ ਮਿਲਦੇ ਸੰਕੇਤ (ਪਾਂਧਾ) ਅਨੁਸਾਰ ਅਧਿਆਪਕ ਦੀ ਸੇਵਾ ਕਰਦਾ ਸੀ, *ਮਹਾਨ ਕੋਸ਼* ('ਬੂਲਾ') ਅਨੁਸਾਰ ਗੁਰਬਾਣੀ ਪੋਥੀਆਂ ਲਿਖ-ਲਿਖ ਕੇ ਭੇਟਾ ਰਹਿਤ ਵੰਡਦਾ ਸੀ। ਭਾਈ ਗੁਰਦਾਸ ਜੀ ਦੇ ਇਸ਼ਾਰੇ ਮੁਤਾਬਿਕ ਇਹ ਡਲੇ ਪਿੰਡ ਦਾ ਨਿਵਾਸੀ ਸੀ : ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ॥ ਡਲੇ ਵਾਸੀ ਸੰਗਤਿ ਭਾਰੀ॥[22] *ਸਿਖਾਂ ਦੀ ਭਗਤਮਾਲਾ* ਅਨੁਸਾਰ ਗੁਰੂ ਅਮਰਦਾਸ ਜੀ ਭਾਈ ਬੂਲੇ ਸਮੇਤ ਸਮੁਚੀ ਡਲਾ ਨਿਵਾਸੀ ਸੰਗਤ ਨੂੰ ਸੰਬੋਧਿਤ ਕਰਕੇ ਭਾਈ ਬੂਲੇ ਨੂੰ ਬਚਨ ਕਰਦੇ ਹਨ ਕਿ ਤੁਸਾਂ "ਗੁਰਾਂ ਦੀ ਬਾਣੀ ਕਥਾ ਕਰਕੈ ਸਿਖਾ ਨੂੰ ਸੁਨਾਵਣੀ॥ ਨਾਲੇ ਪੋਥੀਆ ਗੁਰੂ ਕੇ ਨਮਿਤ ਲਿਖ ਦੇਵਣੀ॥ ਮੰਗਣਾ ਕੁਝ ਨਹੀ॥...ਤੇਰੀ ਏਹੀ ਸੇਵਾ ਹੈ॥"[23]

2.4 ਗੁਰੂ ਰਾਮਦਾਸ ਜੀ ਖੁਦ ਬਾਣੀ ਲਿਖਣ ਦੀ ਸੇਵਾ ਕਰਦੇ ਸਨ। ਗੁਰੂ ਅਰਜਨ ਦੇਵ ਜੀ ਵਲੋਂ ਬਧੀ ਆਦਿ ਬੀੜ ਵਿਚ ਉਹੋ 'ਜਪੁ' ਪਾਠ ਸ਼ਾਮਿਲ ਕੀਤਾ ਗਿਆ, ਜੋ ਗੁਰੂ ਰਾਮਦਾਸ ਜੀ ਨੇ ਖੁਦ ਆਪਣੇ ਹੱਥੀਂ ਗੁਰੂ ਅੰਗਦ ਦੇਵ-ਲਿਖਤ ਪੋਥੀ ਤੋਂ ਉਤਾਰਿਆ ਸੀ। ਪੁਰਾਣੀਆਂ ਗੁਰਬਾਣੀ ਹੱਥ-ਲਿਖਤਾਂ ਦੇ ਮੁੱਢ ਆਇਆ 'ਜਪੁ ਗੁਰੂ ਰਾਮਦਾਸ ਕੇ ਦਸਤਖਤਾ ਕੇ ਨਕਲ ਕਾ ਨਕਲ...' ਵਾਕੰਸ਼ ਇਸ ਤਥ ਦੀ ਸੈਂਕੜੇ ਥਾਂ ਪੁਸ਼ਟੀ ਕਰਦਾ ਹੈ।

2.5 ਜਦੋਂ ਗੁਰੂ ਅਰਜਨ ਦੇਵ ਜੀ ਨੇ ਆਪਣੀ ਨਿਗਰਾਨੀ/ਅਗਵਾਈ ਹੇਠ ਭਾਈ ਗੁਰਦਾਸ ਜੀ ਰਾਹੀਂ ਆਦਿ ਬੀੜ ਦੀ ਸੰਪਾਦਨਾ (1601-04) ਕਰਵਾਈ ਤਾਂ ਭਾਈ ਸਾਹਿਬ ਦੀ ਮਦਦ ਲਈ ਹੋਰ ਲਿਖਾਰੀ ਵੀ ਨਿਯੁਕਤ ਕੀਤੇ ਗਏ, ਕਿਉਂਕਿ ਇਤਨੀ ਵਡੀ ਸੇਵਾ ਲਈ ਅਜਿਹਾ ਜ਼ਰੂਰੀ ਸੀ। ਭਾਈ ਕੇਸਰ ਸਿੰਘ ਛਿਬਰ (ਬੰਸਾਵਲੀਨਾਮਾ) ਨੇ ਅਜਿਹੇ ਚਾਰ ਲਿਖਾਰੀਆਂ ਦਾ ਜ਼ਿਕਰ ਕੀਤਾ ਹੈ :

ਭਾਈ ਸੰਤ ਦਾਸ ਤੇ ਹਰੀਆ ਸੁਖਾ ਮਨਸਾ ਰਾਮ ਲਿਖਦੇ ਜਾਨ।
ਚਾਰੇ ਲਿਖਾਰੀ, ਜੋ ਸਾਹਿਬ (ਗੁਰੂ ਅਰਜਨ ਦੇਵ ਜੀ) ਕਰਨ ਬਖਾਨ ॥[24]

ਗੁਰੂ ਅਰਜਨ ਦੇਵ ਜੀ ਵਲੋਂ ਆਦਿ ਬੀੜ ਦੀ ਸੰਪਾਦਨਾ ਨਾਲ ਸਿਖ ਧਰਮ, ਇਤਿਹਾਸ, ਪਰੰਪਰਾ ਅਤੇ ਵਿਦਵਤਾ ਦੇ ਇਕ ਨਵੇਂ ਅਧਿਆਇ ਦੀ ਸ਼ੁਰੂਆਤ ਹੁੰਦੀ ਹੈ। ਹੁਣ ਬਾਣੀ ਇਕ ਵਿਉਂਤਬਧ ਪ੍ਰਮਾਣਿਕ ਰੂਪ ਵਿਚ ਮਿਲਣ ਲਗਦੀ ਹੈ। ਅਗਲੇ ਪੰਜ ਗੁਰੂ ਸਾਹਿਬਾਨ (ਗੁਰੂ ਗੋਬਿੰਦ ਸਿੰਘ ਜੀ) ਤਕ ਦੇ ਅਨੇਕ ਸਮਕਾਲੀ ਗੁਰਬਾਣੀ ਲਿਖਾਰੀਆਂ ਵਿਚੋਂ ਭਾਈ ਗੁਰਦਾਸ, ਬਾਬਾ ਬੁਢਾ, ਭਾਈ ਬੰਨੋ, ਸੰਤਦਾਸ, ਹਰੀਆ, ਸੁਖਾ, ਮਨਸਾ ਰਾਮ, ਬੂੜਾ ਸੰਧੂ, ਭਾਈ ਬਿਧੀ ਚੰਦ, ਗੁਰਦਿਤਾ ਜਟੇਟਾ, ਰੂਪ ਕੁਇਰ, ਰਾਮਰਾਇ, ਯੋਗਰਾਜ, ਬਿਰਦ ਦਾਸ, ਭਾਈ ਹਰਦਾਸ, ਭਾਈ ਮਨੀ ਸਿੰਘ, ਬਾਬਾ ਦੀਪ ਸਿੰਘ, ਫਤੇ ਚੰਦ, ਪਾਖਰ ਮਲ, ਹਾਕਮ ਸਿੰਘ ਗ੍ਰੰਥੀ ਆਦਿ ਕੁਝ ਅਜਿਹੇ ਨਾਂ ਹਨ, ਜਿਹੜੇ ਸੈਂਕੜਿਆਂ ਦੀ ਗਿਣਤੀ ਵਿਚੋਂ ਇਤਿਹਾਸ ਦੀ ਸਿਮਰਤੀ ਵਿਚ ਕੁਝ ਬਚੇ ਹਨ। ਇਨ੍ਹਾਂ ਵਿਚੋਂ ਕੁਝ ਦਾ ਜ਼ਿਕਰ ਇਸ ਤਰ੍ਹਾਂ ਹੈ :

**ਭਾਈ ਜਗਨਾ** : ਪੰਜਵੇਂ ਪਾਤਸ਼ਾਹ ਦੇ ਇਸ ਸਿਖ ਨੇ, ਗੁਰੂ ਹਰਿਗੋਬਿੰਦ ਸਾਹਿਬ ਦੁਆਰਾ ਲੜੀ ਗਈ ਅੰਮ੍ਰਿਤਸਰ ਦੀ ਲੜਾਈ ਵਿਚ ਬੀਰਤਾ ਦੇ ਕਾਰਨਾਮੇ ਦਿਖਾਏ ਸਨ (ਭਾਈ ਗੁਰਦਾਸ ਅਨੁਸਾਰ ਜਗਨਾ ਨੰਦ ਸਾਧ ਹਹਿ ਭਾਨਾ ਸੂਹੜ ਹੰਸਾ ਦੀ ਢਾਲਾ ॥[25]) ਭਾਈ ਰਾਮਰਾਇ ਦੀ ਲਿਖਿਤ ਬੀੜ (੧੭੪੯ ਬਿ.) ਵਿਚ ਭਾਈ ਜਗਨੇ ਦੇ ਉਤਾਰੇ ਨੂੰ ਵਿਸ਼ੇਸ਼ ਮਾਨਤਾ ਦਿਤੀ ਗਈ ਹੈ, ਇਹ ਜਾਤੀ ਦਾ ਬ੍ਰਾਹਮਣ ਸੀ : "ਜੇ ਫੇਰ ਗਿਰੰਥ ਸੋਧਿਆ ਲੋੜੀਐ ਤਾ ਜਗਨੇ ਬ੍ਰਹਮਣ ਦੇ ਗਿਰੰਥੁ ਨਾਲਿ ਸੁਧ ਕਰਿ ਲਾਇਓ..."

**ਹਰਬੰਸ ਤਪਾ** : ਗੁਰੂ ਅਰਜਨ ਦੇਵ ਜੀ ਦਾ ਇਹ ਪਿਆਰਾ ਸਿੱਖ, ਭਾਈ ਗੁਰਦਾਸ ਜੀ ਅਨੁਸਾਰ ਧਰਮਸਾਲਾ ਵਿਚ ਟਹਿਲ-ਸੇਵਾ ਕਰਨ ਲਈ ਪ੍ਰਸਿਧ ਸੀ (...ਹਰਬੰਸ ਤਪੇ ਟਹਲ ਧਰਮਸਾਲਾ)।[26] ਇਹ ਰਾਵਲਪਿੰਡੀ ਜਿਲ੍ਹੇ ਦੇ ਪਿੰਡ ਨੜਾਲੀ (ਤਹਿ. ਗੁਜ਼ਰਖਾਨ) ਦਾ ਵਸਨੀਕ ਸੀ।[27] ਪ੍ਰੇਮ ਸਹਿਤ ਬਾਣੀ ਪਾਠ ਕਰਨ ਵਾਲਾ ਇਹ ਪਾਠੀ ਧਰਮਸਾਲਾ ਵਿਚ

ਜਰੂਰ ਹੀ ਪੋਥੀਆਂ ਲਿਖਣ ਦੀ ਸੇਵਾ ਕਰਦਾ ਹੋਵੇਗਾ, ਜਿਵੇਂ ਸਿੱਖਾਂ ਦੀ ਭਗਤਮਾਲਾ ਤੋਂ ਇਸ਼ਾਰਾ ਮਿਲਦਾ ਹੈ : "ਅੰਮ੍ਰਿਤ ਵੇਲੇ ਗੰਥ ਜੀ ਦੀ ਬਾਣੀ ਪੜੇ..."[28]

**ਬੂੜਾ ਸੰਧੂ** : ਗੁਰੂ ਅਰਜਨ ਦੇਵ ਜੀ ਸਮੇਂ ਹੋਏ ਇਸ ਲਿਖਾਰੀ ਨੇ ਆਦਿ ਬੀੜ ਦਾ ਉਤਾਰਾ ਪਿਸ਼ਾਵਰ ਵਾਸੀ ਭਾਈ ਮਿਲਖੀ ਦੀ ਮਦਦ/ਅਗਵਾਈ ਨਾਲ 1662 ਬਿ. ਵਿਚ ਕੀਤਾ :

'ਸ੍ਰੀ ਵਾਹਿਗੁਰੂ ਸ੍ਰੀ ਵਾਹਿਗੁਰੂ ਜੀ ਸ੍ਰੀ ਗੁਰੂ ਜੀ ਕੇ ਹਜੂਰਿ ਗਰੰਥ ਸੰਪੂਰਣ ਹੋਇਆ॥ ਲਿਖਿਆ ਭਾਈ ਬੂੜੇ ਸੰਧੂ॥ ਪੰਜਵੀ ਪਾਤਸਾਹੀ ਦੇ ਹਜੂਰ॥ ਲਿਖਵਾਇਆ ਭਾਈ ਮਿਲਖੀ ਪਸਉਰ ਦੇ ਵਾਸੀ॥ ...ਭੁਲ ਚੁਕ ਬਖਸਣੀ ਸ੍ਰਿ ਵਾਹਿਗੁਰੂ...॥ ਸਮਤ ੧੬੬੨ ਵਿਚ ਸੰਪੂਰਨ ਹੋਇਆ ਲਿਖਿਆ' (ਬਾਵਾ ਨਰਿੰਦਰ ਸਿੰਘ ਪੁਤਰ ਸ. ਅਰਜਨ ਸਿੰਘ, ਮਕਾਨ ਨੰ. 9, ਗਲੀ ਨੰ. 5, ਤਸੀਲਪੁਰਾ, ਸ੍ਰੀ ਅੰਮ੍ਰਿਤਸਰ ਵਿਖੇ ਸੁਰਖਿਅਤ)।

**ਭਾਈ ਬਿਧੀ ਚੰਦ** : ਛੇਵੇਂ ਪਾਤਸ਼ਾਹ ਤਕ ਇਸ ਤਰ੍ਹਾ ਜਾਪਦਾ ਹੈ, ਜਿਵੇਂ ਲਿਖਾਰੀਆਂ ਦੀ ਬਕਾਇਦਾ ਇਕ ਜਮਾਤ ਪੈਦਾ ਹੋ ਗਈ ਹੋਵੇ, ਇਨ੍ਹਾਂ ਦੇ ਸਮੇਂ ਭਾਈ ਬਿਧੀ ਚੰਦ ਦਾ ਵਿਸ਼ੇਸ਼ ਨਾਂ ਲਿਆ ਜਾ ਸਕਦਾ ਹੈ। ਭਾਈ ਬਿਧੀ ਚੰਦ, ਜਿਹੜੇ ਕਿ ਖੁਦ ਇਕ ਵਡੇ ਗਿਆਨੀ ਤੇ ਚੰਗੇ ਲਿਖਾਰੀ ਸਨ, ਜਦੋਂ ਉਨ੍ਹਾਂ ਨੇ ਸੇਵਾ ਭਾਵਨਾ ਤਹਿਤ ਬਾਣੀ ਦੇ ਉਤਾਰੇ, ਸੈਂਚੀਆਂ ਦੇ ਰੂਪ ਵਿਚ ਕਰਨ ਦਾ ਮਨ ਬਣਾਇਆ ਤਾਂ ਇਸ ਸੇਵਾ ਲਈ 'ਲਿਖਨ ਹੇਤਿ' ਨਾਲ ਲਿਖਾਰੀ ਵੀ ਲਾਏ :

> ਪਾਠ ਕਰਤ ਬਿਧੀਏ ਰਿਦੈ ਰੁਚਿ ਉਪਜੀ ਇਹਿ ਭਾਇ॥
> ਉਤਾਰ ਕਰਾਵੋ ਗ੍ਰਿੰਥ ਗੁਰ ਸ੍ਰੀ ਆਇਸ ਪਾਇ॥...
> ਤਤ ਛਿਨ ਕਾਗਦ ਲੀਏ ਮੰਗਾਇ॥ ਰਚਿ ਸੈਂਚੀ ਮਨ ਮੈ ਸੁਖੁ ਪਾਇ॥...
> ਲਿਖਨ ਹੇਤਿ ਤਬ ਲਾਇ ਲਿਖਾਰੀ।[29]

**ਗੁਰਦਿਤਾ ਜਟੇਟਾ** : ਪਟਿਆਲੇ ਵਿਖੇ ਟਿਕਾਣਾ ਭਾਈ ਰਾਮ ਕਿਸ਼ਨ ਵਿਚ 1710 ਬਿ. (1653 ਈ.) ਦੇ ਇਕ ਹੱਥ-ਲਿਖਤ ਸਰੂਪ ਵਿਚ ਇਸ ਲਿਖਾਰੀ ਦਾ ਜ਼ਿਕਰ ਆਇਆ ਹੈ ਅਤੇ ਵੇਰਵੇ ਤੋਂ ਪਤਾ ਲਗਦਾ ਹੈ ਕਿ ਲਿਖਾਰੀ 'ਗੁਰੂ ਹਰਿ ਰਾਏ ਜੀ ਕੀ ਸੰਗਤਿ ਕਾ ਸਦਕਾ' ਗੁਰੂ ਘਰ ਨਾਲ ਜੁੜਿਆ ਸੀ :

'ਸਰਬਤ੍ਰ ਸੰਗਤਿ ਗੁਰੂ ਜੀ ਕੀ ਪਾਸੇ ਗੁਰਦਿਤੇ ਗੁਲਾਮ ਕਾ ਪੈਰੀ ਪਵਣਾ ਵਾਚਣਾ ਜੇਹੇ ਅਖਰ ਜਾਣਦੇ ਹਾ ਤੇਹੇ ਲਿਖੇ ਹੈਨਿ ਬਖਸਿ ਲੈਣਾ ਗੁਰੂ ਜੀ ਦਾ ਸੰਗਤਿ ਕਾ ਸਦਕਾ ਗੁਰੂ ਚਿਤਿ ਆਵੈ॥ ਗੁਰਦਿਤਾ ਜਟੇਟਾ ਵਸਕੀਨ (ਵਸਨੀਕ) ਉਧੋਵਾਲੇ ਕਾ ਜਾਤਿ ਸੇਖੋਂ ਖੁਸੀ ਕਰਣੀ ਹਰਿ ਬਾਬਿ ਗੁਰੂ ਚਿਤਿ ਆਵੈ॥ ਗਿਰੰਥੁ ਲਿਖਿਆ ਪਾਤਸਾਹੀ ਸ੍ਰੀ ਗੁਰੂ ਹਰਿ ਰਾਇ ਜੀ ਕੀ ਸੰਗਤਿ ਕਾ ਸਦਕਾ ਲਿਖਿਆ॥' (ਪਤਰਾ 'ਤਤਕਰਾ' ਅਤੇ ੭੨੦/ੳ, ਵੇਖੋ ਅੰਤਿਕਾ-1, ਨੰ. 1)

**ਜੋਗਰਾਜ** : ਸੰਮਤ 1724 (1667 ਈ.) ਦਾ ਇਕ ਸਰੂਪ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਹਥ-ਲਿਖਤ ਸੈਕਸਨ 115338 ਉਤੇ ਸੁਰਖਿਅਤ ਹੈ (ਵੇਖੋ ਅੰਤਿਕਾ-1, ਨੰ. 2)। ਇਹ ਗ੍ਰੰਥ ਸਤਵੇਂ ਪਾਤਸ਼ਾਹ ਦੇ ਸਮਕਾਲ ਵਿਚ ਭਾਈ ਜੋਗਰਾਜ ਨਾਂ ਦੇ ਲਿਖਾਰੀ

ਦਾ ਲਿਖਿਆ ਹੋਇਆ ਹੈ, ਜਿਹੜਾ ਬੀੜ ਵਿਚ ਮਿਲਦੇ ਇਸ਼ਾਰੇ ਅਨੁਸਾਰ 'ਸਿਰਮੌਰ ਵਿਚ ਥਪਲੁ ਕੈ ਡੇਰੇ' ਦਾ ਰਹਿਣ ਵਾਲਾ ਸੀ। 'ਥਪਲੁ' ਕੀਰਤਪੁਰ ਦੇ ਲਾਗੇ ਉਹ ਸਥਾਨ ਹੈ, ਜਿਥੇ ਛੇਵੇਂ ਪਾਤਸ਼ਾਹ ਜੋਤੀ-ਜੋਤਿ ਸਮਾਏ ਸਨ।

**ਭਾਈ ਤੀਰਥਦਾਸ**: ਇਹ ਲਾਹੌਰ ਵਾਸੀ ਸੋਢੀ ਚੰਦ੍ਰਭਾਨ ਦਾ ਪੁੱਤਰ ਸੀ। 1984 ਤੋਂ ਪਹਿਲਾਂ ਸਿੱਖ ਰੈਫਰੈਂਸ ਲਇਬ੍ਰੇਰੀ ਵਿਚ ਉਪਲਬਧ ਇਕ ਬੀੜ (ਸੰਮਤੁ ੧੭੯੫) ਵਿਚ ਇਸ ਦਾ ਵੇਰਵਾ ਇਸ ਤਰ੍ਹਾਂ ਮਿਲਦਾ ਸੀ :

"ਸੰਮਤ ੧੭੯੫... ਸ੍ਰੀ ਗਿਰੰਥ ਜੀ ਰਾਵੀ ਦੇ ਕਿਨਾਰੇ ਅਉਲੀਆਪੁਰ ਗਾਉ... ਲਿਖਤੰ ਤੀਰਥਦਾਸ ਸੋਢੀ ਪੁਤ੍ਰ ਚੰਦ੍ਰਭਾਨ ਸੋਢੀ ਕਾ ਵਤਨ ਲਹਉਰ॥..." (ਪਤਰਾ ੧੨੬੭)

ਸਤਵੇਂ ਪਾਤਸ਼ਾਹ ਦੀ ਪੁਤਰੀ ਬੀਬੀ ਰੂਪ ਕੁਇਰ ਦਾ ਨਾਂ ਵੀ ਇਤਿਹਾਸ ਵਿਚ ਗੁਰੂ ਘਰ ਦੇ ਲਿਖਾਰੀਆਂ ਵਜੋਂ ਆਉਂਦਾ ਹੈ (ਪੋਥੀ ਬੀਬੀ ਰੂਪ ਕੁਇਰ, ਗੁਰਦੁਆਰਾ ਮੰਜੀ ਸਾਹਿਬ, ਕੀਰਤਪੁਰ)।

**ਭਾਈ ਰਾਮਰਾਇ**: ਇਹ ਨੌਵੇਂ ਪਾਤਸ਼ਾਹ ਦੇ ਲਿਖਾਰੀਆਂ ਵਿਚੋਂ ਇਕ ਸੀ :

"ਲਿਖਤੰ ਗੁਲਾਮ ਖਾਨੇਜਾਦ ਸੰਗਤ ਕਾ ਕੀਟ ਜੰਤ ਉਤਮ ਚੰਦ ਸੁਨਿਆਰ ਕਾ ਬੇਟਾ॥ ਰਾਮਰਾਇ ਸਿਖ ਫਕੀਰ ਗੁਰੂ ਪੂਰੇ ਕਾ॥"

ਪਟਨੇ ਤੋਂ ਕਾਮਰੂਪ (ਅਸਾਮ) ਜਾਣ ਸਮੇਂ ਇਸ ਸਿਖ ਨੇ ਗੁਰੂ ਜੀ ਦੇ ਪਰਿਵਾਰ ਦੀ ਸਾਂਭ-ਸੰਭਾਲ ਕੀਤੀ ਸੀ। ਗੁਰੂ ਤੇਗ ਬਹਾਦਰ ਜੀ ਦੇ ਕਈ ਹੁਕਮਨਾਮਿਆਂ ਵਿਚ ਇਸ ਦਾ ਨਾਂ ਵਰਤਿਆ ਗਿਆ ਹੈ, "ਗੁਰੂ ਸਤਿ ਭਾਈ ਦਿਆਲ ਦਾਸ ਭਾਈ ਰਾਮਰਾਇ ਭਾਈ ਦਰਬਾਰੀ...ਸਰਬਤਿ ਸੰਗਤਿ ਪਟਨੇ ਕੀ...ਕਬੀਲਾ ਹਮੋ ਪਟਣੈ ਮੋ ਛੋਡਾ ਹੈ...ਤਿਨ ਸੇਵਾ ਕਰ"[30]

**ਭਾਈ ਫਤਹਿ ਚੰਦ**: ਇਹ ਵੀ ਗੁਰੂ ਤੇਗ ਬਹਾਦਰ ਜੀ ਦੇ ਸਿਖਾਂ ਵਿਚ ਸੀ, ਜਿਸਨੇ ਗੁਰਬਾਣੀ ਦੇ ਉਤਾਰੇ ਕੀਤੇ। ਭਾਈ ਰਾਮਰਾਇ ਲਿਖਿਤ ਬੀੜ (ਸੰਮਤ ੧੭੪੯) ਦੇ ਅੰਤ ਉਤੇ ਇਸ ਦਾ ਜ਼ਿਕਰ ਮਿਲਦਾ ਹੈ :

"ਏਹੁ ਗਿਰੰਥ ਫਤੇ ਚੰਦ ਕੇ ਗਿਰੰਥ ਕਾ ਨਕਲੁ ਫਤੇ ਚੰਦ ਕਾ ਗਿਰੰਥ ਪੁਹਕਰ ਨੇ ਗਿਰੰਥ ਕਾ ਨਕਲੁ ਪੁਹਕਰ ਕਾ ਗਿਰੰਥ ਵਡੇ ਗ੍ਰੰਥ ਨਾਲਿ ਸੋਧਿਆ ਹੈ ਪੰਜਵੇ ਮਹਲ ਗੁਰਦਾਸ ਭਲੈ ਪਾਸਹੁੰ ਲਿਖਵਾਇਆ ਸੀ ਜੋ...॥"

ਗੁਰੂ ਜੀ ਦੇ ਹੁਕਮਨਾਮਿਆਂ ਵਿਚ ਵੀ ਇਸ ਦਾ ਜ਼ਿਕਰ ਮਿਲਦਾ ਹੈ॥[31]

**ਭਾਈ ਹਰਿਦਾਸ**: ਇਹ ਦਸਵੇਂ ਪਾਤਸ਼ਾਹ ਦੇ ਦਰਬਾਰ ਦਾ ਹਜ਼ੂਰੀ ਲਿਖਾਰੀ ਸੀ। ਇਸ ਦੀ ਮੁਖ ਸੇਵਾ ਹੀ ਗੁਰਬਾਣੀ ਲਿਖਣ ਦੀ ਸੀ। ਇਸ ਦੁਆਰਾ ਕੀਤੇ ਉਤਾਰਿਆਂ ਵਿਚ ਇਕ ਬੀੜ (ਸਿਖ ਰੈਫਰੈਂਸ ਲਾਇਬ੍ਰੇਰੀ ਦੇ ਐਕਸੈਸ਼ਨ ਨੰ. ੫੧੧) ਦਰਬਾਰ ਸਾਹਿਬ ਉਪਰ 1984 ਦੇ ਫੌਜੀ ਹਮਲੇ ਸਮੇਂ ਹਮੇਸ਼ਾਂ ਲਈ ਖਤਮ ਹੋ ਗਈ। ਪ੍ਰਾਪਤ ਇਬਾਰਤ ਇਸ ਤਰ੍ਹਾਂ ਹੈ :

"ਗਿਰੰਥ ਸੰਪੂਰਨ ਹੋਆ ਲਿਖਿਆ ਹਰਿਦਾਸ ਲਿਖਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਿਖਾਰੀ ਲਿਖਿਆ ਹੈ॥" (ਪਤਰਾ ੭੪੧)

**ਭਾਈ ਜਗਾ** : ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਐਕਸੈਸ਼ਨ ਨੰ. 1904 ਵਿਚ ਇਕ (ਗੁਰਬਾਣੀ) ਪੋਥੀ, ਜੋ ਦਸਮੇਸ਼ ਜੀ ਦੀ ਸਮਕਾਲੀ ਹੈ, ਅਨੁਸਾਰ:

> "ਭੁਲਿਆ ਚੁਕਿਆ ਨੇ ਬਕਸ ਲਈ ਮੇਰੇ ਦੀਨ ਦਯਾਲ...ਸੰਮਤ ੧੭੬੨ ਭਾਦੋ ਸੁਦੀ ਏਕਮ ਪੋਥੀ ਗੁਰਮੁਖੀ ਲਿਖੀ ਜਗੈ ਪਾਂਧੇ ਸਾਕਰ ਕੇ, ਕੇਸੋ ਸਿਖ ਨੂੰ ਲਿਖ ਦਿਤੀ, ਗੁਰੂ (ਨਾਨਕ) ਕਾ ਜਪੁ ਪਰਮਾਰਥ ਨਾਲਿ।"

## 2.6 ਸਿਖ ਸੰਪਰਦਾਵਾਂ :

18-19ਵੀਂ ਸਦੀ ਵਿਚ ਗੁਰਬਾਣੀ ਹੱਥ ਨਾਲ ਲਿਖ ਕੇ ਵੰਡਣੀ ਤੇ ਸ਼ਰਧਾ ਸਹਿਤ ਜਗਿਆਸੂ ਲੋਕਾਂ ਤਕ ਪਹੁੰਚਾਉਣੀ; ਯਥਾਜੋਗ ਅਰਥ-ਪਰਮਾਰਥ ਕਰਕੇ ਬਾਣੀ ਦਾ ਭਾਵ ਲੋਕ ਹਿਰਦਿਆਂ ਤਕ ਪਹੁੰਚਾਉਣਾ...ਇਹ ਮਹਾਨ ਸੇਵਾ ਸਿੱਖ ਸੰਪਰਦਾਵਾਂ ਨੇ ਕੀਤੀ, ਜਿਨ੍ਹਾਂ ਵਿਚ ਉਦਾਸੀ, ਨਿਰਮਲਾ ਤੇ ਸੇਵਾਪੰਥੀ ਸਾਧੂਆਂ ਦਾ ਵਿਸ਼ੇਸ਼ ਸਥਾਨ ਹੈ। ਇਨ੍ਹਾਂ ਤੋਂ ਬਿਨ੍ਹਾਂ ਹੋਰ ਸਾਧੂ, ਜਗਿਆਸੂ ਵੀ ਇਹ ਸੇਵਾ ਕਰਦੇ ਰਹੇ। ਅਸਲ ਵਿਚ ਇਹ ਵੇਰਵੇ ਇਤਨੇ ਵਿਸ਼ਾਲ ਹਨ ਕਿ ਜੇਕਰ ਪੂਰੀ-ਸੂਰੀ ਟੀਮ ਵੀ ਇਨ੍ਹਾਂ ਨੂੰ ਇਕਠਾ ਕਰਨ ਲਗੇ ਤਾਂ ਦਹਾਕਿਆਂ ਦਾ ਸਮਾਂ ਦਰਕਾਰ ਹੈ ਤੇ ਹਜ਼ਾਰਾਂ ਸਫ਼ੇ ਇਨ੍ਹਾਂ ਸੇਵਾਦਾਰਾਂ ਦੇ ਮਹਾਨ ਉਪਕਾਰਾਂ ਨਾਲ ਭਰ ਜਾਣਗੇ। ਇਥੇ ਸਿਰਫ਼ ਵੰਨਗੀ ਮਾਤਰ ਦੋ-ਚਾਰ ਵੇਰਵੇ ਹੀ ਪੇਸ਼ ਹਨ :

**ਭਾਈ ਸ਼ਾਮ ਸਿੰਘ** : ਸ੍ਰੀਮਾਨ ਸੰਤ ਭਾਈ ਸ਼ਾਮ ਸਿੰਘ (1818-69 ਈ.), ਪਿੰਡ ਘੀਲਕਲਾਂ, ਤਹਿਸੀਲ ਤੇ ਜਿਲ੍ਹਾ ਅਟਕ (ਫਤੇਜੰਗ ਵਿਚ ਚਕਰੀ-ਢੇਰੀ ਤੋਂ ਤਿੰਨ ਮੀਲ ਦੀ ਵਿਥ) ਵਿਚ ਪੈਦਾ ਹੋਏ। ਇਹ ਮੰਗਵਾਲ ਦੇ ਪ੍ਰਸਿਧ ਅਤੇ ਉਚੇ ਸੁਚੇ ਜੀਵਨ ਵਾਲੇ ਪਰਉਪਕਾਰੀ ਸਿਖ ਭਾਈ ਮਲ੍ਹਾ ਸਿੰਘ ਜੀ ਦੇ ਸ਼ਿਸ਼ ਸਨ ਤੇ ਇਨ੍ਹਾਂ ਦੀ ਆਤਮਿਕ ਅਗਵਾਈ ਤੇ ਹਲਾਸ਼ੇਰੀ ਨਾਲ ਆਪ ਗੁਰਸਿਖੀ ਵਿਚ ਪ੍ਰਪਕ ਹੋਏ ਸਨ। ਇਨ੍ਹਾਂ ਭਾਈ ਚੰਦਾ ਸਿੰਘ ਤੋਂ ਗੁਰਬਾਣੀ ਦੇ ਅਰਥ ਬੋਧ ਸਿਖੇ ਤੇ ਖੁਦ ਵੀ ਲਿਖੇ/ਆਪ ਜੀ ਦੇ ਨਿਜੀ ਪੁਸਤਕਾਲੇ (ਜਿਹਲਮ) ਵਿਚ ਸੈਂਕੜੇ ਹੱਥ-ਲਿਖਤਾਂ ਸਨ, ਜੋ ਪਾਕਿਸਤਾਨ ਬਣਨ ਵੇਲੇ ਰੁਲ-ਖੁਲ ਗਈਆਂ। ਇਨ੍ਹਾਂ ਦਾ ਡੇਰਾ ਮੰਗਵਾਲ (ਧੁੰਨੀ ਪੋਠੋਹਾਰ ਦੇ ਇਲਾਕੇ) ਵਿਚ ਸੀ, ਜਿਥੇ ਬੈਠ ਕੇ ਇਹ ਗੁਰਬਾਣੀ ਦੇ ਗੁਟਕੇ ਤੇ ਸੰਪੂਰਨ ਗੁਰੂ ਗ੍ਰੰਥ ਸਾਹਿਬ ਦੇ ਹੱਥ-ਲਿਖਤ ਉਤਾਰੇ ਕਰਦੇ ਤੇ ਪਰਉਪਕਾਰ ਹਿਤ ਵੰਡਦੇ (ਤੇਜਾ ਸਿੰਘ ਕੋਹਲੀ, ਸਿਖ ਫਕੀਰ : ਸੰਤ ਭਾਈ ਮਲ੍ਹਾ ਸਿੰਘ ਜੀ ਮੰਗਵਾਲ ਤੇ ਉਹਨਾਂ ਦੀ ਸੰਪ੍ਰਦਾ ਦਾ ਜੀਵਨ ਇਤਿਹਾਸ, ਅੰਮ੍ਰਿਤਸਰ, 1956, ਪੰਨੇ 186-88)।

**ਭਾਈ ਆਸਾ ਰਾਮ ਜੀ** : ਸੇਵਾ ਪੰਥੀ ਸਾਧੂਆਂ ਦੇ ਗੁਰਬਾਣੀ ਲਿਖਣ ਦੀ ਮਹਾਨ ਸੇਵਾ ਦੇ ਅਨੇਕ ਵੇਰਵਿਆਂ ਵਿਚੋਂ ਮਿਲਦੇ ਇਕ ਵੇਰਵੇ ਅਨੁਸਾਰ : ਇਕ ਵਾਰ ਸੇਵਾ ਪੰਥ ਦੇ ਅਨਮੋਲ ਹੀਰੇ ਭਾਈ ਆਸਾ ਰਾਮ ਜੀ ਨੇ ਕਿਤੇ ਜ਼ਰੂਰੀ ਜਾਣਾ ਸੀ, ਪਰ ਅਚਾਨਕ ਇਕ ਜਗਿਆਸੂ ਆ ਗਿਆ, ਜਿਹੜਾ ਸੁਖਮਨੀ ਸਾਹਿਬ ਦਾ ਪਾਠ ਕਰਨਾ ਚਾਹੁੰਦਾ ਸੀ, ਪਰ ਪੋਥੀ ਕਿਤੋਂ ਪ੍ਰਾਪਤ ਨਹੀਂ ਸੀ ਹੁੰਦੀ। ਭਾਈ ਸਾਹਿਬ ਨੇ ਤੁਰੰਤ ਜਾਣਾ ਵਿਚੇ ਛੱਡ ਕੇ ਪਹਿਲਾਂ ਕਾਗਜ਼ ਸਿਆਹੀ ਦਾ ਪ੍ਰਬੰਧ ਕੀਤਾ ਤੇ ਇਕਲ ਵਿਚ ਬੈਠ ਕੇ ਸ਼ਾਮ ਤਕ ਪੂਰੇ ਸੁਖਮਨੀ ਸਾਹਿਬ ਦਾ ਉਤਾਰਾ ਕਰਕੇ ਜਗਿਆਸੂ ਨੂੰ ਭੇਟ ਕਰ ਦਿਤਾ।

**ਭਾਈ ਰਾਮ ਕਿਸਨ ਜੀ**: ਅਜਿਹੇ ਹੀ ਪਰਉਪਕਾਰੀ ਮਹਾਂਪੁਰਖ ਭਾਈ ਰਾਮ ਕਿਸਨ ਜੀ ਵੀ ਸਨ। ਭਾਈ ਵੀਰ ਸਿੰਘ ਲਿਖਦੇ ਹਨ ਕਿ ਆਪ ਨੇ ਅੰਮ੍ਰਿਤ ਵੇਲੇ ਇਸ਼ਨਾਨ ਪਾਣੀ ਕਰਕੇ ਨਾਮ ਜਪਣਾ ਤੇ ਫਿਰ ਬਾਣੀ ਪੜ੍ਹਨ ਉਪਰੰਤ ਆਸਾ ਕੀ ਵਾਰ ਦਾ ਕੀਰਤਨ ਕਰਕੇ ਜਾਂ ਸੁਣਕੇ ਕਰੀਬਨ 8-ਕੁ ਵਜੇ ਕਥਾ ਉਪਰੰਤ ਲੰਗਰ ਪਾਣੀ ਤੋਂ ਵਿਹਲੇ ਹੋ ਕੇ ਅਰਾਮ ਕਰਨਾ, ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਰ ਭਰ ਲਿਖਾਈ ਕਰਦੇ ਰਹਿਣਾ, ਇਨ੍ਹਾਂ ਦਾ ਰੋਜ਼ਾਨਾ ਨਿਤਨਮ ਸੀ (ਸੰਤ ਗਾਥਾ, 1938, ਪੰਨਾ ੪੯)। ਇਨ੍ਹਾਂ ਦੇ ਪ੍ਰਮੁਖ ਸ਼ਿਸ਼ ਭਾਈ ਲੁੜੀਂਦਾ ਰਾਮ ਜੀ ਸਨ, ਜਿਹੜੇ ਡੇਰੇ ਦਾ ਪ੍ਰਬੰਧ ਵੀ ਕਰਦੇ ਤੇ ਆਏ ਗਏ ਦੀ ਸੇਵਾ ਦੇ ਨਾਲ-ਨਾਲ ਗੁਰਬਾਣੀ ਲਿਖਾਈ ਦੀ ਸੇਵਾ ਵੀ ਬੜੇ ਚਾਉ ਨਾਲ ਕਰਦੇ ਸਨ। ਸ਼ਾਹਪੁਰ ਡੇਰੇ ਵਿਚ ਇਨ੍ਹਾਂ ਦੁਆਰਾ ਲਿਖੀਆਂ ਕਈ ਬੀੜਾਂ (1947 ਤੋਂ ਪਹਿਲਾਂ) ਮੌਜੂਦ ਸਨ (ਉਹੀ)। ਇਸੇ ਤਰ੍ਹਾਂ ਭਾਈ ਆਸਾ ਨੰਦ ਦਾ ਜ਼ਿਕਰ ਵੀ ਮਿਲਦਾ ਹੈ।

**ਬਾਵਾ ਸੰਤੋਖ ਦਾਸ ਜੀ**: ਇਹ ਮਹਾਤਮਾ ਉਦਾਸੀ ਸਾਧੂ ਸਨ। ਪਟਨੇ ਵਿਖੇ ਪਏ 1902 ਈ. ਦੇ ਇਕ ਹੱਥ-ਲਿਖਤ ਸਰੂਪ ਵਿਚ ਇਨ੍ਹਾਂ ਵਲੋਂ ਸੂਚਨਾ ਦਰਜ ਹੈ ਕਿ 'ਦਰਬਾਰ ਸਾਹਿਬ' (ਗੁਰੂ ਗ੍ਰੰਥ ਸਾਹਿਬ) ਲਿਖ ਕੇ ਹੋਰ ਕਿਥੇ-ਕਿਥੇ ਭੇਜੇ ਹਨ, ਸਥਾਨ ਕਿਹੜਾ ਹੈ, ਉਹ ਖੁਦ ਕਿਥੋਂ ਦੇ ਰਹਿਣ ਵਾਲੇ ਹਨ। 'ਦਰਬਾਰ ਸਾਹਿਬ' ਦੀਆਂ ਲਿਖਤਾਂ ਜਿਥੇ ਭੇਜੀਆਂ ਹਨ, ਉਨ੍ਹਾਂ ਥਾਵਾਂ ਵਿਚੋਂ ਇਕ ਹਜ਼ੂਰ ਸਾਹਿਬ ਨਾਂਦੇੜ ਵੀ ਹੈ, ਨਾਂਦੇੜ ਸਾਹਿਬ ਤੋਂ ਮਿਲਦੇ 1901 ਈ. ਦੇ ਸਰੂਪ ਵਿਚ ਵੀ ਉਹੀ ਸੂਚਨਾ ਮਿਲਦੀ ਹੈ:

'ੴ ਸਤਿ ਗੁਰਪ੍ਰਸਾਦਿ॥ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਕਾ ਨਿਸਾਨੀ ਪਤਾ ਲਿਖਿਆ ਕੇ ਬਾਵੇ ਸੰਤੋਖ ਦਾਸ ਜੀ ਨੇ ਧਰਮ ਅਰਥ ਬਡੇ ਪ੍ਰੇਮ ਸੇ ਤ੍ਰੈ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਆਦਿ ਆਪਦੇ ਹਥੀ ਲਿਖੇ ਹੈ॥ ਅਚਲ ਦੇ ਪਾਸ ਚਾਹਲੀ ਬਾਬੇ ਭਗਤੇ ਬੇਦੀ ਕੀ ਧਰਮਸਾਲਿ ਤ੍ਰੈ ਦਰਬਾਰ ਲਿਖੇ ਹੈ॥ ਸੋ ਇਕ ਆਦਿ ਗੁਰੂ ਗ੍ਰਿੰਥ ਸਾਹਿਬ ਜੀ ਪੂਰਬ ਦਸਵੇ ਪਾਤਿਸਾਹ ਜੀ ਕੇ ਜਨਮ ਅਸਥਾਨ॥ ਪਟਣੇ ਸਾਹਿਬ ਜੀ ਅਰਦਾਸ ਕਰਾਵਣਾ ਹੈ॥੨॥ ਦੂਸਰਾ ਆਦਿ ਗੁਰੂ ਗ੍ਰਿੰਥ ਸਾਹਿਬ ਜੀ ਦਖਣ ਦੇਸੁ ਸਚੁਖੰਡੁ ਸ੍ਰੀ ਅਬਿਚਲ ਨਗ੍ਰ ਸਾਹਿਬ ਜੀ ਹਜੂਰ ਸਾਹਿਬ ਗੁਰੂ ਦਸਵੇ ਪਾਤਸਾਹੁ ਦੇ ਤਖਤ ਤੇ ਅਰਦਾਸ ਕਰਾਵਣਾ ਹੈ॥੩॥ ਤੀਸਰਾ ਆਦਿ ਗੁਰੂ ਗ੍ਰਿੰਥ ਸਾਹਿਬ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਜਨਮ ਅਸਥਾਨ ਨਨਕਾਣੇ ਸਾਹਿਬ ਜੀ ਵਿਖੈ ਬਾਵੇ ਸੰਤੋਖਦਾਸ ਨੇ ਅਰਦਾਸ ਕਰਾਵਣਾ ਹੈ॥ ਲਿਖ ਕੇ ਸਪੂਰਨ ਕੀਤਾ ਸੁਕਰਵਾਰੁ ਕਤਕ ਦਿਨ ੧॥ ਸੰਮਤ ੧੯੫੯ ਵਿਚ ਬੀੜ ਬਨਵਾਈ ਦੀਪਮਾਲਾ ਤੇ ਸ੍ਰੀ ਅੰਮ੍ਰਿਤਿਸਰ ਜੀ ਕਤੇ ਦਿਨ ॥੧੬॥ ਸੰਮਤ ੧੯੫੯॥ ਲਿਖਿਆ ਚਾਲੀ ਬਾਬੇ ਭਗਤੇ ਬੇਦੀ ਦੀ ਧਰਮਸਾਲ ਵਿਚ॥ ਬੈਠਿ ਕੇ ਤਿਨੇ ਦਰਬਾਰ ਸਪੂਰਨ ਕੀਤੇ॥ ਚਾਹਲੀ ਜਿਲਾ ਗੁਰਦਾਸਪੁਰ॥ ਤਸੀਲ ਠਾਣਾ ਵਟਾਲਾ॥ ਅਗੇ ਦਾਸ ਦੀ ਬੇਨਤੀ ਹੈ ਕੇ ਕਾਗਤ ਛੋਟੇ ਮੋਲ ਦੇ ਖਰੀਦ ਕੇ ਲੀਤੇ ਗਏ ਸੇ॥ ਸੋ, ਏਸ ਕਰਕੇ ਪਤ੍ਰਿਆ ਨੂ ਗੰਢਿ ਲਗਾਏ ਹੈਨ॥ ਅਉਗਣਿਆਰੇ ਕੀ ਬੇਨਤੀ ਤੁਮ ਸੁਨਹੁ ਗਰੀਬ ਨਿਵਾਜ॥ ਜੇ ਹਉ ਪੂਤਿ ਕਪੂਤੁ ਹਉ ਬਹੁੜ ਪਿਤਾ ਕਉ ਲਾਜ॥ ਦਾਸ ਕੀ ਭੁਲ ਚੁਕ ਮਾਫ ਕਰਨੀ॥ ਭੁਲਨ ਕਉ ਸਭ ਜਗਤ ਹੈ ਅਭੁਲ ਗੁਰੂ ਕਰਤਾਰਿ॥ ਦਸਖਤ ਬਾਵਾ ਸੰਤੋਖ ਦਾਸ॥ ਚੇਲਾ ਮਹੰਤ ਚਰਨ ਦਾਸ ਦਾ॥ ਗੁਰਦੁਆਰਾ ਹਰੀਪੁਰ

ਬੜਤੀਰਥ ਸਾਹਿਬ ਜੀ॥ ਜਿਲਾ ਪਿਰੋਜਪੁਰੁ ਤਸੀਲ ਬੰਗਲਾ ਫਾਜਲਕਾ ਠਾਣਾ ਮਭੋਰਕਾ॥ ਖਾਸ ਹਰੀਪੁਰ ਬਡਤੀਰਥ ਸਾਹਿਬ ਕੇ ਰਹਿਨੇ ਵਾਲੇ ਹੈ॥ ਸਤਿਨਾਮੁ ਸ੍ਰੀ ਵਾਹਿਗੁਰੂ ਜੀ ਸਹਾਇਤਾ ਕਰੇਗੇ॥ ਬੋਲਹੁ ਸ੍ਰੀ ਵਾਹਿਗੁਰੂ ਧੰਨੁ ਗੁਰ ਜੀ॥"

(ਵੇਖੋ ਅੰਤਿਕਾ-1, ਨੰ. 3; 3.1; 3.1.1)

**ਟਹਿਲ ਦਾਸ** : ਡੇਰਾ ਬਾਬਾ ਪੂਰਨ ਦਾਸ, ਪਿੰਡ ਲਹਿਰੀ, ਤਹਿ. ਤਲਵੰਡੀ ਸਾਬੋ, ਜ਼ਿਲ੍ਹਾ ਬਠਿੰਡਾ ਵਿਖੇ ਸੁਰਖਿਅਤ ਇਕ ਸਰੂਪ (1922/1865) ਵਿਚ ਮਿਲਦਾ ਵੇਰਵਾ :

> "ਸੰਬਤ 1922 ਮਿਤੀ ਚੇਤ ਬਦੀ 1 ਮੰਗਲਵਾਰਾ ਦਸਖਤ ਟਹਿਲ ਦਾਸ ਖਟ ਦਰਸਨ ਕਾ ਟਹਿਲੂਆ ਸਭ ਸੰਤਨ ਕਾ ਗੁਲਾਮੁ। ਸੰਤ ਹੈ ਭਾਈ ਫੇਰੂ ਕਾ। ਜਿਲਾ ਵਠੰਡੇ ਸਹਿਰ ਕਾ ਲਹਿਰੀ ਗਾਂਮੁ" (ਵੇਖੋ ਅੰਤਿਕਾ-1, ਨੰ. 4)।

ਪਿੰਡ ਲਹਿਰੀ, ਵਰਤਮਾਨ ਬਠਿੰਡਾ-ਸਰਦੂਲਗੜ੍ਹ ਸੜਕ ਤੋਂ 15-6 ਕਿ.ਮੀ. ਪਾਸੇ, ਤਲਵੰਡੀ ਸਾਬ੍ਹੋ ਤੋਂ 10-ਕੁ ਕਿ.ਮੀ. ਵਾਕਿਆ ਹੈ। ਤਲਵੰਡੀ ਸਾਬ੍ਹੋ (ਦਮਦਮਾ ਸਾਹਿਬ) ਵਿਖੇ ਗੁਰੂ ਗੋਬਿੰਦ ਸਿੰਘ ਜੀ ਆਪਣੇ ਠਹਿਰਾਉ ਸਮੇਂ (ਗੁਰੂ ਕੀਆਂ ਸਾਖੀਆਂ, ਸਾਖੀ 98;103 ਅਨੁਸਾਰ ਇਥੇ ਗੁਰੂ ਜੀ "ਮਾਘ ਮਾਸੇ ਸੁਦੀ ਚੌਦਸ ਵੀਰਵਾਰ ਕੇ ਦਿਹੁੰ...(17 ਜਨਵਰੀ 1706 ਈ.)" ਪਹੁੰਚੇ; "ਸੰਮਤ ਸਤਾਰਾ ਸੈ ਤ੍ਰੈਸਠ ਮਾਹ ਕਾਰਤਕ ਸੁਦੀ ਪੰਚਮੀ...(30 ਅਕਤੂਬਰ, 1706 ਈ.)" ਰਵਾਨਾ ਹੋਏ) ਕੋਟ ਸ਼ਮੀਰ ਆਏ ਸਨ। ਉਦਾਸੀ ਸਾਧੂ ਬਾਬਾ ਕਾਹਨ ਦਾਸ ਜੀ ਨੇ, 1858 ਈ. ਨੂੰ ਗੁਰੂ ਜੀ ਦੀ ਯਾਦ ਵਿਚ ਇਥੇ ਧਰਮਸ਼ਾਲ ਬਣਵਾਈ, ਇਸੇ ਦੇ ਸ਼ਿਸ਼ ਭਾਈ ਟਹਿਲ ਦਾਸ, ਵਿਚਾਰਾਧੀਨ ਹੱਥ-ਲਿਖਤ ਦਾ ਲਿਖਾਰੀ, ਸਥਾਨਕ ਪਰੰਪਰਾ ਅਨੁਸਾਰ (ਕੋਟ ਸ਼ਮੀਰ ਦੇ ਲਾਗਲੇ) ਪਿੰਡ ਲਹਿਰੀ ਤੋਂ ਹਰ-ਰੋਜ਼, ਸਿਖ ਵਿਦਿਆ ਦੀ ਟਕਸਾਲ ਦਮਦਮਾ ਸਾਹਿਬ ਪਹੁੰਚ ਕੇ, ਦਮਦਮੀ ਸਰੂਪ ਦਾ ਉਤਾਰਾ ਕਰਦਾ ਸੀ, ਅਜਿਹਾ ਕਰਦਿਆਂ ਉਸ ਨੂੰ ਕਰੀਬਨ ਤਿੰਨ-ਸਾਢੇ-ਤਿੰਨ ਸਾਲ ਦਾ ਸਮਾਂ ਲਗਿਆ।

ਫੁਟਕਲ ਵਜੋਂ ਅਨੇਕ ਅਜਿਹੀਆਂ ਸੂਚਨਾਵਾਂ ਹੋਰ ਵੀ ਗੁਰਬਾਣੀ ਲਿਖਤਾਂ ਵਿਚੋਂ ਮਿਲਦੀਆਂ ਹਨ। ਗੁਰਬਾਣੀ ਲਿਖਾਰੀਆਂ ਵਿਚ ਭਾਵੇਂ ਹਰੇਕ ਜਾਤੀ ਦੇ ਲੋਕ ਸਨ, ਪਰ ਬਹੁਤੀ ਸੇਵਾ 'ਨੀਵੇਂ' ਕਹੇ ਜਾਂਦੇ ਲੋਕਾਂ ਨੇ ਹੀ ਕੀਤੀ, ਇਕ ਉਦਾਹਰਨ ਵਜੋਂ : "ਸੰਮਤ 1790 ਵਰਖੇ ਮਾਹੋ ਕਤਿਕ ਇਕਾਦਸੀ ਸੁਦੀ ਮੰਗਵਾਰੁ ਜੋਗ ਗਿਰੰਥ ਲਿਖਿਆ।...ਲਿਖੰਤ ਕੇਹਰ ਰਵਿਦਾਸੀਏ..." (ਸਿਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਦੀ ਬੀੜ 19/36; ਉਧਰਿਤ, ਪ੍ਰੋ. ਪਿਆਰਾ ਸਿੰਘ ਪਦਮ, 'ਹੱਥ ਲਿਖਤ ਵਿਦਿਆ' ਪੰਜਾਬੀ ਦੁਨੀਆ, ਮਾਰਚ 1979, ਪੰਨਾ 77)। ਗੁਰਬਾਣੀ ਤੋਂ ਬਿਨ੍ਹਾਂ ਹੋਰ ਵੀ ਹੱਥ-ਲਿਖਤਾਂ ਹਨ, ਜਿਨ੍ਹਾਂ ਵਿਚੋਂ ਲਿਖਾਰੀਆਂ ਦੇ ਵੇਰਵੇ ਅੰਕਿਤ ਕੀਤੇ ਮਿਲ ਜਾਂਦੇ ਹਨ, ਲੋੜ ਹੈ ਉਨ੍ਹਾਂ ਸਭ ਨੂੰ ਇਤਿਹਾਸ ਦਾ ਹਿੱਸਾ ਬਣਾਏ ਜਾਣ ਦੀ।

## 2.7 ਵਰਤਮਾਨ ਸਮਾਂ

ਸਿੱਖੀ ਵਿਚ ਇਸ ਸੇਵਾ ਦੀ ਮਹਾਨਤਾ ਨੂੰ ਕਿਸ ਸ਼ਿਦਤ ਨਾਲ ਪ੍ਰਵਾਨ ਕੀਤਾ ਗਿਆ ਤੇ ਸਿਖਾਂ ਦੇ ਜਾਤੀ ਅਵਚੇਤਨ ਦਾ ਇਹ ਕਿਵੇਂ ਹਿਸਾ ਬਣੀ, ਇਸ ਤਥ ਦਾ ਇਕ ਪ੍ਰਮਾਣ ਵਰਤਮਾਨ ਸਮੇਂ ਵਿਚ ਵੀ ਇਸ ਤਰ੍ਹਾਂ ਮਿਲਦਾ ਹੈ ਕਿ ਜਦੋਂ ਭਾਵੇਂ ਛਾਪਾਖਾਨਾ ਵਿਕਾਸ

ਦੇ ਅਤਿ ਵਿਕਸਤ ਦੌਰ ਵਿਚੋਂ ਗੁਜ਼ਰ ਰਿਹਾ ਹੈ, ਪਰ ਹੁਣ ਵੀ ਸ਼ਰਧਾ ਭਾਵਨਾ ਵਾਲੇ ਸਜਣ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਨੂੰ ਹੱਥ ਨਾਲ ਲਿਖਣ ਵਿਚ ਧੰਨਭਾਗ ਸਮਝਦੇ ਹਨ। ਇਥੇ ਕੁਝ ਉਦਾਹਰਨਾਂ ਪੇਸ਼ ਹਨ :

1964 ਵਿਚ ਪੰਜਾਬ ਤੋਂ ਇਕ 30 ਸਾਲਾ ਗੁਰਸਿਖ ਨੌਜਵਾਨ ਸ. ਗੁਰਚਰਨ ਸਿੰਘ ਲੌਟੇ ਬਰਮਿੰਘਮ (ਇੰਗਲੈਂਡ) ਗਿਆ, ਜਿਸ ਨੇ ਗੁਰੂ ਪ੍ਰਤੀ ਸ਼ਰਧਾ ਭਾਵਨਾ ਦਾ ਸਬੂਤ ਦਿੰਦਿਆਂ, ਕਰੀਬਨ ਦਸ ਸਾਲਾਂ ਵਿਚ 1430 ਪੰਨਿਆਂ ਦਾ ਖ਼ੂਬਸੂਰਤ ਲਿਖਾਈ ਵਿਚ ਇਕ ਸਰੂਪ ਲਿਖ ਦਿਤਾ, ਜਿਹੜਾ 20 ਇੰਚ ਲੰਮਾ ਤੇ 16 ਇੰਚ ਚੌੜਾ ਸੀ। ਸਮਾਪਤੀ ਉਤੇ 13 ਨਵੰਬਰ 1977 ਨੂੰ ਬਰਮਿੰਘਮ ਦੇ ਗਰਾਹਮ ਸਟਰੀਟ ਗੁਰਦੁਆਰੇ ਵਿਚ ਇਕ ਸਮਾਗਮ ਕਰਕੇ ਇਨ੍ਹਾਂ ਨੂੰ ਸੰਗਤਾਂ ਨੇ ਸਨਮਾਨ ਵੀ ਦਿਤਾ (ਪ੍ਰੋ. ਪ੍ਰਕਾਸ਼ ਸਿੰਘ, 'ਇਕ ਸੁੰਦਰ ਹੱਥ-ਲਿਖਤ ਬੀੜ ਜੋ ਵਲੈਤ ਵਿਚ ਲਿਖੀ ਗਈ', ਗੁਰੂ ਨਾਨਕ ਮਿਸ਼ਨ ਫਿਲਾਸਫੀ, ਗਿ. ਕਰਤਾਰ ਸਿੰਘ ਸੂਹਦੀ, ਯਮੁਨਾਨਗਰ ਅੰਬਾਲਾ, 1982, ਪੰਨੇ ੧੬੦-੬੯)।

ਭਾਈ ਜਸਵੰਤ ਸਿੰਘ ਸਰੀ (ਖੋਸਾ) ਨੇ ਰੋਜ਼ਾਨਾ ਅਜੀਤ ਦੀ ਖਬਰ (7 ਜੁਲਾਈ 2009, ਪੰਨਾ 14) ਅਨੁਸਾਰ 1998 ਤੋਂ 2009 ਤਕ ਚਾਰ ਸੰਪੂਰਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੱਥ ਨਾਲ ਲਿਖ ਲਏ ਸਨ, 2010 ਤਕ ਦੀ ਸੂਚਨਾ ਅਨੁਸਾਰ ਇਨ੍ਹਾਂ ਦੋ ਸਰੂਪ ਹੋਰ ਵੀ ਤਿਆਰ ਕਰ ਲਏ ਸਨ (The Sikh Review, Nov. 2010, p. 57) ਅਤੇ 2012 ਤਕ ਪੰਜ (The Tribune, Nov. 29, 2012, p.4)।

ਇਸੇ ਤਰ੍ਹਾਂ ਹੀ ਸ. ਰਘਬੀਰ ਸਿੰਘ (ਯਮੁਨਾ ਨਗਰ, ਸਰੀਨ ਪਾਰਕ 94162-76548) ਜੀ ਨੇ ਵੀ 11 ਮਹੀਨਿਆਂ ਦੀ ਅਣਥਕ ਮਿਹਨਤ ਨਾਲ 2011 ਵਿਚ ਇਕ ਸਰੂਪ ਹੱਥ ਨਾਲ ਲਿਖਿਆ (ਪੰਜਾਬੀ ਟ੍ਰਿਬਿਊਨ, 30 ਨਵੰਬਰ, 2011)। ਪਿੰਡ ਭੂਦਨ (ਜਿਲ੍ਹਾ ਸੰਗਰੂਰ, ਨੇੜੇ ਮਲੇਰਕੋਟਲਾ) ਦੇ ਨਿਵਾਸੀ ਇਕ ਗੁਰਮੁਖ ਸਜਣ (ਜਿਸ ਦਾ ਨਾਂ ਹੁਣ ਚੇਤੇ ਨਹੀਂ ਰਿਹਾ), ਹੱਥਲੇ ਪਰਚੇ ਦੇ ਲੇਖਕ ਦੀ ਨਿਜੀ ਜਾਣਕਾਰੀ (ਅਗਸਤ 2007 ਦੀ) ਅਨੁਸਾਰ, ਨੇ ਉਸ ਸਮੇਂ (2007 ਤਕ) ਆਪਣੇ ਪਿੰਡ ਦੇ ਗੁਰਦੁਆਰਾ ਤਮਜੀਲ ਵਿਚ ਚਾਰ ਸਰੂਪ ਹੱਥ ਨਾਲ ਲਿਖਕੇ ਭੇਟਾ ਕੀਤੇ ਹੋਏ ਸਨ ਤੇ ਉਸ ਸਮੇਂ ਵੀ ਉਹ ਨਿਰੰਤਰ ਇਹੋ ਸੇਵਾ ਕਰ ਰਹੇ ਸਨ। ਇਸ ਸੇਵਾ ਵਿਚ ਭੈਣਾਂ ਵੀ ਪਿੱਛੇ ਨਹੀਂ, ਇਕ ਅਪੁਸ਼ਟ ਸੂਚਨਾ ਅਨੁਸਾਰ ਮੁਹਾਲੀ (ਚੰਡੀਗੜ੍ਹ) ਦੀ ਇਕ ਬੀਬਾ ਪਰਵੀਨ ਕੌਰ ਨੇ ਹੁਣੇ (ਮਈ 2013) ਹੀ ਇਕ ਹੱਥ ਨਾਲ ਸੰਪੂਰਨ ਸਰੂਪ ਲਿਖਿਆ ਹੈ।

ਪੁਰਾਣੇ ਸਿੱਖ ਸਾਹਿਤ ਦੇ 'ਸੰਸਕਾਰ' ਲਈ ਬਣਾਏ ਗਏ ਅਨੇਕ ਅਗੀਠਿਆਂ ਉਤੋਂ ਨਿਜੀ ਤੌਰ ਉਤੇ ਇਕਠੀ ਕੀਤੀ ਜਾਣਕਾਰੀ ਅਨੁਸਾਰ ਅਨੇਕ ਲਿਖਤਾਂ 'ਸੰਸਕਾਰ' ਹੋਣ ਲਈ ਆਉਂਦੀਆਂ ਹਨ, ਜਿਹੜੀਆਂ ਹੱਥ ਨਾਲ ਉਤਾਰਾ ਕੀਤੀਆਂ ਹੁੰਦੀਆਂ ਹਨ। ਹੱਥ ਨਾਲ ਲਿਖਕੇ ਨਿਤਨੇਮ ਬਾਣੀਆਂ ਦਾ ਪਾਠ ਕਰਨ ਦੇ ਸ਼ੌਕੀਆਂ ਦੀ ਗਿਣਤੀ ਦਾ ਤਾਂ ਪਾਰਾਬਾਰ ਹੀ ਨਹੀਂ।

**ਸਾਰ**

ਵਰਤਮਾਨ ਸਮਾਜ-ਵਿਗਿਆਨਕ ਨੁਕਤਾ-ਨਿਗਾਹ (point of view) ਤੋਂ ਕਿਸੇ

ਸਮਾਜ, ਭਾਈਚਾਰੇ, ਦੇਸ ਜਾਂ ਕੌਮੀਅਤ ਦਾ ਵਿਕਸਿਤ ਮਿਆਰ ਕੁਦਰਤੀ-ਸੋਮੇ, ਧਨ, ਫੌਜਾਂ, ਮਹਿਲ-ਮਾੜ੍ਹੀਆਂ ਜਾਂ ਧਰਤੀ ਦੇ ਵਿਸ਼ਾਲ ਜ਼ਖੀਰੇ ਨਹੀਂ, ਸਗੋਂ ਗਿਆਨ ਦੇ ਸੋਮਿਆਂ ਦਾ ਵਿਸ਼ਾਲ ਤੇ ਵਿਕਸਿਤ ਹੋਣਾ ਹੈ। ਵਿਦਵਾਨ, ਗਿਆਨ-ਸੋਮਿਆਂ ਦਾ ਇਕ ਅਹਿਮ ਭਾਗ ਹੁੰਦੇ ਹਨ ਤੇ ਇਹ ਕੌਮੀ ਸਰਮਾਏ ਵਾਂਗ ਹੁੰਦੇ ਹਨ। ਇਸਲਾਮ ਦੀ ਸ਼ਾਨ ਮੁਗਲਾਂ, ਤੁਗਲਕਾਂ, ਗੌਰੀਆਂ ਜਾਂ ਪਠਾਣਾਂ ਨਾਲ ਨਹੀਂ, ਬਲਕਿ ਗਜਾਲੀ, ਰਿਆਜੀ, ਰੂਮੀ ਜਾਂ ਇਕਬਾਲ ਕਰਕੇ ਚਮਕੀ। ਇਸੇ ਤਰ੍ਹਾਂ ਅੰਗਰੇਜ਼ਾਂ ਦੀ ਸ਼ਾਨ ਹੋਮਰ, ਚੌਸਰ ਜਾਂ ਸੈਕਸਪੀਅਰ ਕਾਰਨ ਮੰਨੀ ਜਾਵੇਗੀ, ਦੁਨੀਆ ਉਤੇ ਕੀਤੇ ਰਾਜ ਕਾਰਨ ਨਹੀਂ। ਸਿੱਖ ਪੰਥ ਦੀ ਕੌਮੀਅਤ ਵਿਚ ਵੀ ਅਨੇਕ ਰੌਸ਼ਨ-ਚਿਰਾਗ ਭਾਈ ਗੁਰਦਾਸ, ਭਾਈ ਨੰਦ ਲਾਲ, ਭਾਈ ਸੰਤੋਖ ਸਿੰਘ, ਭਾਈ ਵੀਰ ਸਿੰਘ, ਪ੍ਰੋ. ਪੂਰਨ ਸਿੰਘ, ਭਾਈ ਕਾਨ੍ਹ ਸਿੰਘ ਨਾਭਾ...ਆਦਿ ਹਨ, ਜਿਨ੍ਹਾਂ ਉਤੇ ਸਿੱਖ ਪੰਥ ਮਾਣ ਕਰਦਾ ਹੈ, ਪਰ ਨਾਲ ਹੀ ਅਪਵਾਦ ਛੱਡ ਕੇ ਇਹ ਵੀ ਤੱਥ-ਮੂਲਕ ਸੱਚ ਹੈ ਕਿ ਸਿੱਖ ਪੰਥ ਨੇ ਜਿਨ੍ਹਾਂ ਸਤਿਕਾਰ, ਮਾਣ ਆਪਣੇ ਸ਼ਹੀਦਾਂ ਦਾ ਕੀਤਾ ਹੈ, ਉਨ੍ਹਾਂ ਵਿਦਵਾਨਾਂ ਨੂੰ ਨਹੀਂ ਗੌਲਿਆ। ਇਹੀ ਕਾਰਨ ਹੈ ਕਿ ਕਥਾਵਾਂ, ਨਗਰ-ਕੀਰਤਨਾਂ, ਦੀਵਾਨਾਂ, ਵਾਰਾਂ, ਗੁਰਮਤਿ ਕੈਂਪਾਂ ਤੇ ਹੋਰ ਸਰਗਰਮੀਆਂ ਦਾ ਵਿਸ਼ਾ 'ਵਿਦਵਾਨ' ਘਟ ਹੀ ਬਣੇ ਹਨ।ਇਸੇ ਪ੍ਰਸੰਗ ਵਿਚ ਹੀ ਸਾਡੇ ਅਨੇਕ ਲਿਖਾਰੀ ਵਿਦਵਾਨ ਇਤਿਹਾਸ ਦੀ ਸਿਮਰਤੀ ਦਾ ਹਿਸਾ ਨਹੀਂ ਬਣ ਸਕੇ। ਸ਼ੁਕਰ ਦੀ ਗੱਲ ਹੈ ਕਿ ਪਿਛਲੇ ਦੋ-ਕੁ ਦਹਾਕਿਆਂ ਤੋਂ ਪੰਜਾਬ ਦੇ ਸਿੱਖ ਖਿਡਾਰੀਆਂ, ਵਿਗਿਆਨੀਆਂ, ਚਿਤਰਕਾਰਾਂ ਆਦਿ ਬਾਰੇ ਕੁਝ ਚੰਗੇ ਕਾਰਜ ਸਾਹਮਣੇ ਆਏ ਹਨ, ਜਿਵੇਂ ਪੰਜਾਬ ਦੇ ਪ੍ਰਸਿਧ ਰਾਗੀਆਂ-ਰਬਾਬੀਆਂ ਉਤੇ ਜ਼ਿਕਰਯੋਗ ਕਾਰਜ ਸ. ਬਲਵੀਰ ਸਿੰਘ ਕੰਵਲ (ਪੰਜਾਬ ਦੇ ਪ੍ਰਸਿਧ ਰਾਗੀ, ਰਬਾਬੀ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਜਨਵਰੀ 2010) ਹੁਰਾਂ ਕੀਤਾ ਹੈ। ਇਸੇ ਤਰ੍ਹਾਂ ਹੀ ਜਿਥੇ ਰੁਲ ਰਹੀ ਹੱਥ-ਲਿਖਤ ਵਿਰਾਸਤ ਨੂੰ ਸੰਸਥਾਗਤ ਪੱਧਰ ਉਤੇ ਪੁਖਤਾ ਸਾਂਭ-ਸੰਭਾਲ ਦੀ ਲੋੜ ਹੈ, ਉਥੇ ਸਾਡੇ ਮਾਣਯੋਗ ਅਨੇਕ ਅਗਿਆਤ ਜਾਂ ਘਟ-ਗਿਆਤ ਲਿਖਾਰੀਆਂ ਦੇ ਖੁਰਾ ਖੋਜ ਲਭ ਕੇ ਉਨ੍ਹਾਂ ਦੇ ਜੀਵਨ-ਸਮਾਚਾਰਾਂ ਉਤੇ ਐਨਸਾਈਕਲੋਪੀਡਿਕ ਪੱਧਰ ਦਾ ਕੰਮ ਹੋਣ ਦੀ ਲੋੜ ਹੈ। ਅਜਿਹੇ ਕਾਰਜ ਨੂੰ ਕਿਸੇ ਜ਼ਿੰਮੇਵਾਰ ਸੰਸਥਾ ਦੁਆਰਾ ਹੱਥ ਵਿਚ ਲਿਆ ਜਾਣਾ ਵਕਤ ਦੀ ਫੌਰੀ ਮੰਗ ਹੈ। ਵਰਨਾ ਬਹੁਤ ਕੁਝ ਅਤੀਤ ਦੇ ਗਰਭ ਵਿਚ ਸਮਾਅ ਜਾਵੇਗਾ। ਜੇ ਸਾਡੇ ਪੁਰਾਤਨ ਵਿਦਵਾਨ ਲਿਖਾਰੀਆਂ ਨੇ ਗੁਰਬਾਣੀ ਲਿਖਣ ਦੀ ਸੇਵਾ ਕਰਕੇ ਆਪਣਾ ਪੰਥਕ ਫਰਜ਼ ਨਿਭਾਇਆ ਤਾਂ ਹੁਣ ਸਾਡੀ ਵਡੇਰੀ ਸੇਵਾ ਉਨ੍ਹਾਂ ਦੀ ਕਿਰਦੀ ਜਾਂਦੀ ਸਿਮਰਤੀ ਨੂੰ ਬਚਾਉਣ ਦੀ ਹੈ।

## ਹਵਾਲੇ ਅਤੇ ਟਿੱਪਣੀਆਂ

1-5. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 16, 322, 709, 566, 271.
6-7. ਪੁਰਾਤਨ ਜਨਮ ਸਾਖੀ, ਸਾਖੀ ਨੰ. 42, 46.
8. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1278-91.
9. ਪੁਰਾਤਨ ਜਨਮ ਸਾਖੀ, ਸਾਖੀ ਨੰ. 49.
10-11. ਵਾਰਾਂ ਭਾਈ ਗੁਰਦਾਸ, 11.14, 10.30.
12. ਡਾ. ਜਗਜੀਤ ਸਿੰਘ, ਜਨਮ ਸਾਖੀਆਂ ਦਾ ਤਾਰਕਿਕ ਅਧਿਐਨ, ਸਾਹਿਤ ਅਕਾਦਮੀ, ਲੁਧਿਆਣਾ, 1969, ਪੰਨਾ 124.

13-14. ਵਾਰਾਂ ਭਾਈ ਗੁਰਦਾਸ, 35, 41.
15. ਆਦਿ ਸਾਖੀਆਂ, 21.
16. ਪੁਰਾਤਨ ਜਨਮ ਸਾਖੀ, 29.
17-18. ਵਾਰਾਂ ਭਾਈ ਗੁਰਦਾਸ, 11.13, 7.42.
19. ਸੰਤਰੇਣ ਪ੍ਰੇਮ ਸਿੰਘ, ਸ੍ਰੀ ਗੁਰਪੁਰ ਪ੍ਰਕਾਸ਼ ਗ੍ਰੰਥ, ਭਾਗ ਪਹਿਲਾ, ਅਧਿ. 16, ਛੰਦ 45.
20. ਵਾਰਾਂ ਭਾਈ ਗੁਰਦਾਸ, 1.46.
21. Prof. Pritam Singh, Bhai Gurdas Maker of Indian Literature, New Delhi, 1992, pp. 19-24.
22. ਵਾਰਾਂ ਭਾਈ ਗੁਰਦਾਸ, 11.16.
23. ਸਿੱਖਾਂ ਦੀ ਭਗਤ ਮਾਲਾ, ਸਾਖੀ 41.
24. ਚਰਨ 5, ਬੰਦ 31.
25-26. ਵਾਰਾਂ ਭਾਈ ਗੁਰਦਾਸ, 11.27, ਉਹੀ.
27. ਮਹਾਨ ਕੋਸ਼, ਪੰਨਾ 687.
28. ਸਿੱਖਾਂ ਦੀ ਭਗਤ ਮਾਲਾ, ਸਾਖੀ 90.
29. ਗੁਰ ਬਿਲਾਸ ਪਾਤ. 6, ਅਧਿ. 20.
30-31. Sabinderjit Singh, Hukamnamas of Guru Teg Bahadur, 25, 24.

# ਸਿੱਖ ਸਾਹਿੱਤ ਦੀ ਸੇਵਾ ਵਿਚ ਇਕ ਪੱਛਮੀ ਵਿਦਵਾਨ

**ਅਪਿੰਦਰ ਸਿੰਘ***

ਮੌਤ ਉਸ ਦੀ ਦਹਲੀਜ਼ ਉਤੇ ਦਸਤਕ ਦੇ ਰਹੀ ਸੀ ਤੇ ਉਹ ਗੁਰੂ ਨਾਨਕ ਪਾਤਸ਼ਾਹ ਦੀ ਅਲਾਹੀ ਬਾਣੀ 'ਜਪੁ' ਜੀ ਦਾ ਉਚਾਰਨ ਕਰਦਿਆਂ ਇਸ ਸੰਸਾਰ ਨੂੰ ਅਲਵਿਦਾ ਕਹਿ ਰਿਹਾ ਸੀ। ਉਸ ਨੇ ਆਪਣੀ ਜ਼ਿੰਦਗੀ ਦਾ ਇਕ ਅਹਿਮ ਹਿੱਸਾ ਸਿੱਖ ਧਰਮ ਦਾ ਅਧਿਐਨ ਕਰਨ ਵਿਚ ਲਗਾ ਦਿੱਤਾ।ਪੂਰੇ ਸੌ ਸਾਲ ਹੋ ਗਏ ਉਸ ਪੱਛਮੀ ਵਿਦਵਾਨ ਨੂੰ ਇਸ ਸੰਸਾਰ ਤੋਂ ਗਇਆਂ, ਜਿਸ ਨੂੰ ਮੈਕਸ ਆਰਥਰ ਮੈਕਾਲਿਫ਼ ਦੇ ਨਾਮ ਨਾਲ ਜਾਣਿਆ ਜਾਂਦਾ ਸੀ। ਉਸ ਦੁਆਰਾ ਲਿਖਿਆ ਸਿੱਖ ਇਤਿਹਾਸ, ਸਿੱਖ ਸਾਹਿਤ ਦਾ ਅਹਿਮ ਹਿੱਸਾ ਬਣ ਚੁੱਕਾ ਹੈ। ਇਸ ਪਰਚੇ ਵਿਚ ਅਸੀਂ ਉਸ ਦੁਆਰਾ ਸਿੱਖ ਸਾਹਿਤ ਵਿਚ ਪਾਏ ਯੋਗਦਾਨ ਬਾਰੇ ਚਰਚਾ ਕਰਾਂਗੇ।

ਮੈਕਾਲਿਫ਼ ਤੋਂ ਪਹਿਲਾਂ ਵੀ ਕਈ ਪੱਛਮੀ ਵਿਦਵਾਨ ਸਿੱਖਾਂ ਜਾਂ ਸਿੱਖ ਧਰਮ ਬਾਰੇ ਕਈ ਲਿਖਤਾਂ ਛਾਪ ਚੁਕੇ ਸਨ। ਜਿੰਨ੍ਹਾਂ ਵਿਚੋਂ ਕਰਨਲ ਪੋਲੀਅਰ ਨੇ 1780 ਈ. ਦੇ ਕੋਲ ਆਪਣੇ ਪਰਚੇ 'ਦਾ ਸਿੱਖਸ' ਦੇ ਰਾਹੀਂ ਸਿੱਖ ਧਰਮ ਬਾਰੇ ਪੱਛਮੀ ਅਧਿਐਨ ਪਰੰਪਰਾ ਦੀ ਨੀਂਹ ਰੱਖੀ। ਉਸ ਤੋਂ ਬਾਅਦ ਚਾਰਲਸ ਵਿਲਕਨਸ ਨੇ ਕਲਕੱਤੇ ਤੋਂ ਬਨਾਰਸ ਜਾਂਦਿਆ ਰਸਤੇ ਵਿਚ ਤਖਤ ਸ੍ਰੀ ਪਟਨਾ ਸਾਹਿਬ ਵਿਖੇ ਦੋ ਘੰਟੇ ਰੁਕ ਕੇ ਉਥੋਂ ਦੀ ਮਰਿਯਾਦਾ ਬਾਰੇ ਜੋ ਕੁਝ ਵੀ ਵੇਖਿਆ, ਉਸਨੂੰ 1788 ਈ: ਵਿਚ ਏਸ਼ੀਆਟਿਕ ਰਿਸਰਚਸ ਵਿਚ ਪ੍ਰਕਾਸ਼ਿਤ ਕੀਤਾ।ਉਪਰੰਤ ਜੋਰਜ ਫੋਸਟਰ, ਜੋਹਨ ਮੈਲਕਮ, ਵੀਲਅਮ ਵਾਰਡ, ਜੇ.ਡੀ. ਕਨਿੰਗਮ, ਐਚ.ਐਚ ਵਿਲਸਨ, ਅਰਨਸਟ ਟਰੰਪ ਆਦਿ ਪੱਛਮੀ ਵਿਦਵਾਨਾਂ ਨੇ ਸਿੱਖ ਇਤਿਹਾਸ ਅਤੇ ਸਿੱਖ ਸਾਹਿਤ ਨੂੰ ਆਪਣੇ-ਆਪਣੇ ਦ੍ਰਿਸ਼ਟੀਕੋਣ ਤੋਂ ਪੇਸ਼ ਕੀਤਾ। ਇਸ ਉਪਰੰਤ ਮੈਕਸ ਆਰਥਰ ਮੈਕਾਲਿਫ਼ ਨੇ ਪੱਛਮੀ ਅਧਿਐਨ ਦੀ ਇਸ ਪਰੰਪਰਾ ਨੂੰ ਅੱਗੇ ਤੋਰਿਆ।

ਮੈਕਾਲਿਫ਼ 29 ਸਤੰਬਰ 1837 ਈ. ਨੂੰ ਆਇਰਲੈਂਡ ਵਿਚ ਪੈਦਾ ਹੋਇਆ ਅਤੇ 1862 ਈ: ਵਿਚ ਇੰਡੀਅਨ ਸਿਵਲ ਸਰਵਿਸਸ਼ ਦਾ ਇਮਿਤਹਾਨ ਪਾਸ ਕਰਕੇ ਭਾਰਤ ਆਇਆ। 1882 ਈ. ਵਿਚ ਉਹ ਡਿਪਟੀ ਕਮਿਸ਼ਨਰ ਤੇ 1884 ਈ. ਵਿਚ ਬਤੌਰ ਡਵੀਜਨਲ ਜੱਜ ਦੇ ਅਹੁਦੇ ਤੇ ਪਹੁੰਚ ਗਿਆ। ਇਕ ਵਾਰ ਜਦੋਂ ਦੀਵਾਲੀ ਵਾਲੇ ਦਿਨ ਉਹ ਸ਼੍ਰੀ ਹਰੀਮੰਦਰ ਸਾਹਿਬ ਆਇਆ ਤਾਂ ਉਸ ਦੇ ਮਨ ਵਿਚ ਸਿੱਖ ਧਰਮ ਦਾ ਅਧਿਐਨ ਕਰਨ ਦਾ ਸ਼ੌਂਕ ਪੈਦਾ ਹੋਇਆ। ਪ੍ਰਸਿੱਧ ਸਿੱਖ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਦੀ ਯੋਗ ਨਿਗਰਾਨੀ ਹੇਠ ਉਸਨੇ ਸਿੱਖ ਧਰਮ ਅਤੇ ਸਿੱਖ ਸਾਹਿਤ ਦਾ ਅਧਿਐਨ ਕੀਤਾ। 1893

---

*ਖੋਜੀ ਵਿਦਵਾਨ, ਸਿੱਖ ਇਤਿਹਾਸ ਰਿਸਰਚ ਬੋਰਡ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ।

ਈ. ਵਿਚ ਖ਼ਾਲਸਾ ਦੀਵਾਨ ਲਾਹੌਰ ਦੁਆਰਾ ਬੇਨਤੀ ਕਰਨ ਤੇ ਮੈਕਾਲਿਫ਼ ਨੇ ਆਪਣੇ ਅਹੁਦੇ ਤੋਂ ਅਸਤੀਫ਼ਾ ਦੇ ਕੇ ਆਪਣਾ ਸਾਰਾ ਜੀਵਨ ਗੁਰਬਾਣੀ ਦੀ ਵਿਆਖਿਆ ਕਰਨ ਅਤੇ ਸਿੱਖ ਇਤਿਹਾਸ ਲਿਖਣ ਵਿਚ ਲਗਾ ਦਿੱਤਾ।1909 ਈ: ਵਿਚ ਉਸ ਦੀ ਕਿਤਾਬ 'The Sikh Religion : Its Gurus Sacred Writings and Authors' ਛੇ ਜਿਲਦਾਂ ਵਿਚ ਛਪ ਕੇ ਲੰਡਨ ਤੋਂ ਪ੍ਰਕਾਸ਼ਿਤ ਹੋਈ।ਇਸ ਕਿਤਾਬ ਵਿਚ ਉਸ ਨੇ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦਾ ਜੀਵਨ ਅਤੇ ਉਨ੍ਹਾਂ ਦੀ ਬਾਣੀ ਦੀ ਅੰਗਰੇਜ਼ੀ ਵਿਆਖਿਆ ਨੂੰ ਪੇਸ਼ ਕੀਤਾ ਸੀ। 1913 ਈ: ਵਿਚ ਮੈਕਾਲਿਫ਼ ਦਾ ਦੇਹਾਂਤ ਹੋ ਗਿਆ।

ਮੈਕਸ ਆਰਥਰ ਮੈਕਾਲਿਫ਼ ਨੇ ਜਿੰਨ੍ਹਾਂ ਪਰਸਥਿਤੀਆਂ ਵਿਚ ਸਿੱਖ ਧਰਮ ਦਾ ਅਧਿਐਨ ਸ਼ੁਰੂ ਕੀਤਾ, ਉਨ੍ਹਾਂ ਹਲਾਤਾਂ ਬਾਰੇ ਸੰਖੇਪ ਰੂਪ ਵਿਚ ਜਾਣਨਾ ਪਾਠਕਾਂ ਲਈ ਲਾਹੇਵੰਦ ਹੋਵੇਗਾ।ਮੈਕਾਲਿਫ਼ ਤੋਂ ਪਹਿਲਾਂ ਜਰਮਨੀ ਦੇ ਵਿਦਵਾਨ ਡਾ. ਅਰਨਸਟ ਟਰੰਪ, (ਜਿਹੜਾ ਯੂਨੀਵਰਸਿਟੀ ਤੁਬਿਨਜਨ ਵਿਖੇ ਭਾਰਤੀ ਭਾਸ਼ਵਾਂ ਦਾ ਅਧਿਆਪਿਕ ਸੀ) ਨੂੰ ਇੰਡੀਆ ਆਫ਼ਿਸ ਦੁਆਰਾ ਸਿੱਖ ਧਰਮ ਉਪਰ ਖੋਜ ਕਰਨ ਲਈ ਨਿਯੁਕਤ ਕੀਤਾ ਗਿਆ।ਉਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦੀ ਅੰਗ੍ਰੇਜ਼ੀ ਵਿਚ ਵਿਆਖਿਆ ਕਰਨ ਦਾ ਪ੍ਰੋਜੈਕਟ ਸ਼ੁਰੂ ਕਰ ਦਿੱਤਾ। ਇਹ ਕਾਰਜ ਕਠਿਨ ਹੋਣ ਕਾਰਣ ਉਹ ਵਿਦਵਾਨਾਂ ਦੀ ਮਦਦ ਲੈਣ ਲਈ ਪੰਜਾਬ ਆ ਗਿਆ। ਉਸ ਨੇ ਸਿੱਖ ਵਿਦਵਾਨਾਂ ਦੀ ਬਜਾਇ ਹਿੰਦੂ ਵਿਦਵਾਨਾਂ ਅਤੇ ਅੰਜੁਮਨ-ਏ-ਪੰਜਾਬ ਦੇ ਮੈਂਬਰਾਂ ਕੋਲੋਂ ਮਦਦ ਲੈਣੀ ਸ਼ੁਰੂ ਕਰ ਦਿੱਤੀ। ਉਸ ਦੁਆਰਾ 1877 ਈ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੁਝ ਭਾਗ ਦੀ ਵਿਆਖਿਆ ਨੂੰ ਪ੍ਰਕਾਸ਼ਿਤ ਕੀਤਾ ਗਿਆ। ਜਿਸ ਦੇ ਅਰੰਭ ਵਿਚ ਉਸ ਨੇ ਸਿੱਖ ਧਰਮ ਬਾਬਤ ਅਜਿਹਾ ਲਿਖਿਆ ਜਿਹੜਾ ਸਿੱਖਾਂ ਦੇ ਮਨ ਨੂੰ ਬੇਹੱਦ ਠੇਸ ਪਹੁੰਚਾਉਣ ਵਾਲਾ ਸੀ। ਡਾ. ਟਰੰਪ ਦੁਆਰਾ ਕੀਤੀ ਗਈ ਆਦਿ ਗ੍ਰੰਥ ਦੀ ਵਿਆਖਿਆ ਦੇ ਸੰਬੰਧ ਵਿਚ ਮੈਕਾਲਿਫ਼ ਲਿਖਦਾ ਹੈ ਕਿ ਇੰਡਿਆ ਆਫ਼ਿਸ ਦੇ ਖਰਚੇ ਉਪਰ ਜਰਮਨ ਦੇ ਮਿਸ਼ਨਰੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੁਝ ਭਾਗ ਦੀ ਅੰਗਰੇਜ਼ੀ ਵਿਚ ਕੀਤੀ ਵਿਆਖਿਆ ਬਹੁਤ ਹੀ ਗਲਤ ਅਤੇ ਗੈਰ ਸਿਧਾਂਤਕ ਸੀ।ਉਸ ਦੁਆਰਾ ਸਿੱਖ ਧਰਮ ਦੀ ਦਿੱਤੀ ਮੁਢਲੀ ਜਾਣਕਾਰੀ ਵੀ ਸਹੀ ਨਹੀਂ ਸੀ।ਉਸ ਨੂੰ ਜਦੋਂ ਵੀ ਸਿੱਖਾਂ ਦੇ ਧਾਰਮਿਕ ਗ੍ਰੰਥ ਦੀ ਬੇਪਤੀ ਕਰਨ ਦਾ ਮੌਕਾ ਮਿਲਦਾ ਤਾਂ ਉਹ ਬੜੀ ਉਤਸੁਕਤਾ ਨਾਲ ਇਸ ਕਾਰਜ ਨੂੰ ਕਰਦਾ।ਇਸ ਲਈ ਮੈਕਾਲਿਫ਼ ਦਾ ਪਹਿਲਾ ਉਦੇਸ਼ ਡਾ. ਟਰੰਪ ਦੁਆਰਾ ਸਿੱਖਾਂ ਦੇ ਧਾਰਮਿਕ ਗ੍ਰੰਥ ਅਤੇ ਉਨ੍ਹਾਂ ਦੇ ਗੁਰੂਆਂ ਦੀ ਕੀਤੀ ਅਪ੍ਰਸੰਗਕ ਬੇਪਤੀ ਦੀ ਥਾਂ ਪ੍ਰਸੰਗਕ ਤੇ ਸੁਚੀ ਗੌਰਵਤਾ ਨੂੰ ਮੁੜ ਬਹਾਲ ਕਰਨਾ ਸੀ।

ਸਿੱਖ ਧਰਮ ਦਾ ਅਧਿਐਨ ਕਰਨ ਸਮੇਂ ਉਸ ਸਾਹਮਣੇ ਕਈ ਵੱਡੀਆਂ ਮੁਸ਼ਕਿਲਾਂ/ ਚੁਣੌਤੀਆਂ ਸਨ। ਕਿਉਂ ਕਿ ਜਿੰਨ੍ਹਾਂ ਖੋਜ ਸੰਦਾਂ (ਕੋਸ਼ਾਂ, ਵਿਆਕਰਣਾਂ, ਅਨੁਕ੍ਰਮਣਿਕਾਵਾਂ, ਡਿਕਸ਼ਨਰੀਆਂ ਆਦਿ) ਦੇ ਆਧਾਰ 'ਤੇ ਕਿਸੇ ਵੀ ਧਰਮ ਦਾ ਅਧਿਐਨ ਕੀਤਾ ਜਾਂਦਾ ਹੈ, ਉਨ੍ਹਾਂ ਦੀ ਘਾਟ ਖੋਜ ਦੇ ਰਸਤੇ ਵਿਚ ਬਹੁਤ ਵੱਡੀ ਰੁਕਾਵਟ ਹੁੰਦੀ ਹੈ ਪਰੰਤੂ ਸਿੱਖ ਧਰਮ ਦੇ ਅਧਿਐਨ ਲਈ ਉਸ ਸਮੇਂ ਅਜੇ ਕੋਈ ਵੀ ਅਜਿਹਾ ਖੋਜ ਸੰਦ ਤਿਆਰ ਨਹੀਂ ਸੀ ਹੋਇਆ, ਜਿਸ ਦੀ ਮਦਦ ਮੈਕਾਲਿਫ ਸਿੱਖ ਧਰਮ ਅਧਿਐਨ ਲਈ ਲੈ ਸਕਦਾ। ਉਹ ਇਸ ਪ੍ਰਥਾਇ ਪੁਸਤਕ ਦੇ ਮੁੱਖ-ਬੰਧ ਵਿਚ ਲਿਖਦਾ ਹੈ ਕਿ ਸੰਸਾਰ ਦੇ ਪ੍ਰਮੁਖ ਧਰਮ ਗ੍ਰੰਥਾਂ ਦਾ

ਅਧਿਐਨ ਕਰਨ ਲਈ ਤਾਂ ਬਹੁਤ ਸਾਰੀਆਂ ਵਿਆਕਰਣਾਂ ਜਾਂ ਹੋਰ ਲੋੜੀਂਦੇ ਸੰਦ ਮਿਲ ਜਾਣਗੇ ਪਰ ਮੱਧਕਾਲ ਵਿਚ ਲਿਖੇ ਸਿੱਖ ਧਰਮ ਗ੍ਰੰਥ ਬਾਰੇ ਅਜਿਹਾ ਕੁਝ ਵੀ ਨਹੀਂ ਮਿਲਦਾ। ਇਸ ਤੋਂ ਇਲਾਵਾ ਸਿੱਖ ਵਿਆਕਰਣਕਾਰਾਂ ਦੁਆਰਾ ਤਿਆਰ ਕੀਤੀਆਂ ਵਿਆਕਰਣਾਂ ਵਿਚ ਵੀ ਨਿਯਮਾਂ ਦੀ ਇਕਸਾਰਤਾ ਨਹੀਂ।ਜਿਸ ਨਾਲ ਅਰਥ ਕਰਨੇ ਵਧੇਰੇ ਮੁਸ਼ਕਿਲ ਹੋ ਜਾਂਦੇ ਹਨ।

ਖੋਜ ਸੰਦਾਂ ਤੋਂ ਬਾਅਦ ਦੂਸਰੀ ਵੱਡੀ ਸਮੱਸਿਆ ਸਿੱਖ ਵਿਦਵਾਨਾਂ ਦੀ ਕਮੀ ਸੀ। ਸਿੱਖ ਧਰਮ ਦਾ ਗਿਆਨ ਰੱਖਣ ਵਾਲੇ ਵਿਦਵਾਨਾਂ ਦੀ ਘਾਟ ਨੂੰ ਵੀ ਮੈਕਾਲਿਫ਼ ਚੰਗੀ ਤਰ੍ਹਾਂ ਮਹਿਸੂਸ ਕਰਦਾ ਸੀ। ਇਸ ਤੱਥ ਦਾ ਜਿਕਰ ਉਸ ਨੇ ਆਪਣੀ ਪੁਸਤਕ ਦੇ ਮੁੱਖ-ਬੰਧ ਵਿਚ ਵੀ ਕੀਤਾ। ਇਸ ਬਾਬਤ ਉਹ ਲਿਖਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਸਾਰੀਆਂ ਭਾਸ਼ਵਾਂ ਦਾ ਮਿਸ਼ਰਨ ਹੈ।ਪਰ ਇਹ ਮੰਦਭਾਗੀ ਗੱਲ ਹੈ ਕਿ ਇਕ ਤੋਂ ਵਧੇਰੇ ਭਾਸ਼ਵਾਂ ਦਾ ਗਿਆਨ ਰੱਖਣ ਵਾਲੇ ਵਿਦਵਾਨਾਂ ਦੀ ਬਹੁਤ ਘਾਟ ਹੈ। ਜਿਹੜਾ ਵਿਦਵਾਨ ਫ਼ਾਰਸੀ ਜਾਣਦਾ ਹੈ, ਉਹ ਸੰਸਕ੍ਰਿਤ ਨਹੀਂ ਜਾਣਦਾ, ਜਿਹੜਾ ਸੰਸਕ੍ਰਿਤ ਜਾਣਦਾ ਹੈ, ਉਹ ਗੁਰਮੁਖੀ ਨਹੀਂ ਸਮਝਦਾ।

ਇਨ੍ਹਾਂ ਚੁਣੌਤੀਆਂ ਦੇ ਬਾਵਜੂਦ ਵੀ ਉਸ ਨੇ ਸਿੱਖ ਧਰਮ ਦਾ ਅਧਿਐਨ ਸ਼ੁਰੂ ਕੀਤਾ। ਲੰਮੇ ਸਮੇਂ ਦੀ ਮਿਹਨਤ ਬਾਅਦ ਮੈਕਾਲਿਫ਼ ਨੇ ਬਹਮੁਲਾ ਗੁਰ-ਇਤਿਹਾਸ ਤੇ ਗੁਰਬਾਣੀ ਵਿਆਖਿਆ 'The Sikh Religion : Its Gurus Sacred Writings and Authors' ਨੂੰ ਛੇ ਜਿਲਦਾਂ ਵਿਚ ਛਪਵਾ ਕੇ ਪਾਠਕਾਂ ਦੇ ਸਾਹਮਣੇ ਰੱਖਿਆ।ਉਸ ਨੂੰ ਇਸ ਗੱਲ ਦੀ ਵੀ ਖੁਸ਼ੀ ਸੀ ਕਿ ਉਸ ਦੁਆਰਾ ਅੰਗਰੇਜ਼ੀ ਵਿਚ ਲਿਖਿਆ ਪਹਿਲਾ ਮੁਕੰਮਲ ਗੁਰ-ਇਤਿਹਾਸ, ਅੰਗਰੇਜ਼ੀ ਭਾਸ਼ਾ ਦਾ ਗਿਆਨ ਰੱਖਣ ਵਾਲੇ ਪਾਠਕਾਂ ਲਈ ਲਾਹੇਵੰਦ ਹੋਵੇਗਾ। ਜਿਹੜੇ ਸਿੱਖ ਅਤੇ ਗੈਰ ਸਿੱਖ ਗੁਰਬਾਣੀ ਦੇ ਅਰਥਾਂ ਨੂੰ ਸਮਝਣਾ ਚਾਹੁੰਦੇ ਹਨ ਉਹ ਵੀ ਇਸ ਕ੍ਰਿਤ ਤੋਂ ਖੂਬ ਲਾਹਾ ਲੈਣਗੇ।

ਜਿੱਥੇ ਉਸ ਦੇ ਕਾਰਜ ਦਾ ਮੁੱਖ ਉਦੇਸ਼ ਸਿੱਖ ਗੁਰੂਆਂ ਦੀ ਸੱਚੀ ਸੁਚੀ ਪ੍ਰਤਿਭਾ ਨੂੰ ਮੁੜ ਬਹਾਲ ਕਰਨਾ ਸੀ, ਉੱਥੇ ਨਾਲ ਹੀ ਉਹ ਗੁਰੂ ਸਾਹਿਬਾਨ ਦੇ ਦਰਸ਼ਨ ਤੇ ਵਿਚਾਰਧਾਰਾ ਦੇ ਅਨੁਸਾਰੀ ਇਸ ਕਾਰਜ ਨੂੰ ਕਰਨ ਦਾ ਵੀ ਅਭਿਲਾਸ਼ੀ ਸੀ। ਉਹ ਆਪਣੀ ਪੁਸਤਕ ਵਿਚ ਕੋਈ ਵੀ ਤੱਥ ਅਜਿਹਾ ਨਹੀਂ ਸੀ ਛਾਪਣਾ ਚਾਹੁੰਦਾ ਜਿਹੜਾ ਸਿੱਖ ਗੁਰੂਆਂ ਦੀ ਵਿਚਾਰਧਾਰਾ ਦੇ ਪ੍ਰਤੀਕੂਲ ਤੇ ਸਿੱਖਾਂ ਦੇ ਮਨ ਨੂੰ ਠੇਸ ਪਹੁੰਚਾਉਣ ਵਾਲਾ ਹੋਵੇ। ਇਸ ਲਈ ਉਸ ਨੇ ਆਪਣੇ ਕ੍ਰਿਤ ਦੀ ਭਰਪੂਰ ਅਲੋਚਨਾ ਸਮੇਂ ਦੇ ਪ੍ਰਸਿੱਧ ਵਿਦਵਾਨਾਂ ਭਾਈ ਕਾਨ੍ਹ ਸਿੰਘ ਨਾਭਾ, ਭਾਈ ਸਰਦੂਲ ਸਿੰਘ, (ਗਿਆਨੀ ਸ੍ਰੀ ਹਰੀਮੰਦਰ ਸਾਹਿਬ), ਭਾਈ ਸੰਤ ਸਿੰਘ ਕਪੂਰਥਲਾ ਅਤੇ ਭਾਈ ਪ੍ਰੇਮ ਸਿੰਘ ਕੋਲੋਂ ਕਰਵਾਈ। ਉਸ ਨੇ ਸਿੱਖ ਅਖ਼ਬਾਰਾਂ ਵਿਚ ਵੀ ਆਪਣੇ ਕਾਰਜ ਦੀ ਆਲੋਚਨਾ ਕਰਨ ਦੇ ਇਸ਼ਤਿਹਾਰ ਵੀ ਛਪਵਾਏ। ਇਸ ਮਿਹਨਤ ਸਦਕਾ ਹੀ ਮੈਕਾਲਿਫ਼ ਦੀ ਕ੍ਰਿਤ ਕਈ ਪੱਖਾਂ ਤੋਂ ਵਿਸ਼ੇਸ ਅਤੇ ਵਿਲੱਖਣ ਸੀ।

ਮੈਕਾਲਿਫ਼ ਤੋਂ ਪਹਿਲਾਂ ਵੀ ਕਈ ਪੱਛਮੀ ਵਿਦਵਾਨ ਸਿੱਖ ਧਰਮ ਬਾਰੇ ਲਿਖ ਚੁਕੇ ਸਨ। ਉਨ੍ਹਾਂ ਵਿਦਵਾਨਾਂ ਨੇ ਆਪਣੀਆਂ-ਆਪਣੀਆਂ ਲਿਖਤਾਂ ਵਿਚ ਇਹ ਸਾਬਤ ਕਰਨ

ਦਾ ਯਤਨ ਕੀਤਾ ਸੀ ਕਿ ਸਿੱਖ ਗੁਰੂਆਂ ਨੇ ਹਿੰਦੂ ਅਤੇ ਪੱਛਮੀ ਧਰਮਾਂ ਵਿਚੋਂ ਕੁਝ ਚੰਗੇ ਤੱਥ ਲੈ ਕੇ ਇਕ ਨਵੀਂ ਸੰਪ੍ਰਦਾ ਦੀ ਨੀਂਹ ਰੱਖੀ। ਗੁਰੂ ਨਾਨਕ ਪਾਤਸ਼ਾਹ ਅਤੇ ਉਸਦੇ ਉਤਰਾਧਿਕਾਰੀਆਂ ਦੇ ਮਤ ਵਿਚ ਇਕਸਾਰਤਾ ਨਹੀਂ ਸੀ।ਪਰੰਤੂ ਮੈਕਾਲਿਫ਼ ਅਜਿਹੇ ਕਿਸੇ ਵੀ ਤੱਥ ਨੂੰ ਮੰਨਣ ਲਈ ਤਿਆਰ ਨਹੀਂ ਸੀ ਕਿਉਂ ਕਿ ਉਹ ਭਾਰਤੀ ਇਤਿਹਾਸ, ਗੁਰੂ ਸਾਹਿਬਾਨ ਦੇ ਸਮੇਂ ਦੀਆਂ ਧਾਰਮਿਕ ਪਰਸਥਿਤੀਆਂ ਅਤੇ ਸਿੱਖ ਧਰਮ ਦਾ ਡੂੰਘਾ ਅਧਿਐਨ ਕਰ ਚੱਕਾ ਸੀ। ਉਸ ਨੇ ਪੱਛਮੀ ਵਿਦਵਾਨਾਂ ਦੁਆਰਾ ਸਿੱਖ ਧਰਮ ਉਪਰ ਪੂਰਬੀ ਅਤੇ ਪੱਛਮੀ ਧਰਮਾਂ ਦੇ ਪ੍ਰਭਾਵ ਨੂੰ ਨਕਾਰਦਿਆਂ ਕਿਹਾ ਕਿ ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਸਾਹਿਬ ਨੇ ਇਕ ਅਜਿਹੇ ਧਰਮ ਦੀ ਨੀਂਹ ਰੱਖੀ ਜਿਹੜਾ ਪੂਰਬੀ ਅਤੇ ਪੱਛਮੀ ਧਰਮਾਂ ਦੇ ਪ੍ਰਭਾਵ ਤੋਂ ਬਿਲਕੁਲ ਮੁਕਤ ਸੀ।

ਕਿਸੇ ਵੀ ਧਰਮ ਦਾ ਅਧਾਰ ਉਸ ਧਰਮ ਦੇ ਸੰਸਥਾਪਕ ਦਾ ਰੂਹਾਨੀ ਅਨੁਭਵ ਹੁੰਦਾ ਹੈ।ਗੁਰੂ ਨਾਨਕ ਪਾਤਸ਼ਾਹ ਦਾ ਧਰਮ ਵੀ ਪਰਮਾਤਮਾ ਦੇ ਰੂਹਾਨੀ ਅਨੁਭਵ ਉਪਰ ਅਧਾਰਿਤ ਸੀ। ਆਪਣੇ ਇਸ ਵਿਚਾਰ ਦੀ ਪੁਸ਼ਟੀ ਲਈ ਮੈਕਾਲਿਫ਼ ਸੰਸਾਰ ਦੇ ਵੱਖ-ਵੱਖ ਧਰਮ ਸੰਸਥਾਪਕਾਂ ਦੀ ਪਰਿਵਾਰਿਕ ਪਿੱਠ ਭੂਮੀ ਅਤੇ ਉਨ੍ਹਾਂ ਦੁਆਰਾ ਅਪਣਾਏ ਕਿੱਤਿਆਂ ਦਾ ਹਵਾਲਾ ਦੇ ਕੇ ਲਿਖਦਾ ਹੈ ਕਿ ਸੰਸਾਰ ਦੇ ਧਾਰਮਿਕ ਪੈਗ਼ੰਬਰ ਕਿਸੇ ਪੁਜਾਰੀ ਦੇ ਘਰ ਪੈਦਾ ਨਹੀਂ ਹੋਏ।ਜਿਹੜੀਆਂ ਕਦਰਾਂ ਕੀਮਤਾਂ ਜਾਂ ਧਾਰਮਿਕ ਸਿੱਖਿਆਵਾਂ ਦੀ ਉਨ੍ਹਾਂ ਨੇ ਗੱਲ ਕੀਤੀ, ਉਨ੍ਹਾਂ ਨੂੰ ਉਹ ਕੀਮਤਾਂ ਕਿਸੇ ਦੁਆਰਾ ਸਿਖਾਈਆਂ ਜਾਂ ਵਿਰਾਸਤ ਵਿਚ ਨਹੀਂ ਸਨ ਮਿਲੀਆਂ। ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਵੀ ਜਨਮ ਜਾਂ ਸਿੱਖਿਆ ਕਰਕੇ ਪੁਜਾਰੀ ਨਹੀਂ ਸਨ।ਬਲਕਿ ਇਕ ਅਜਿਹੀ ਸ਼ਖ਼ਸੀਅਤ ਸਨ ਜਿਨ੍ਹਾਂ ਨੇ ਉਚ ਦਰਜੇ ਦੇ ਇਲਹਾਮ ਨੂੰ ਪ੍ਰਾਪਤ ਕੀਤਾ ਹੋਇਆ ਸੀ। ਉਨ੍ਹਾਂ ਨੇ ਆਪਣੇ ਧਾਰਮਿਕ ਅਨੁਭਵ ਨਾਲ ਇਕ ਅਜਿਹੇ ਧਰਮ ਦੀ ਨੀਂਹ ਰੱਖੀ ਜਿਹੜਾ ਹਿੰਦੂ ਜਾਂ ਇਸਲਾਮਿਕ ਪ੍ਰਭਾਵ ਤੋਂ ਮੁਕਤ ਸੀ।

ਗੁਰੂ ਨਾਨਕ ਪਾਤਸ਼ਾਹ ਅਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਦੇ ਸਿਧਾਂਤਾਂ ਵਿਚਲੀ ਇਕਸਾਰਤਾ ਨੂੰ ਮੈਕਾਲਿਫ਼ ਇਸ ਤਰ੍ਹਾਂ ਬਿਆਨ ਕਰਦਾ ਹੈ।ਗੁਰੂ ਨਾਨਕ ਦੇਵ ਜੀ ਦੀਆਂ ਸਿਖਿਆਵਾਂ ਵਿਚ ਸਿੱਖਾਂ ਨੂੰ ਸੰਤ ਦੇ ਨਾਲ-ਨਾਲ ਸਿਪਾਹੀ ਦੇ ਰੂਪ ਵਿਚ ਸਿਰਜਣ ਦੇ ਅੰਸ਼ ਵੀ ਮੌਜੂਦ ਸਨ।ਸਿੱਖਾਂ ਦਾ ਸਿਪਾਹੀ ਰੂਪ ਗੁਰੂ ਨਾਨਕ ਸਾਹਿਬ ਦੀਆਂ ਸਿਖਿਆਵਾਂ ਦਾ ਹੀ ਇਕ ਹਿੱਸਾ ਸੀ। ਗੁਰੂ ਹਰਗੋਬਿੰਦ ਅਤੇ ਗੁਰੂ ਗੋਬਿੰਦ ਸਿੰਘ ਦੁਆਰਾ ਕੌਮ ਨੂੰ ਸੈਨਿਕ ਗਤੀਵਿਧੀਆਂ ਵੱਲ ਤੋਰਨਾ, ਗੁਰੂ ਨਾਨਕ ਸਾਹਿਬ ਦੀਆਂ ਸਿੱਖਿਆਵਾਂ ਤੋਂ ਕਿਸੇ ਵੀ ਤਰੀਕੇ ਨਾਲ ਵੱਖ ਨਹੀਂ ਸੀ। ਸਿੱਖ ਕੌਮ ਦਾ ਪਸਾਰ ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਸਾਹਿਬ ਦੁਆਰਾ ਸਥਾਪਿਤ ਕੀਤੀਆਂ ਗਈਆਂ ਸੰਸਥਾਵਾਂ ਅਤੇ ਸਿਖਿਆਵਾਂ ਦੇ ਕੁਦਰਤੀ ਵਿਕਾਸ ਦਾ ਹਿੱਸਾ ਸੀ। ਸਿੱਖ ਪਰੰਪਰਾ ਦੇ ਸਾਰੇ ਤੱਥ ਗੁਰੂ ਨਾਨਕ ਸਾਹਿਬ ਦੇ ਦ੍ਰਿਸ਼ਟੀਕੋਣ ਵਿਚ ਪਏ ਹੋਏ ਸਨ ਪਰੰਤੂ ਉਨ੍ਹਾਂ ਦਾ ਪ੍ਰਗਟਾਵ ਸਮੇਂ ਦੀ ਲੋੜ ਅਨੁਸਾਰ ਹੁੰਦਾ ਗਿਆ।

ਗੁਰ ਇਤਿਹਾਸ ਲਿਖਣ ਤੋਂ ਪਹਿਲਾਂ ਮੈਕਾਲਿਫ਼ ਗੁਰੂ ਜੀ ਦੇ ਸਮੇਂ ਬਾਰੇ ਭਰਪੂਰ ਚਰਚਾ ਕਰਦਾ ਹੈ।ਉਹ ਯੂਰਪ ਅਤੇ ਏਸ਼ੀਆ ਦੋਹਾਂ ਮਹਾਂਦੀਪਾਂ ਦੀ ਤਰਸਯੋਗ ਸਥਿਤੀ ਦਾ ਵਰਣਨ ਕਰਦਾ ਹੋਇਆ ਲਿਖਦਾ ਹੈ ਕਿ ਦੋਹਾਂ ਮਹਾਂਦੀਪਾਂ ਵਿਚ ਪੁਜਾਰੀ ਵਰਗ ਧਰਮ ਦੇ ਨਾਮ

ਹੇਠ ਆਮ ਜਨਤਾ ਦੀ ਲੁੱਟ ਖਸੁੱਟ ਕਰ ਰਿਹਾ ਸੀ।ਸਿੱਖਿਆ ਉਪਰ ਇਹ ਵਰਗ ਆਪਣਾ ਅਧਿਕਾਰ ਸਥਾਪਿਤ ਕਰੀ ਬੈਠਾ ਸੀ। ਯੂਰਪ ਵਿਚ ਲਾਤੀਨੀ ਅਤੇ ਭਾਰਤ ਵਿਚ ਸੰਸਕ੍ਰਿਤ ਭਾਸ਼ਾ ਵਿਚ, ਕੇਵਲ ਇਕ ਖਾਸ ਵਰਗ ਨੂੰ ਹੀ ਵਿਦਿਆ ਦਿੱਤੀ ਜਾਂਦੀ ਸੀ। ਅਜਿਹੇ ਸਮੇਂ ਇਨ੍ਹਾਂ ਦੋਹਾਂ ਮਹਾਂਦੀਪਾਂ ਵਿਚ ਬੌਧਿਕ ਜਾਗਰੂਕਤਾ ਦੀ ਲਹਿਰ ਚੱਲੀ। ਯੂਰਪ ਵਿਚ ਲੂਥਰ ਅਤੇ ਕੈਲਵਿਨ ਵਰਗੇ ਸੁਧਾਰਕ ਇਸਾਈਅਤ ਵਿਚ ਆਈਆਂ ਗਿਰਾਵਟਾਂ ਨੂੰ ਦੂਰ ਕਰਨ ਦਾ ਯਤਨ ਕਰ ਰਹੇ ਸਨ।ਬਹੁਤ ਸਾਰੇ ਭਾਰਤੀ ਸੰਤਾਂ ਨੇ ਵੀ ਪੁਜਾਰੀ ਵਰਗ, ਝੂਠ, ਅਤੇ ਬੁੱਤ ਪ੍ਰਸਤੀ ਨੂੰ ਦੂਰ ਕਰਨ ਲਈ ਬਹੁਤ ਸਾਰੀਆਂ ਧਾਰਮਿਕ ਲਹਿਰਾਂ (ਸੰਪ੍ਰਦਾਵਾਂ) ਚਲਾਈਆਂ ਅਤੇ ਇਹਨਾਂ ਵਿਚੋਂ ਸਭ ਤੋਂ ਸ਼ਕਤੀਸਾਲੀ ਲਹਿਰ ਗੁਰੂ ਨਾਨਕ ਸਾਹਿਬ ਦੁਆਰਾ ਚਲਾਈ ਗਈ।

ਮੈਕਾਲਿਫ਼ ਨੇ ਇਸ ਤੱਥ ਦੀ ਵੀ ਚਰਚਾ ਕੀਤੀ ਕਿ ਜਦੋਂ ਆਮ ਜਨਤਾ ਰਾਜਨੀਤਿਕ ਅਤੇ ਸਮਾਜਿਕ ਤੌਰ ਤੇ ਲਤਾੜੀ ਜਾ ਰਹੀ ਹੋਵੇ ਤਾਂ ਉਸ ਵੇਲੇ ਜ਼ਰੂਰੀ ਹੋ ਜਾਂਦਾ ਹੈ ਕਿ ਕੋਈ ਦੈਵੀ ਪੁਰਸ਼ ਆ ਕੇ ਉਨ੍ਹਾਂ ਦੀ ਰਾਹਨੁਮਾਈ ਕਰੇ। ਆਪਣੇ ਇਸ ਵਿਚਾਰ ਨੂੰ ਉਹ ਮੁਸਲਿਮ ਇਤਿਹਾਸਕਾਰਾਂ ਦੇ ਹਵਾਲੇ ਰਾਹੀਂ ਪਾਠਕਾਂ ਦੇ ਸਾਹਮਣੇ ਰੱਖਦਾ ਹੈ।ਵੱਖ-ਵੱਖ ਮੁਸਲਿਮ ਸ਼ਾਸਕਾਂ ਦੁਆਰਾ ਮਚਾਈ ਲੁਟ ਖਸੁਟ ਨੂੰ ਉਹ ਬਹੁਤ ਵਿਸਤ੍ਰਿਤ ਰੂਪ ਵਿਚ ਪੇਸ਼ ਕਰਦਾ ਹੈ।ਉਨ੍ਹਾਂ ਦੇ ਜ਼ੁਲਮਾਂ ਦੇ ਬਹੁਤ ਸਾਰੇ ਹਵਾਲੇ ਦੇ ਕੇ ਮੈਕਾਲਿਫ਼ ਇਸ ਤੱਥ ਦੀ ਪੁਸ਼ਟੀ ਕਰਦਾ ਹੈ ਕਿ ਨਾਨਕ ਜੋਤ ਦਾ ਇਸ ਧਰਤੀ ਉਪਰ ਪ੍ਰਗਟ ਹੋਣਾ ਸਮੇਂ ਦੀ ਬਹੁਤ ਵੱਡੀ ਲੋੜ ਸੀ।

ਗੁਰ ਇਤਿਹਾਸ ਲਿਖਣ ਤੋਂ ਪਹਿਲਾਂ ਮੈਕਾਲਿਫ਼ ਨੇ ਗੁਰੂ ਸਾਹਿਬਾਨ ਦੇ ਜੀਵਨ ਨਾਲ ਸੰਬੰਧਿਤ ਸਰੋਤਾਂ (ਗਿਆਨ ਰਤਨਾਵਲੀ, ਨਾਨਕ ਪ੍ਰਕਾਸ, ਜਨਮਸਾਖੀਆਂ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਗੁਰ-ਬਿਲਾਸਾਂ, ਸ੍ਰੀ ਦਸਮ ਗ੍ਰੰਥ ਆਦਿ) ਦਾ ਡੂੰਘਾ ਅਧਿਐਨ ਕੀਤਾ।ਮੈਕਾਲਿਫ਼ ਇਹਨਾਂ ਤੱਥਾਂ ਤੋਂ ਪੂਰੀ ਤਰ੍ਹਾਂ ਸੁਚੇਤ ਸੀ ਕਿ ਵੱਖ-ਵੱਖ ਸਿੱਖ ਸਰੋਤਾਂ ਵਿਚ ਗੁਰੂ ਸਾਹਿਬਾਨ ਦੇ ਜੀਵਨ ਪ੍ਰਤੀ ਇਕਸਾਰਤਾ ਨਹੀਂ। ਉਸ ਅਨੁਸਾਰ ਕਈ ਸਿੱਖ ਸਰੋਤਾਂ ਵਿਚ ਗੁਰੂ ਜੀ ਦੀ ਸ਼ਖ਼ਸੀਅਤ ਨੂੰ ਨੀਵਾਂ ਵਿਖਾਉਣ ਦਾ ਯਤਨ ਵੀ ਕੀਤਾ ਗਿਆ ਹੈ।ਇਸ ਲਈ ਮੈਕਾਲਿਫ਼ ਭਾਈ ਬਾਲੇ ਵਾਲੀ ਜਨਮਸਾਖੀ ਉਪਰ ਪੂਰੇ ਵਿਸਥਾਰ ਨਾਲ ਚਰਚਾ ਕਰਦਾ ਹੈ ਅਤੇ ਇਸ ਜਨਮਸਾਖੀ ਦੇ ਲਿਖਣ ਦੇ ਮਨੋਰਥ ਨੂੰ ਵੀ ਚੰਗੀ ਤਰ੍ਹਾਂ ਖੋਲ ਕੇ ਪਾਠਕਾਂ ਦੇ ਸਾਹਮਣੇ ਰੱਖਦਾ ਹੈ।ਇਸ ਲਈ ਉਹ ਕਿਸੇ ਵੀ ਅਜਿਹੇ ਵਿਚਾਰ ਨੂੰ ਮੰਨਣ ਲਈ ਤਿਆਰ ਨਹੀਂ ਸੀ ਜਿਸ ਵਿਚ ਗੁਰੂ ਜੀ ਦੀ ਪ੍ਰਤਿਭਾ ਨੂੰ ਘਟਾ ਕੇ ਵੇਖਿਆ ਗਿਆ ਹੋਵੇ। ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਬਾਰੇ ਲਿਖਣ ਲੱਗਿਆਂ ਉਹ ਇਸ ਗੱਲ ਦਾ ਵੀ ਅਫ਼ਸੋਸ ਜਾਹਿਰ ਕਰਦਾ ਹੈ ਕਿ ਜਿਸ ਵੇਲੇ ਭਾਈ ਗੁਰਦਾਸ ਜੀ ਨੇ ਵਾਰਾਂ ਰਚੀਆਂ ਉਸ ਵੇਲੇ ਗੁਰੂ ਜੀ ਦੇ ਸਮਕਾਲੀਨ ਕਈ ਵਿਅਕਤੀ ਜਿਉਂਦੇ ਸਨ।ਪਰੰਤੂ ਭਾਈ ਗੁਰਦਾਸ ਜੀ ਨੇ ਗੁਰੂ ਜੀ ਦੇ ਜੀਵਨ ਦਾ ਪੂਰਾ ਹਾਲ ਬਿਆਨ ਨਹੀਂ ਕੀਤਾ।ਇਸ ਦੇ ਬਾਵਜੂਦ ਵੀ ਉਹ ਭਾਈ ਜੀ ਦੀ ਰਚਨਾ ਨੂੰ ਗੁਰੂ ਨਾਨਕ ਪਾਤਸ਼ਾਹ ਜੀ ਦਾ ਮਿਸ਼ਨ ਸਮਝਣ ਲਈ ਸਭ ਤੋਂ ਪੁਖਤਾ ਸਰੋਤ ਮੰਨਦਾ ਸੀ।

ਮੈਕਾਲਿਫ਼ ਨੇ ਜਿਸ ਸਮੇਂ ਗੁਰੂ ਨਾਨਕ ਸਾਹਿਬ ਦਾ ਜੀਵਨ ਲਿਖਿਆ, ਉਸ ਸਮੇਂ ਆਮ ਸਿੱਖਾਂ ਦੀ ਗੁਰੂ ਜੀ ਪ੍ਰਤੀ ਇਹ ਧਾਰਨਾ ਸੀ ਕਿ ਉਨ੍ਹਾਂ ਨੇ ਦੁਨਿਆਵੀ ਗਿਆਨ ਕਿਸੇ ਸਿਖਿਅਤ ਵਿਅਕਤੀ ਕੋਲੋਂ ਹਾਸਿਲ ਨਹੀਂ ਸੀ ਕੀਤਾ।ਉਹ ਪਰਮਾਤਮਾ ਵਲੋਂ ਹੀ ਸਾਰੇ ਗਿਆਨ ਲੈ ਕੇ ਇਸ ਧਰਤੀ ਉਪਰ ਆਏ ਸਨ।ਪਰੰਤੂ ਮੈਕਾਲਿਫ਼ ਗੁਰੂ ਨਾਨਕ ਸਾਹਿਬ ਨੂੰ ਇਕ ਚੰਗੇ ਪੜ੍ਹੇ ਲਿਖੇ ਵਿਅਕਤੀ ਦੇ ਰੂਪ ਵਜੋਂ ਵੇਖਦਾ ਹੈ। ਆਪਣੇ ਇਸ ਤੱਥ ਦੀ ਪੁਸ਼ਟੀ ਲਈ ਉਹ ਗੁਰੂ ਜੀ ਦੀ ਬਾਣੀ ਨੂੰ ਅਧਾਰ ਬਣਾ ਕੇ ਕਹਿੰਦਾ ਹੈ ਕਿ ਗੁਰੂ ਜੀ ਦੀ ਲਿਖਤ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਉਹਨਾਂ ਨੇ ਫ਼ਾਰਸੀ ਪੜ੍ਹੀ ਹੋਈ ਸੀ।ਉਹਨਾਂ ਦੁਆਰਾ ਬਾਣੀ ਵਿਚ ਵਰਤੇ ਫ਼ਾਰਸੀ ਦੇ ਸ਼ਬਦ ਇਸ ਗੱਲ ਦਾ ਪ੍ਰਮਾਣ ਹਨ ਕਿ ਉਹ ਫ਼ਾਰਸੀ ਦੇ ਚੰਗੇ ਮਾਹਿਰ ਸਨ।ਇਸ ਤੱਥ ਨੂੰ ਹੋਰ ਸਪੱਸ਼ਟ ਰੂਪ ਵਿਚ ਸਮਝਾਉਣ ਲਈ ਉਹ ਲਿਖਦਾ ਹੈ ਕਿ " ਵੱਡੇ ਵੱਡੇ ਲੋਕ ਇਸ ਗੱਲ ਦਾ ਮਾਣ ਸਮਝਦੇ ਹਨ ਕਿ ਸਾਡੇ ਗੁਰੂ (ਪੈਗੰਬਰ, ਮਜ਼੍ਹਬ ਦੇ ਕਰਤਾ) ਪਾਠਸ਼ਾਲਾ ਚ ਪੜ੍ਹਾਨ ਵਾਲੀਆਂ ਵਿਦਿਆ ਤੋਂ ਅਣਜਾਣ ਸਨ।ਉਨ੍ਹਾਂ ਦੇ ਖਿਆਲ ਤੋਂ ਪਤਾ ਲੱਗਦਾ ਹੈ ਕਿ ਜੋ ਕੁਝ ਵੀ ਉਹਨਾਂ ਦੇ ਧਾਰਮਿਕ ਆਗੂਆਂ ਨੂੰ ਪਤਾ ਸੀ, ਉਹ ਪਰਮਾਤਮਾ ਦੇ ਗਿਆਨ ਦਾ ਹੀ ਨਤੀਜਾ ਸੀ।ਉਹ ਕਿਸੇ ਹੋਰ ਪਾਸੋਂ ਨਹੀਂ ਸਨ ਪੜ੍ਹਦੇ।ਸਾਨੂੰ ਇਸ ਗੱਲ ਦੀ ਕੋਈ ਖਾਸ ਮਹੱਤਤਾ ਮਹਿਸੂਸ ਨਹੀਂ ਹੁੰਦੀ ਕਿ ਅਸੀਂ ਵੀ ਸਿੱਖ ਧਰਮ ਦੇ ਕਰਤਾ ਨੂੰ ਅਨਪੜ੍ਹ ਕਹੀਏ, ਜਿਸ ਤਰੀਕੇ ਨਾਲ ਉਹਨਾਂ ਨੇ ਵਿਦਿਆ ਹਾਸਲ ਕੀਤੀ, ਉਸਨੂੰ ਸਮਝਣਾ ਕੋਈ ਔਖੀ ਗੱਲ ਨਹੀਂ।"

ਮੈਕਾਲਿਫ਼ ਇਸ ਤੱਥ ਦਾ ਵੀ ਜ਼ਿਕਰ ਕਰਦਾ ਹੈ ਕਿ ਉਸ ਸਮੇਂ ਦੇ ਹਿੰਦੂ ਪੰਡਿਤ ਅਤੇ ਬ੍ਰਾਹਮਣ ਇਕ ਖਾਸ ਵਰਗ ਨੂੰ ਦੇਵ ਭਾਸ਼ਾ 'ਸੰਸਕ੍ਰਿਤ' ਵਿਚ ਹੀ ਸਿੱਖਿਆ ਦਿੰਦੇ ਸਨ।ਆਮ ਜਨਤਾ ਨੂੰ ਧਾਰਮਿਕ ਸਿੱਖਿਆ ਲੈਣ ਦਾ ਹੱਕ ਨਹੀਂ ਸੀ ਅਤੇ ਨਾ ਹੀ ਕੋਈ ਧਾਰਮਿਕ ਗਿਆਨ ਸੰਸਕ੍ਰਿਤ ਭਾਸ਼ਾ ਤੋਂ ਇਲਾਵਾ ਕਿਸੇ ਹੋਰ ਭਾਸ਼ਾ ਵਿਚ ਦਿੱਤਾ ਜਾਂਦਾ ਸੀ। ਗੁਰੂ ਸਾਹਿਬਾਨ ਨੇ ਆਪਣੇ ਸਮੇਂ ਦੀ ਦੇਵ ਭਾਸ਼ਾ ਸੰਸਕ੍ਰਿਤ ਨੂੰ ਤਲਾਂਜਲੀ ਦੇ ਕੇ ਆਮ ਲੋਕਾਂ ਦੀ ਬੋਲੀ ਅਤੇ ਭਾਸ਼ਾ ਵਿਚ ਆਪਣਾ ਉਪਦੇਸ਼ ਦਿੱਤਾ। ਉਹਨਾਂ ਦਾ ਪੈਗ਼ਾਮ ਜਾਤ-ਪਾਤ ਅਤੇ ਵਿਸ਼ੇਸ਼ ਭਾਸ਼ਾ ਬੰਧਨ ਤੋਂ ਮੁਕਤ ਸੀ।

ਮੈਕਾਲਿਫ਼ ਸਿੱਖਾਂ ਦੀ ਆਪਣੇ ਧਰਮ ਪ੍ਰਤੀ ਅਗਿਆਨਤਾ ਦਾ ਜ਼ਿਕਰ ਵੀ ਆਪਣੀ ਕ੍ਰਿਤ ਵਿਚ ਕਰਦਾ ਹੈ। ਲੱਖਾਂ ਦੀ ਗਿਣਤੀ ਵਿਚ ਸਿੱਖਾਂ ਦਾ ਕੁੰਭ ਦੇ ਮੇਲੇ ਉਪਰ ਹਰੀਦੁਆਰ ਜਾਣਾ ਤੇ ਉਨ੍ਹਾਂ ਥਾਵਾਂ ਉਪਰ ਫੈਲੀ ਹੋਈ ਬਿਮਾਰੀ (ਹੈਜ਼ਾ) ਕਾਰਣ ਮੌਤ ਦੇ ਮੂੰਹ ਵਿਚ ਚਲੇ ਜਾਣਾ ਉਨ੍ਹਾਂ ਦੀ ਆਪਣੇ ਧਰਮ ਪ੍ਰਤੀ ਨਾਸਮਝ ਦਾ ਪ੍ਰਤੱਖ ਪ੍ਰਮਾਣ ਸੀ। ਉਹ ਲਿਖਦਾ ਹੈ ਕਿ ਸਿੱਖ ਗੁਰੂਆਂ ਨੇ ਜਿਹੜਾ ਬ੍ਰਾਹਮਣੀ ਧਰਮ ਛੱਡਿਆ ਸੀ ਪਰ ਅੱਜ ਸਿੱਖ ਬ੍ਰਾਹਮਣ ਤੋਂ ਬਗੈਰ ਇਕ ਵੀ ਕਿਰਿਆ ਨਹੀਂ ਕਰ ਸਕਦੇ। ਸਿੱਖਾਂ ਦੀ ਅਗਿਆਨਤਾ ਕਾਰਣ ਹੀ ਹਿੰਦੂ ਉਨ੍ਹਾਂ ਦੇ ਧਾਰਮਿਕ ਸਥਾਨਾਂ ਦੀ ਹਦੂਦ ਅੰਦਰ ਮੂਰਤੀਆਂ ਰੱਖਣ ਲਈ ਕਾਮਯਾਬ ਹੋ ਗਏ ਹਨ।ਸਿੱਖ ਇਹ ਤਾਂ ਜਾਣਦੇ ਹਨ ਕਿ ਤੰਬਾਕੂ ਦਾ ਸੇਵਣ ਉਨ੍ਹਾਂ ਦੇ ਧਰਮ ਵਿਚ ਮਨ੍ਹਾਂ ਹੈ ਪਰ ਸਿੱਖ ਧਰਮ ਸ਼ਰਾਬ ਦੀ ਵੀ ਮਨਾਹੀ ਕਰਦਾ ਹੈ ਇਸ ਬਾਰੇ ਉਨ੍ਹਾਂ ਨੂੰ ਬਿਲਕੁਲ ਗਿਆਨ ਨਹੀਂ।

ਮੈਕਾਲਿਫ਼ ਜਦੋਂ ਗੁਰ ਇਤਿਹਾਸ ਲਿਖ ਰਿਹਾ ਸੀ, ਉਸ ਸਮੇਂ ਹਿੰਦੂਤਵ ਦੇ ਪ੍ਰਭਾਵ ਹੇਠ ਪਨਪੀਆਂ ਲਹਿਰਾਂ ਸਿੱਖਾਂ ਨੂੰ ਹਿੰਦੂ ਸਾਬਿਤ ਕਰਨ ਦੀ ਕੋਸ਼ਿਸ ਵਿਚ ਲਗੀਆਂ ਹੋਈਆਂ ਸਨ।ਉਨ੍ਹਾਂ ਦੀ ਇਸ ਕੂਟਨੀਤੀ ਦਾ ਸ਼ਿਕਾਰ ਬਹੁਤ ਸਾਰੇ ਸਿੱਖ ਵੀ ਹੋ ਚੁਕੇ ਸਨ। ਇਕ ਘਟਨਾ ਦੇ ਰਾਹੀਂ ਉਸ ਨੇ ਇਸ ਤੱਥ ਦਾ ਖੁਲਾਸਾ ਵੀ ਕੀਤਾ।ਮੈਕਾਲਿਫ਼ ਅਨੁਸਾਰ, ਉਹ ਲਾਹੌਰ ਵਿਖੇ ਕਿਸੇ ਨੌਜਵਾਨ ਨੂੰ ਮਿਲਿਆ ਜਿਹੜਾ ਆਪਣੇ-ਆਪ ਨੂੰ ਗੁਰੂਆਂ ਦੇ ਵੰਸ਼ ਨਾਲ ਸੰਬੰਧਿਤ ਦਸ ਰਿਹਾ ਸੀ ਤੇ ਆਪਣੇ ਆਪ ਨੂੰ ਹਿੰਦੂ ਵੀ ਕਹਿ ਰਿਹਾ ਸੀ ਅਤੇ ਉਹ ਉਨ੍ਹਾਂ ਅੱਖਰਾਂ ਨੂੰ ਵੀ ਪੜ੍ਹਣ ਤੋਂ ਅਸਮਰਥ ਸੀ ਜਿੰਨ੍ਹਾਂ ਵਿਚ ਸਿੱਖਾਂ ਦਾ ਪਵਿੱਤਰ ਗ੍ਰੰਥ ਲਿਖਿਆ ਗਿਆ ਸੀ।ਭਾਰਤੀ ਧਰਮਾਂ ਦੇ ਇਤਿਹਾਸਕ ਹਵਾਲੇ ਰਾਹੀਂ ਉਸ ਨੇ ਸਿੱਖਾਂ ਨੂੰ ਇਹ ਸਮਝਾਉਣ ਦਾ ਯਤਨ ਵੀ ਕੀਤਾ ਕਿ ਇਸ ਦੇਸ਼ ਦੇ ਵਿਚ ਜਿਹੜਾ ਵੀ ਧਰਮ ਬ੍ਰਾਹਮਣੀ ਧਰਮ/ਹਿੰਦੂ ਧਰਮ ਦੇ ਵਿਰੋਧ ਵਿਚ ਬੋਲਿਆ, ਉਸ ਨੂੰ ਹਿੰਦੂ ਧਰਮ ਨੇ ਖਤਮ ਕਰਨ ਦੀ ਪੂਰੀ ਵਾਹ ਲਾਈ ਹੈ। ਬੁਧ ਧਰਮ ਦਾ ਹਵਾਲਾ ਦੇ ਕੇ ਉਸ ਨੇ ਸਿੱਖਾਂ ਨੂੰ ਵੀ ਹਿੰਦੂਆਂ ਦੀ ਕੂਟਨੀਤੀ ਤੋਂ ਬਚਣ ਲਈ ਸੁਚੇਤ ਕੀਤਾ।

ਧਰਮ ਨੂੰ ਚਲਾਉਣ ਦੇ ਲਈ ਰਾਜ ਸ਼ਕਤੀ ਦੀ ਅਹਿਮ ਭੂਮਿਕਾ ਹੁੰਦੀ ਹੈ। ਇਸ ਤੱਥ ਨੂੰ ਮੈਕਾਲਿਫ਼ ਸੰਸਾਰ ਦੇ ਵੱਖ-ਵੱਖ ਧਰਮਾਂ ਨੂੰ ਮਿਲੀ ਰਾਜ ਦੀ ਸਰਪ੍ਰਸਤੀ ਦੇ ਹਵਾਲੇ ਰਾਹੀਂ ਖੋਲਦਾ ਹੈ ਅਤੇ ਸਿੱਖਾਂ ਨੂੰ ਵੀ ਇਸ ਪੱਖ ਦਾ ਅਹਿਸਾਸ ਕਰਵਾਉਂਦਾ ਹੈ ਕਿ ਭਵਿੱਖ ਵਿਚ ਰਾਜ ਸ਼ਕਤੀ ਤੋਂ ਬਗੈਰ ਉਨ੍ਹਾਂ ਦੇ ਧਰਮ ਦਾ ਵਿਕਾਸ ਬੇਹੱਦ ਕਠਿਨ ਹੋਵੇਗਾ।

ਮੈਕਾਲਿਫ਼ ਇਸ ਤੱਥ ਨੂੰ ਵੀ ਚੰਗੀ ਤਰ੍ਹਾਂ ਸਮਝਦਾ ਸੀ ਕਿ ਸਿੱਖ ਗੁਰੂ ਸਾਹਿਬਾਨ ਨੂੰ ਸਿੱਖ ਧਰਮ ਨੂੰ ਸੰਗਠਿਤ ਕਰਨ ਲਈ ਬੜੇ ਵੱਡੇ ਸੰਘਰਸ਼ ਵਿਚੋਂ ਗੁਜ਼ਰਨਾ ਪਿਆ। ਉਸ ਅਨੁਸਾਰ ਇਸ ਤੱਥ ਨੂੰ ਓਹੀ ਇਨਸਾਨ ਸਮਝ ਸਕਦਾ ਹੈ ਜਿਸ ਨੂੰ ਗੁਰੂ ਸਾਹਿਬਾਨ ਦੇ ਸਮੇਂ ਦੀਆਂ ਪਰਸਥਿਤੀਆਂ ਦਾ ਚੰਗੀ ਤਰ੍ਹਾਂ ਗਿਆਨ ਹੋਵੇ।ਸਿੱਖ ਧਰਮ ਦੇ ਤੱਤ ਸਾਰ ਨੂੰ ਉਹ ਇੰਨ੍ਹਾਂ ਸ਼ਬਦਾਂ ਵਿਚ ਨਿਰੂਪਤ ਕਰਦਾ ਹੈ ਕਿ ਇਸ ਧਰਮ ਵਿਚ ਬੁਤ-ਪ੍ਰਸਤੀ, ਵਹਿਮਾਂ-ਭਰਮਾਂ, ਨਸ਼ਿਆਂ ਦੇ ਸੇਵਣ, ਤੀਰਥ ਯਾਤਰਾ, ਸਤੀ-ਪ੍ਰਥਾ, ਛੂਆ-ਛਾਤ ਅਤੇ ਜਾਤ-ਪਾਤ ਲਈ ਕੋਈ ਥਾਂ ਨਹੀਂ।ਸਿੱਖ ਧਰਮ ਸਦਾਚਾਰਿਕ ਕੀਮਤਾਂ, ਨਿਆਂ, ਵਫ਼ਾਦਾਰੀ ਆਦਿ ਗੁਣਾਂ ਨੂੰ ਜੀਵਨ ਵਿਚ ਧਾਰਨ ਕਰਨ ਦਾ ਉਪਦੇਸ਼ ਦਿੰਦਾ ਹੈ।ਸਤੀ ਪ੍ਰਥਾ ਦੇ ਸੰਬੰਧ ਵਿਚ ਉਸ ਨੇ ਲਿਖਿਆ ਕਿ ਲਾਰਡ ਵਿਲੀਅਮ ਬੈਂਟਿੰਕ ਨੂੰ ਵੀ ਇਸ ਬਾਰੇ ਗਿਆਨ ਨਹੀਂ ਸੀ ਕਿ ਸਤੀ ਪ੍ਰਥਾ ਦਾ ਵਿਰੋਧ ਸਿੱਖ ਗੁਰੂ ਸਾਹਿਬਾਨ ਨੇ ਵੀ ਕੀਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹੱਤਤਾ ਨੂੰ ਪਾਠਕਾਂ ਦੇ ਸਾਹਮਣੇ ਰੱਖਣ ਲਈ, ਉਹ ਸੰਸਾਰ ਦੇ ਵੱਖ-ਵੱਖ ਧਾਰਮਿਕ ਗ੍ਰੰਥਾਂ ਨਾਲ ਇਸ ਦੀ ਤੁਲਨਾ ਕਰਕੇ ਇਹ ਸਮਝਾਉਣ ਦਾ ਯਤਨ ਕਰਦਾ ਹੈ ਕਿ ਸੰਸਾਰ ਦੇ ਕਿਸੇ ਵੀ ਚਿੰਤਕ ਜਾਂ ਪੈਗੰਬਰ (ਪਾਈਥਾਗੋਰਸ, ਬੁਧ, ਸੁਕਰਾਤ, ਹਜ਼ਰਤ ਮੁਹੰਮਦ, ਈਸਾ) ਨੇ ਆਪਣੇ ਸਿਧਾਤਾਂ ਜਾਂ ਸਿੱਖਿਆਵਾਂ ਨੂੰ ਆਪਣੇ ਹੱਥੀਂ ਗ੍ਰੰਥ ਰੂਪ ਵਿਚ ਨਹੀਂ ਸੰਭਾਲਿਆ। ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਸੰਸਾਰ ਦਾ ਅਜਿਹਾ ਧਾਰਮਿਕ ਗ੍ਰੰਥ ਹੈ ਜਿਸ ਦੀ ਰਚਨਾ ਸਿੱਖ ਗੁਰੂ ਸਾਹਿਬਾਨ ਨੇ ਆਪਣੇ ਹੱਥੀਂ ਕੀਤੀ ਅਤੇ ਆਪਣੀਆਂ ਸਿੱਖਿਆਵਾਂ ਨੂੰ ਮੌਲਿਕ ਰੂਪ ਵਿਚ ਸੰਭਾਲਿਆ।

ਮੈਕਾਲਿਫ ਪਹਿਲਾ ਪੱਛਮੀ ਵਿਦਵਾਨ ਸੀ ਜਿਸ ਨੇ ਪੰਜਾਬੀ ਭਾਸ਼ਾ ਦੀ ਅਹਿਮੀਅਤ ਦਾ ਇਹਸਾਸ ਵੀ ਪੰਜਾਬ ਦੇ ਵਸਨੀਕਾਂ ਨੂੰ ਕਰਵਾਇਆ। ਉਸ ਅਨੁਸਾਰ ਪੰਜਾਬੀ ਕੇਵਲ ਸਿੱਖਾਂ ਦੀ ਹੀ ਨਹੀਂ ਬਲਕਿ ਸਾਰੇ ਪੰਜਾਬੀਆਂ (ਹਿੰਦੂਆਂ, ਮੁਸਲਮਾਨਾਂ) ਦੀ ਮਾਂ ਬੋਲੀ ਹੈ।ਉਹ ਉਰਦੂ ਨੂੰ ਪੰਜਾਬ ਵਿਚ ਦਫ਼ਤਰੀ ਭਾਸ਼ਾ ਵਜੋਂ ਵਰਤਣ ਦੇ ਵਿਰੁਧ ਸੀ। ਉਹ ਇਸ ਨੁਕਤੇ ਦਾ ਹਮਾਇਤੀ ਸੀ ਕਿ ਪੰਜਾਬ ਦੇ ਸਾਰੇ ਦਫ਼ਤਰਾਂ ਵਿਚ ਪੰਜਾਬੀ ਨੂੰ ਵਰਤੋਂ ਵਿਚ ਲਿਆਉਣ ਲਈ ਸਾਰੇ ਪੰਜਾਬੀਆਂ ਨੂੰ ਸਾਂਝੇ ਰੂਪ ਵਿਚ ਹੰਭਲਾ ਮਾਰਨਾ ਚਾਹੀਦਾ ਹੈ।

ਸਮੇਂ ਦੀਆਂ ਬਹੁਤ ਸਾਰੀਆਂ ਪ੍ਰਸਿੱਧ ਸ਼ਖ਼ਸੀਅਤਾਂ ਤੇ ਸੰਸਥਾਵਾਂ ਨੇ ਮੈਕਾਲਿਫ ਦੇ ਕਾਰਜ ਦੀ ਪ੍ਰਸੰਸਾ ਲਿਖਤੀ ਰੂਪ ਵਿਚ ਕੀਤੀ।ਜਿਸ ਨੂੰ ਉਸ ਨੇ ਆਪਣੀ ਕਿਤਾਬ ਦੇ ਮੁਖ-ਬੰਧ ਵਿਚ ਵੀ ਛਾਪਿਆ।ਬਾਬਾ ਖੇਮ ਸਿੰਘ ਕੇ.ਸੀ.ਆਈ.ਈ., ਬਾਬਾ ਸੁਮੇਰ ਸਿੰਘ ਮਹੰਤ ਪਟਨਾ ਸਾਹਿਬ, ਭਾਈ ਹਜਾਰਾ ਸਿੰਘ ਗਿਆਨੀ (ਗੁਰੂ ਗ੍ਰੰਥ ਸਾਹਿਬ ਦੀ ਡਿਕਸ਼ਨਰੀ ਦੇ ਕਰਤਾ), ਸਿੰਘ ਸਭਾ ਅੰਮ੍ਰਿਤਸਰ ਇੰਨ੍ਹਾਂ ਵਿਚੋਂ ਪ੍ਰਮੁਖ ਸਨ। ਸਮੇਂ ਦੇ ਸਭ ਤੋਂ ਪ੍ਰਸਿੱਧ ਪੱਛਮੀ ਵਿਦਵਾਨ ਮੈਕਸ ਮੂਲਰ (ਜਿਸ ਨੇ 'Sacred Books of The East' ਪੂਰਬ ਦੀਆਂ ਪਵਿੱਤਰ ਕਿਤਾਬਾਂ ਨੂੰ 52 ਜਿਲਦਾਂ ਵਿਚ ਛਾਪਿਆ) ਨੇ ਚਿੱਠੀ ਰਾਹੀਂ ਮੈਕਾਲਿਫ਼ ਦੇ ਕਾਰਜ ਦੀ ਪ੍ਰਸੰਸਾ ਇੰਨ੍ਹਾਂ ਸ਼ਬਦਾਂ ਵਿਚ ਕੀਤੀ।

"ਇਹ ਨਿਰਾਸ਼ਾਜਨਕ ਤੱਥ ਹੈ ਕਿ ਅਸੀਂ ਸਿੱਖ ਧਰਮ ਦੇ ਮੁਖ ਸੁਧਾਰਕਾਂ (ਸੰਸਥਾਪਕਾਂ) ਬਾਰੇ ਬਹੁਤ ਘੱਟ ਜਾਣਦੇ ਹਾਂ।ਭਾਵੇਂ ਉਨ੍ਹਾਂ ਦੇ ਪਵਿੱਤਰ ਗ੍ਰੰਥ ਦੇ ਕੁਝ ਭਾਗ ਦੀ ਵਿਆਖਿਆ ਡਾ. ਟਰੰਪ ਦੁਆਰਾ ਕੀਤੀ ਜਾ ਚੁਕੀ ਹੈ ਪਰ ਡਾ. ਟਰੰਪ ਇਕ ਵਿਸ਼ਵਾਸ ਯੋਗ ਵਿਆਖਿਆਕਾਰ ਨਹੀਂ ਸੀ।ਸੁਭਾਵਿਕ ਤੌਰ ਤੇ (ਗੁਰੂ) ਗ੍ਰੰਥ ਦੀ ਭਾਸ਼ਾ ਨੂੰ ਪੁਰਾਤਨ ਪੰਜਾਬੀ ਕਿਹਾ ਜਾਂਦਾ ਹੈ ਅਤੇ ਇਹ ਮੰਨ ਲਿਆ ਜਾਂਦਾ ਹੈ ਕਿ ਇਕ ਵਿਦਵਾਨ ਜਿਹੜਾ ਨਵੀਨ ਪੰਜਾਬੀ ਜਾਣਦਾ ਹੋਵੇ, ਚਾਰ ਸੌ ਸਾਲ ਪੁਰਾਤਨ ਪੰਜਾਬੀ ਨੂੰ ਬੜੀ ਅਸਾਨੀ ਨਾਲ ਸਿਖ ਸਕਦਾ ਹੈ ਪਰੰਤੂ ਇਹ ਤੱਥ ਸਹੀ ਨਹੀਂ।ਗ੍ਰੰਥ ਸਾਹਿਬ ਦੀ ਭਾਸ਼ਾ ਸਥਾਨਕ ਉਪਭਾਸ਼ਵਾਂ ਅਤੇ ਵਿਸਰ ਚੁਕੀਆਂ ਬੋਲੀਆਂ ਦਾ ਸੰਗ੍ਰਿਹ ਹੈ; ਜਿਸ ਨੂੰ ਵਿਆਕਰਣ ਤੋਂ ਬਿਨ੍ਹਾਂ ਸਮਝਣਾ ਕਠਿਨ ਹੈ। ਮਿਸ਼ਟਰ ਮੈਕਾਲਿਫ਼ ਜਿਸ ਨੇ ਸਿੱਖਾਂ ਵਿਚ ਬਹੁਤ ਸਾਰੇ ਸਾਲ ਬਿਤਾਏ ਅਤੇ ਉਨ੍ਹਾਂ ਦੇ ਵਿਦਵਾਨਾਂ ਦੀ ਮਦਦ ਨਾਲ ਉਨ੍ਹਾਂ ਦੇ ਗ੍ਰੰਥ ਸਾਹਿਬ ਵੱਲ ਬਹੁਤ ਰੁਚੀ ਰੱਖੀ; ਜਿਸ ਸਦਕਾ ਸਾਡੀ ਪਹੁੰਚ ਉਨ੍ਹਾਂ ਦੇ ਪਵਿਤਰ ਗ੍ਰੰਥ ਦੇ ਕੁਝ ਭਾਗ ਦੀ ਬਹੁਤ ਹੀ ਸੁੰਦਰ ਅਤੇ ਦਿਲਚਸਪ ਵਿਆਖਿਆ ਤੱਕ ਹੋਈ ਹੈ।"

ਇਸ ਤਰ੍ਹਾਂ ਮੈਕਾਲਿਫ਼ ਨੇ ਆਪਣੀ ਕ੍ਰਿਤ ਦੇ ਰਾਹੀਂ ਲਿਖਤੀ ਸੇਵਾ ਕਰਦਿਆਂ ਸਿੱਖ ਧਰਮ ਬਾਰੇ ਪੂਰੇ ਸੰਸਾਰ ਨੂੰ ਜਾਣੂ ਕਰਵਾਉਣ ਦਾ ਸੁਨਿਹਰੀ ਰਾਹ ਖੋਲ੍ਹਿਆ। ਅਣਥੱਕ ਮਿਹਨਤ ਤੋਂ ਬਾਅਦ ਵੀ ਉਸ ਨੇ ਆਪਣੇ ਕਾਰਜ ਦੀ ਕਾਮਯਾਬੀ ਦਾ ਦਾਅਵਾ ਤੱਕ ਨਹੀਂ ਕੀਤਾ।ਉਹ ਪਹਿਲਾ ਪੱਛਮੀ ਵਿਦਵਾਨ ਸੀ ਜਿਹੜਾ ਗੁਰਬਾਣੀ ਦੀ ਵਿਆਖਿਆ ਕਰਦਾ-ਕਰਦਾ, ਖੁਦ ਇਸ ਦੇ ਰੰਗ ਵਿਚ ਰੰਗਿਆ ਗਿਆ। ਗੁਰੂ ਬਾਬੇ ਦਾ 'ਜਪੁ' ਜੀ ਉਸ ਦੇ ਧੁਰ ਅੰਦਰ ਤੱਕ ਵੱਸ ਚੁਕਾ ਸੀ ਜਿਸ ਦੀ ਰਹਿਮਤ ਸਦਕਾ ਹੀ ਉਹ ਇੰਨੇ ਵੱਡੇ ਕਾਰਜ ਨੂੰ ਕਰਨ ਵਿਚ ਸਫਲ ਹੋਇਆ।

# ਸਿੱਖ ਧਰਮ ਦੀ ਸੇਵਾ ਪਰੰਪਰਾ ਵਿਚ ਬੀਬੀਆਂ ਦਾ ਯੋਗਦਾਨ

**ਹੈਪੀ ਬਾਂਸਲ, ਮਨਿੰਦਰ ਕੌਰ***

"ਸੇਵਾ ਸੰਸਕ੍ਰਿਤ ਦੇ ਸ਼ਬਦ (ਸੇਵ੍) ਦਾ ਵਿਕਸਿਤ ਰੂਪ ਹੈ, ਸੇਵ੍ਹ ਦੇ ਅਰਥ ਹਨ:- ਸੇਵਾ ਕਰਨਾ, ਚਾਕਰੀ ਕਰਨਾ, ਭਰੋਸਾ ਰੱਖਣਾ, ਪੂਜਾ ਕਰਨੀ"।[1] ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸੇਵਾ ਲਈ ਵਿਭਿੰਨ ਸ਼ਬਦ ਵਰਤੇ ਗਏ ਹਨ, ਜਿਵੇਂ : ਸੇਵਾ, ਸੇਵਿ, ਸੇਵੇ, ਸੇਵੈ, ਸੇਵਿਓ, ਸਵੇਵਿਐ, ਸੇਵਿਹੁ, ਸੇਵੀ, ਸੇਵੀਐ, ਸੇਵੀਜੈ, ਸੇਵੇਦੇ, ਸੇਵਿਅਉ, ਸੇਵੀਅਲੇ। ਪ੍ਰੰਤੂ ਇਹ ਸਾਰੇ ਸ਼ਬਦ ਸੇਵਾ ਦੇ ਸੰਕਲਪ ਨੂੰ ਹੀ ਪ੍ਰਗਟ ਕਰਦੇ ਹਨ।

ਸਿੱਖ ਧਰਮ ਵਿੱਚ ਸੇਵਾ ਦਾ ਸੰਕਲਪ ਵਿਸ਼ਾਲ ਹੈ। ਗੁਰਮਤਿ ਦੇ ਤਿੰਨਾਂ ਸਿਧਾਂਤਾਂ ਨਾਮ ਜਪਣਾ, ਕਿਰਤ ਕਰਨਾ ਅਤੇ ਵੰਡ ਕੇ ਛਕਣਾ ਵਿੱਚ ਵੀ ਸੇਵਾ ਦਾ ਸੰਕਲਪ ਸ਼ਾਮਿਲ ਹੈ। ਗੁਰਬਾਣੀ ਵਿੱਚ ਤਨ, ਮਨ, ਧਨ ਅਤੇ ਸੁਰਤਿ ਨਾਲ ਕੀਤੀ ਸੇਵਾ ਦਾ ਵਰਣਨ ਮਿਲਦਾ ਹੈ। ਨਿਸ਼ਕਾਮ ਭਾਵ ਰੱਖਦਾ ਹੋਇਆ ਸਾਧਕ ਇੱਕ ਮਨ ਹੋ ਕੇ ਜਦੋਂ ਸੇਵਾ ਵਿੱਚ ਲੀਨ ਹੋ ਜਾਂਦਾ ਹੈ ਤਾਂ ਉਸਨੂੰ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ :

ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤ ਸੁਆਮੀ॥[2]

ਗੁਰਬਾਣੀ ਵਿੱਚ ਨਿਰੰਤਰ ਸੇਵਾ ਵਿੱਚ ਲੀਨ ਰਹਿਣ ਵਾਲੇ ਵਿਅਕਤੀਆਂ ਨੂੰ ਗੁਰਮੁਖ, ਸੰਤ, ਸਾਧ, ਬ੍ਰਹਮ ਗਿਆਨੀ ਆਦਿ ਦੀ ਪਦਵੀ ਨਾਲ ਵਡਿਆਇਆ ਗਿਆ ਹੈ। ਗੁਰਵਾਕ ਹੈ :

ਹਰਿ ਕੀ ਸੇਵਾ ਸਫਲ ਹੈ ਗੁਰਮੁਖ ਪਾਵੈ ਥਾਇ॥[3]

ਦੂਜਿਆਂ ਦੇ ਦੁੱਖ ਨੂੰ ਆਪਣਾ ਸਮਝ ਕੇ ਸੇਵਾ ਕਰਨੀ ਸੱਚੇ ਸਿੱਖ ਦਾ ਧਰਮ ਹੈ। ਇਹ ਅਜਿਹੀ ਜੀਵਨ ਜੁਗਤ ਹੈ, ਜਿਸ ਸਦਕਾ ਮਨੁੱਖ ਆਪਣੀਆਂ ਸਰੀਰਿਕ, ਮਾਨਸਿਕ ਤੇ ਆਤਮਿਕ ਸ਼ਕਤੀਆਂ ਦਾ ਵਿਕਾਸ ਕਰ ਸਕਦਾ ਹੈ। ਸੇਵਾ ਦੁਆਰਾ ਮਨੁੱਖ ਦੇ ਸਾਰੇ ਦੁੱਖ ਕੱਟੇ ਜਾਂਦੇ ਹਨ ਤੇ ਉਸਨੂੰ ਦਰਗਾਹ ਵਿੱਚ ਵੀ ਇਸਦਾ ਫਲ ਮਿਲਦਾ ਹੈ। ਗੁਰੂ ਜੀ ਫੁਰਮਾਉਂਦੇ ਹਨ :

ਵਿਚਿ ਦੁਨੀਆਂ ਸੇਵ ਕਮਾਈਐ॥ ਤਾਂ ਦਰਗਹ ਬੈਸਣੁ ਪਾਈਐ॥[4]

ਸਿੱਖ ਧਰਮ ਵਿੱਚ ਸੇਵਾ ਨੂੰ ਇੰਨੀ ਮਹਾਨਤਾ ਤੇ ਸਤਿਕਾਰ ਪ੍ਰਾਪਤ ਹੈ ਕਿ ਸੇਵਾ ਦੀਆਂ ਹਜ਼ਾਰਾਂ ਮਿਸਾਲਾਂ ਮਿਲ ਜਾਂਦੀਆਂ ਹਨ। ਗੁਰੂਜਨਾਂ ਦੀ ਸੇਵਾ ਸਿੱਖ ਧਰਮ ਦੇ ਆਰੰਭ ਤੋਂ ਹੀ ਪ੍ਰਤੱਖ ਹੈ। ਸਿੱਖ-ਧਰਮ ਵਿੱਚ ਗੁਰੂ ਸਾਹਿਬਾਨ ਦੇ ਨਾਲ-ਨਾਲ ਗੁਰੂ ਮਹਿਲ ਦੀ ਪਰੰਪਰਾ

*ਰਿਸਰਚ ਸਕਾਲਰ, ਮਾਤਾ ਗੁਜਰੀ ਕਾਲਜ, ਸ੍ਰੀ ਫਤਿਹਗੜ੍ਹ ਸਾਹਿਬ।

ਵੀ ਚੱਲੀ ਹੈ। ਗੁਰੂ-ਮਹਿਲ, ਗੁਰੂ-ਜਣਨੀਆਂ, ਗੁਰੂ-ਭੈਣਾਂ, ਗੁਰੂ-ਪੁੱਤਰੀਆਂ, ਗੁਰੂ-ਨੂੰਹਾਂ, ਗੁਰੂ-ਪ੍ਰੇਮਣਾਂ ਤੇ ਗੁਰੂ ਘਰ ਦੀਆਂ ਬੇਨਾਮ ਸ਼ਹੀਦ ਸਿੰਘਣੀਆਂ, ਗੁਰੂ ਘਰ ਨੂੰ ਸਮਰਪਿਤ ਹਨ। ਇਹ ਸਿਦਕ ਭਰੋਸੇ ਦੀਆਂ ਮੂਰਤਾਂ, ਆਗਿਆਕਾਰਤਾ ਨਾਲ ਸੰਪੰਨ, ਗੁਰੂ ਸੇਵਾ ਵਿੱਚ ਖੀਵੀਆਂ, ਆਪੋ-ਆਪਣੀ ਸਮਰੱਥਾ ਤੇ ਲੋੜ ਅਨੁਸਾਰ ਸੀਰ ਪਾਉਂਦੀਆਂ ਰਹੀਆਂ। ਸਿੱਖ ਇਤਿਹਾਸ ਦਾ ਅਧਿਐਨ ਇਹ ਸਪੱਸ਼ਟ ਕਰ ਦਿੰਦਾ ਹੈ ਕਿ ਇਸਤਰੀਆਂ ਨੇ ਕਿੰਨੀ ਬਹਾਦਰੀ ਸਦਕਾ ਜੰਗਾਂ-ਯੁੱਧਾਂ ਵਿੱਚ ਮਹੱਤਵਪੂਰਨ ਭੂਮਿਕਾ ਨਿਭਾਉਂਦਿਆਂ ਹੋਇਆਂ ਸਿੱਖ ਧਰਮ ਵਿੱਚ ਸੇਵਾ ਦੇ ਸੰਕਲਪ ਨੂੰ ਸਾਕਾਰ ਕੀਤਾ ਹੈ। ਸਿੱਖ ਇਤਿਹਾਸ ਇਹਨਾਂ ਬੀਬੀਆਂ ਦੀ ਸੇਵਾ ਭਾਵਨਾ, ਸਿਦਕ, ਬਹਾਦਰੀ ਦੀਆਂ ਮਿਸਾਲਾਂ ਨਾਲ ਭਰਿਆ ਪਿਆ ਹੈ, ਪ੍ਰੰਤੂ ਅਸੀਂ ਪੇਪਰ ਅਤੇ ਸਮਾਂ-ਸੀਮਾ ਨੂੰ ਧਿਆਨ ਵਿੱਚ ਰੱਖਦੇ ਹੋਏ, ਕੁੱਝ ਮਹਾਨ ਸੇਵਾ ਦੀ ਮੂਰਤ, ਸਿੱਖ ਬੀਬੀਆਂ ਸੰਬੰਧੀ ਹੀ ਚਰਚਾ ਕਰਾਂਗੇ।

ਸਭ ਤੋਂ ਪਹਿਲੀ ਸੇਵਾ ਦੀ ਮੂਰਤ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੁਹਿਰਦ ਪਤਨੀ, ਮਾਤਾ ਖੀਵੀ ਜੀ ਹਨ। ਮਾਤਾ ਖੀਵੀ ਜੀ ਹਰ ਵਕਤ ਸੇਵਾ ਲਈ ਤਤਪਰ ਰਹਿੰਦੇ ਸਨ। ਸੇਵਾਮਈ ਰੁਝੇਵੇਂ ਦੇ ਬਾਵਜੂਦ ਵੀ ਖੀਵੀ ਜੀ, ਪਤੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਤੋਂ ਕਦੇ ਕੋਤਾਹੀ ਨਹੀਂ ਸਨ ਕਰਦੇ। ਗੁਰੂ ਜੀ ਦੇ ਖਾਣ-ਪੀਣ ਤੇ ਪਹਿਨਣ ਦਾ ਪੂਰਾ ਧਿਆਨ ਰੱਖਦੇ, ਜੋ ਵੀ ਉਹ ਮੂੰਹੋਂ ਕਹਿੰਦੇ ਉਸਨੂੰ ਪੂਰਾ ਕਰਕੇ ਧੰਨਭਾਗ ਸਮਝਦੇ ਤੇ ਕਦੀ ਵੀ ਉਹਨਾਂ ਦੀ ਭਗਤੀ ਵਿਚ ਵਿਘਨ ਨਾ ਪੈਣ ਦਿੰਦੇ। ਮਾਤਾ ਖੀਵੀ ਜੀ ਉਹ ਸੁਭਾਗੀ ਇਸਤਰੀ ਹਨ, ਜਿਨਾਂ ਨੂੰ ਖਡੂਰ ਸਾਹਿਬ ਵਿਖੇ ਗੁਰੂ ਨਾਨਕ ਦੇਵ ਜੀ ਦੀ ਸੇਵਾ ਕਰਨ ਦਾ ਅਵਸਰ ਵੀ ਪ੍ਰਾਪਤ ਹੋਇਆ। ਗੁਰੂ ਨਾਨਕ ਦੇਵ ਜੀ ਦੁਆਰਾ ਚਲਾਈ ਲੰਗਰ ਪ੍ਰਥਾ ਵਿੱਚ ਮਾਤਾ ਖੀਵੀ ਜੀ ਨੇ ਵੱਧ ਚੜ ਕੇ ਸੇਵਾ ਕੀਤੀ। ਉਹ ਆਪਣੇ ਹੱਥੀ ਭੋਜਨ ਤਿਆਰ ਕਰਦੇ ਅਤੇ ਸਭ ਨੂੰ ਬਿਨਾਂ ਕਿਸੇ ਭੇਦ-ਭਾਵ ਤੋਂ ਇਕੋ ਪੰਗਤ ਵਿੱਚ ਬਿਠਾ ਕੇ ਭੋਜਨ ਛਕਾਉਂਦੇ। ਮਾਤਾ ਜੀ ਦੇ ਲੰਗਰ ਦੀ ਸੋਭਾ ਸਾਰੇ ਪੰਜਾਬ ਵਿੱਚ ਫੈਲ ਗਈ। ਦਿੱਲੀ ਤੋਂ ਲਾਹੌਰ ਜਾਂਦੇ ਮੁਗਲ, ਅਫਗਾਨ ਸਿਪਾਹੀ ਵੀ ਕਈ ਵਾਰ ਖਡੂਰ ਸਾਹਿਬ ਰੁਕ ਕੇ ਅੱਗੇ ਜਾਂਦੇ। ਬੀਬੀ ਅਮਰੋਂ ਜੀ ਦੇ ਸੇਵਾ ਤੇ ਸਿਮਰਨ ਵਿੱਚ ਮਗਨ ਰਹਿਣ ਦਾ ਕਾਰਨ ਵੀ ਉਹ ਉਪਦੇਸ਼ ਹੀ ਸਨ, ਜੋ ਨਿੱਤ-ਨਿੱਤ ਮਾਤਾ ਖੀਵੀ ਜੀ ਦੁਆਰਾ ਉਹਨਾਂ ਨੂੰ ਦਿੱਤੇ ਗਏ।

ਬੀਬੀ ਅਮਰੋ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਮਾਤਾ ਖੀਵੀ ਜੀ ਦੇ ਸਪੁੱਤਰੀ ਸਨ। ਬੀਬੀ ਅਮਰੋਂ ਜੀ ਉੱਤੇ ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਬਹਤੁ ਪ੍ਰਭਾਵ ਸੀ। ਉਹ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਦੇ ਧਾਰਨੀ ਸਨ। ਉਹਨਾਂ ਨੂੰ ਬਾਣੀ ਕੰਠ ਸੀ ਅਤੇ ਸੁਰਤਿ ਸਦਾ ਸਿਮਰਨ ਵੱਲ ਜੁੜੀ ਰਹਿੰਦੀ। ਬੀਬੀ ਜੀ ਦਾ ਅਮ੍ਰਿਤ ਵੇਲੇ ਜਾਗਣਾ, ਬਾਣੀ ਪੜ੍ਹਨਾ, ਦੁੱਧ ਰਿੜਕਣਾ ਆਦਿ ਉਹਨਾਂ ਦੀ ਪਰਿਵਾਰਕ ਜ਼ਿੰਮੇਵਾਰੀ ਦਾ ਸੂਚਕ ਵੀ ਹੈ ਤੇ ਧਾਰਮਿਕ ਲਗਨ ਦਾ ਵੀ। ਸ੍ਰੀ ਗੁਰੂ ਅਮਰਦਾਸ ਜੀ ਨੂੰ ਸਿੱਖੀ ਵੱਲ ਪ੍ਰੇਰਣ ਦਾ ਮਾਣ ਬੀਬੀ ਅਮਰੋ ਨੂੰ ਹੀ ਜਾਂਦਾ ਹੈ। ਜਿਸ ਸਦਕਾ ਸ੍ਰੀ ਗੁਰੂ ਅਮਰਦਾਸ ਜੀ ਦਾ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਮਿਲਾਪ ਹੋਇਆ ਅਤੇ ਸੇਵਾ-ਭਾਵਨਾ ਦੁਆਰਾ ਉਹ ਗੁਰ-ਗੱਦੀ ਨੂੰ ਪ੍ਰਾਪਤ ਹੋਏ। ਪਿੰਡ ਬਾਸਰਕੇ ਵਿੱਚ ਬੀਬੀ ਅਮਰੋ ਜੀ ਦੀ ਸਮਾਧੀ ਇਸ ਤੱਥ ਦੀ ਗਵਾਹੀ ਭਰਦੀ

ਹੈ ਕਿ ਉਹ ਨਾਮ-ਬਾਣੀ ਵਿੱਚ ਲਿਵਲੀਨ ਰਹਿੰਦੇ ਸਨ ਅਤੇ ਸੇਵਾ ਦੇ ਪੁੰਜ ਸਨ।

ਬੀਬੀ ਭਾਨੀ ਜੀ ਨੂੰ ਗੁਰੂ-ਪੁੱਤਰੀ, ਗੁਰੂ-ਪਤਨੀ ਤੇ ਗੁਰ-ਮਾਂ ਹੋਣ ਦਾ ਮਾਣ ਪ੍ਰਾਪਤ ਹੈ। ਬੀਬੀ ਜੀ ਉੱਚ-ਆਤਮਕ ਗੁਣਾਂ ਦੇ ਧਾਰਨੀ ਸਨ, ਜਿਨਾਂ ਵਿੱਚ ਸੇਵਾ ਭਾਵ ਤੇ ਆਤਮ-ਸਮਰਪਣ ਵਿਸ਼ੇਸ਼ ਸਨ। ਇੱਕ ਪਾਸੇ ਭਾਈ ਜੇਠਾ ਜੀ ਸੰਗਤ ਦੀ ਸੇਵਾ ਵਿੱਚ ਜੁੱਟੇ ਰਹਿੰਦੇ ਤਾਂ ਬੀਬੀ ਭਾਨੀ ਪਿਤਾ ਜੀ ਨੂੰ ਪ੍ਰਮੇਸ਼ਵਰ ਦਾ ਰੂਪ ਸਮਝ ਕੇ ਅਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਵਾਉਂਦੇ। ਗ੍ਰਹਿਸਥੀ ਜੀਵਨ ਨਿਭਾਉਂਦੇ ਹੋਏ ਵੀ ਆਪ ਗੁਰੂ ਪਿਤਾ ਦੀ ਸੇਵਾ ਵਿੱਚ ਸਦਾ ਹਾਜਰ ਰਹੇ। ਮਹਿਮਾ ਪ੍ਰਕਾਸ਼ ਦੇ ਸ਼ਬਦ ਹਨ:

ਜਬ ਪਹਰ ਰਾਤ ਰਹੈ ਅਮ੍ਰਿਤ ਵੇਲਾ। ਗੁਰ ਕਰੈ ਇਸਨਾਨ ਭਗਤ ਸੁਖ ਚੇਲਾ।
ਇਸੀ ਸਮੇਂ ਬੀਬੀ ਜੀ ਦਰਸਨ ਕਰੈ।ਗੁਰ ਕੀ ਭਗਤ ਸਬ ਹਿਰਦੈ ਧਰੈ।[5]

(ਸਾਖੀ 29 ਵੀਂ, ਪਾਤਸ਼ਾਹੀ ਤੀਜੀ)

ਗੁਰੂ ਅਮਰਦਾਸ ਜੀ ਆਪ ਦੀ ਸੇਵਾ ਭਾਵਨਾ ਤੋਂ ਬਹੁਤ ਪ੍ਰਭਾਵਿਤ ਹੋਏ, ਜਿਸ ਸਦਕਾ ਆਪ ਦੇ ਵੰਸ਼ ਨੂੰ ਗੁਰਗੱਦੀ ਦਾ ਵਰਦਾਨ ਦਿੱਤਾ ਤੇ ਆਪਣੀ ਰਹਿੰਦੀ ਉਮਰ ਗੁਰੂ ਰਾਮਦਾਸ ਜੀ ਨੂੰ ਦੇ ਕੇ ਜੋਤੀ-ਜੋਤ ਸਮਾ ਗਏ। ਗੁਰੂ ਘਰ ਦੇ ਲੰਗਰ-ਪ੍ਰਬੰਧ ਵਿੱਚ ਬੀਬੀ ਭਾਨੀ ਜੀ ਦਾ ਸਹਿਯੋਗ ਆਪਣੇ ਪਿਤਾ ਗੁਰੂ ਅਮਰਦਾਸ ਜੀ ਤੋਂ ਲੈ ਕੇ ਪੁੱਤਰ ਗੁਰੂ ਅਰਜਨ ਦੇਵ ਜੀ ਤੱਕ ਅਤਿ ਸਲਾਹੁਣਯੋਗ ਹੈ। ਆਪ ਜਦ ਵੀ ਅਸੀਸ ਦਿੰਦੇ ਤਾਂ ਉਮਰ ਵੱਡੀ ਹੋਣ ਦੀ ਜਾਂ ਧੀ-ਪੁੱਤਰਾਂ ਦੀ ਨਹੀਂ, ਸਗੋਂ ਨਾਮ ਸਿਮਰਨ, ਸੇਵਾ ਦੀ ਹੀ ਅਸੀਸ ਦਿੰਦੇ। ਗੁਰੂ ਘਰ ਦੇ ਵਿਸਥਾਰ ਵਿੱਚ ਬੀਬੀ ਭਾਨੀ ਜੀ ਦੀ ਸੇਵਾ ਅਦੁੱਤੀ ਹੈ।

ਮਾਤਾ ਗੰਗਾ ਜੀ ਗੁਰੂ-ਮਹਿਲਾਂ ਵਿੱਚ ਅਜਿਹੀ ਹਸਤੀ ਹੈ ਜਿਨਾਂ ਦੇ ਸਾਹਮਣੇ ਸਿੱਖ ਧਰਮ ਦੇ ਮਹਾਨ ਗ੍ਰੰਥ ਦੀ ਸੰਪਾਦਨਾ ਹੋਈ ਤੇ ਗੁਰੂ-ਗ੍ਰੰਥ ਸਾਹਿਬ ਸਿੱਖ ਧਰਮ ਦਾ ਇਸ਼ਟ ਬਣਿਆ।

ਮਾਤਾ ਗੰਗਾ ਜੀ ਨੂੰ ਗੁਰੂ ਘਰ ਤੋਂ ਹਰ ਸੁੱਖ ਮਿਲਿਆ, ਪਰ ਮਾਂ ਦਾ ਸੁੱਖ ਨਹੀਂ, ਫਿਰ ਵੀ ਮੂੰਹੋਂ ਕੁਝ ਨਾ ਬੋਲਦੇ। ਇੱਕ ਦਿਨ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਹੁਕਮ ਅਨੁਸਾਰ ਮਿੱਸੀਆਂ ਰੋਟੀਆਂ, ਲੱਸੀ, ਮੱਖਣ ਦਾ ਕਟੋਰਾ ਤੇ ਪਿਆਜ ਲੈ ਕੇ, ਨੰਗੇ ਪੈਰੀ ਨੌਂ ਮੀਲ ਦਾ ਸਫ਼ਰ ਤੈਅ ਕਰਕੇ ਬਾਬਾ ਬੁੱਢਾ ਜੀ ਪਾਸ ਪਹੁੰਚੇ ਤਾਂ ਬਾਬਾ ਜੀ ਨੇ ਮਾਤਾ ਗੰਗਾ ਜੀ ਦੀ ਸੇਵਾ ਭਾਵਨਾ ਤੋਂ ਖੁਸ਼ ਹੋ ਕੇ ਆਖਿਆ—"ਤੁਰਕਾਂ ਦਾ ਸਿਰ ਭੰਨਣ ਵਾਲਾ, ਬਲੀ ਯੋਧਾ, ਧਰਮ ਦਾ ਰੱਖਿਅਕ ਪੁੱਤਰ ਅਕਾਲ ਪੁਰਖ ਬਖਸ਼ੇਗਾ।"[6] ਬਾਬਾ ਬੁੱਢਾ ਜੀ ਦੇ ਆਸ਼ੀਰਵਾਦ ਸਦਕਾ ਮਾਤਾ ਗੰਗਾ ਜੀ ਦੇ ਘਰ ਸ਼੍ਰੀ ਗੁਰੂ ਹਰਗੋਬਿੰਦ ਜੀ ਨੇ ਜਨਮ ਲਿਆ, ਜਿਨਾਂ ਨੇ ਮੁਗਲਾਂ ਨਾਲ ਕਈ ਯੁੱਧ ਕੀਤੇ, ਜਿੱਤਾਂ ਪ੍ਰਾਪਤ ਕੀਤੀਆਂ ਅਤੇ ਸਿੱਖ-ਧਰਮ ਨੂੰ ਹੋਰ ਮਜਬੂਤ ਕੀਤਾ।

ਮਾਤਾ ਗੁਜਰੀ ਜੀ ਉਹ ਪੂਜਨੀਕ ਮਾਤਾ ਹੈ, ਜਿਨਾਂ ਨੇ ਆਪਣੇ ਪਤੀ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੀ 26 ਸਾਲ 6 ਮਹੀਨੇ 13 ਦਿਨ ਤਪੱਸਿਆ ਦੌਰਾਨ, ਸਾਰੇ ਦੁਨਿਆਵੀ ਸੁੱਖ ਤਿਆਗ ਕੇ ਸੇਵਾ ਕੀਤੀ। ਮਾਤਾ ਜੀ ਪਹਿਲੀ ਸਿੱਖ-ਇਸਤਰੀ ਸ਼ਹੀਦ ਹਨ, ਜਿਨਾਂ ਆਪਣੇ ਛੋਟੇ ਪੋਤਿਆਂ ਬਾਬਾ ਜੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਜੀ ਨਾਲ ਪਹਿਲਾਂ

ਠੰਡੇ ਬੁਰਜ ਵਿੱਚ ਕੈਦੀ ਦੇ ਤੌਰ 'ਤੇ ਵਜ਼ੀਰ ਖਾਂ ਦੇ ਤਸੀਹੇ ਸਹਾਰੇ ਅਤੇ ਪਿੱਛੋਂ ਸ਼ਹਾਦਤ ਪਾਈ।

ਸਿੱਖ ਜਗਤ ਵਿੱਚ ਮਾਤਾ ਸੁੰਦਰੀ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਧਰਮ ਪਤਨੀ ਕਰਕੇ ਜਾਣਿਆ ਜਾਂਦਾ ਹੈ, ਪ੍ਰੰਤੂ ਸਿੱਖ ਧਰਮ ਵਿੱਚ ਉਨ੍ਹਾਂ ਦੁਆਰਾ ਪਾਏ ਯੋਗਦਾਨ ਤੋਂ ਸਿੱਖ ਲਗਭਗ ਅਣਜਾਣ ਹਨ। ਮਾਤਾ ਸੁੰਦਰੀ ਜੀ ਨੇ ਦਸਵੇਂ ਪਾਤਸ਼ਾਹ ਦੀ ਸ਼ਹੀਦੀ ਤੋਂ ਬਾਅਦ ਲੰਬਾ ਅਰਸਾ (ਲਗਭਗ 40 ਵਰੇ) ਖ਼ਾਲਸਾ ਪੰਥ ਦੀ ਰਹਿਨੁਮਾਈ ਕੀਤੀ।

ਅਧਿਆਤਮਕ ਖੇਤਰ ਵਿੱਚ ਮਾਤਾ ਸੁੰਦਰੀ ਜੀ ਨੇ ਸਿੱਖ ਪੰਥ ਦੀ ਯੋਗ, ਨਿੱਗਰ ਤੇ ਉਸਾਰੂ ਅਗਵਾਈ ਕੀਤੀ। ਆਪ ਨੇ ਭਾਈ ਮਨੀ ਸਿੰਘ ਨੂੰ ਪ੍ਰੇਰਨਾ ਦੇ ਕੇ ਸ਼੍ਰੀ ਅਮ੍ਰਿਤਸਰ ਸਾਹਿਬ ਵਿਖੇ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਦੀ ਟਕਸਾਲ ਖੁਲਵਾਈ। ਮਾਤਾ ਜੀ ਨੇ ਗੁਰੂ ਘਰ ਦੀ ਲੰਗਰ ਪ੍ਰੰਪਰਾ ਨੂੰ ਕਾਇਮ ਰੱਖਣ ਲਈ ਸਮੇਂ-ਸਮੇਂ ਸਿੱਖ ਸੰਗਤ ਨੂੰ ਹੁਕਮਨਾਮੇ ਜਾਰੀ ਕਰਕੇ ਮਾਇਆ ਭੇਜਣ ਲਈ ਪ੍ਰੇਰਿਆ। ਮਾਤਾ ਜੀ ਦੇ ਸਮੇਂ ਖ਼ਾਲਸਾ ਪੰਥ ਦੋ ਧੜਿਆਂ ਤੱਤ ਖ਼ਾਲਸਾ ਅਤੇ ਬੰਦਈ ਖ਼ਾਲਸਾ ਵਿੱਚ ਵੰਡਿਆ ਗਿਆ। ਮਾਤਾ ਜੀ ਨੇ ਆਪਣੀ ਸੂਝ ਬੂਝ ਸਦਕਾ ਇਸ ਮਾਮਲੇ ਨੂੰ ਨਜਿੱਠਿਆ ਤੇ ਖ਼ਾਲਸਾ ਪੰਥ ਨੂੰ ਖੇਰੂੰ-ਖੇਰੂੰ ਹੋਣ ਤੋਂ ਬਚਾਇਆ। ਮਾਤਾ ਜੀ ਦੇ ਜੀਵਨ ਦਾ ਸਭ ਤੋਂ ਮਹੱਤਵਪੂਰਨ ਕਾਰਜ ਦਸਵੇਂ ਪਾਤਸ਼ਾਹ ਦੀਆਂ ਰਚਨਾਵਾਂ ਨੂੰ ਲਭਵਾ ਕੇ 'ਦਸਮ ਗ੍ਰੰਥ' ਦਾ ਸੰਪਾਦਨਾ ਕਰਵਾਉਣਾ ਹੈ। ਮਾਤਾ ਜੀ ਨੇ ਆਪਣੇ ਜੀਵਨ ਦੇ ਅੰਤਿਮ ਪਲਾਂ ਤੱਕ ਗੁਰੂ-ਪਤੀ ਦੁਆਰਾ ਸਾਜੇ ਖ਼ਾਲਸਾ ਪੰਥ ਦੀ ਅਗਵਾਈ ਕੀਤੀ।

ਸਿੱਖ ਕੌਮ ਦੀ ਸੇਵਾ ਦੀ ਅਦੁੱਤੀ ਮਿਸਾਲ ਹੈ- ਮਾਈ ਭਾਗੋ (ਭਾਗਭਰੀ), ਜੋ ਮਰਦਾਵੇਂ ਵੇਸ ਵਿੱਚ ਘੋੜੇ 'ਤੇ ਸਵਾਰ ਹੋ ਕੇ ਯੁੱਧ ਵਿੱਚ ਸ਼ਾਮਲ ਹੋਈ। ਉਸ ਨੇ ਬੜੀ ਬਹਾਦਰੀ ਨਾਲ ਮੁਗਲਾਂ ਦਾ ਮੁਕਾਬਲਾ ਕੀਤਾ ਤੇ ਜਿੱਤ ਪ੍ਰਾਪਤ ਕੀਤੀ। ਆਨੰਦਪੁਰ ਸਾਹਿਬ ਦੀ ਲੜਾਈ ਸਮੇਂ ਗੁਰੂ ਨੂੰ ਬੇਦਾਵਾ ਲਿਖ ਕੇ ਗਏ ਸਿੰਘਾਂ ਨੂੰ ਗੁਰੂ ਨਾਲ ਜੋੜਨ ਵਿੱਚ ਵੀ ਮਾਈ ਭਾਗੋ ਦਾ ਅਹਿਮ ਰੋਲ ਹੈ। ਮਾਈ ਭਾਗੋ ਨੂੰ ਪਹਿਲੀ ਬੀਰ ਇਸਤਰੀ ਕਹਾਉਣ ਦਾ ਮਾਣ ਹਾਸਿਲ ਹੈ।

ਉਪਰੋਕਤ ਵਿਚਾਰ ਚਰਚਾ ਤੋਂ ਬਾਅਦ ਅਸੀਂ ਕਹਿ ਸਕਦੇ ਹਾਂ ਕਿ ਸਿੱਖ ਧਰਮ ਦੀ ਸੇਵਾ ਪਰੰਪਰਾ ਵਿੱਚ ਬੀਬੀਆਂ ਦਾ ਯੋਗਦਾਨ ਅਤਿ ਸ਼ਲਾਘਾਯੋਗ ਰਿਹਾ ਹੈ। ਸਿੱਖ ਬੀਬੀਆਂ ਨੇ ਇੱਕ ਪਾਸੇ ਗੁਰੂ-ਘਰ ਦੀ ਸੇਵਾ ਵਿੱਚ ਆਪਣਾ ਜੀਵਨ ਅਰਪਿਤ ਕੀਤਾ, ਲੋਕਾਂ ਨੂੰ ਗੁਰੂ ਘਰ ਨਾਲ ਜੋੜਿਆ, ਦੂਸਰੇ ਪਾਸੇ ਆਪਣੇ ਗ੍ਰਹਿਸਥ ਜੀਵਨ ਨੂੰ ਨਿਭਾਉਂਦਿਆਂ ਹੋਇਆ ਸਿਹਤਮੰਦ ਸਮਾਜ ਦੀ ਸਿਰਜਣਾ ਕੀਤੀ। ਇਹਨਾਂ ਆਪਣੇ ਬੱਚਿਆਂ ਨੂੰ ਧਰਮ ਦੇ ਪਾਠ ਪੜ੍ਹਾਏ, ਧਰਮ ਦੀ ਰਾਖੀ ਲਈ ਆਪਣੇ ਜਿਗਰ ਦੇ ਟੁਕੜਿਆਂ ਨੂੰ ਕੁਰਬਾਨ ਕਰ ਦਿੱਤਾ। ਲੋੜ ਪੈਣ 'ਤੇ ਜੰਗ ਦੇ ਮੈਦਾਨ ਵਿੱਚ ਵੀ ਨਿੱਤਰੀਆਂ ਅਤੇ ਧਰਮ ਦੀ ਰਹਿਨੁਮਾਈ ਵੀ ਸੁਚੱਜੇ ਢੰਗ ਨਾਲ ਕੀਤੀ। ਇਹਨਾਂ ਬੀਬੀਆਂ ਦੁਆਰਾ ਸਿੱਖ ਧਰਮ ਦੀ ਸੇਵਾ ਪਰੰਪਰਾ ਵਿੱਚ ਪਾਏ ਯੋਗਦਾਨ 'ਤੇ ਸਮੁੱਚਾ ਸਿੱਖ-ਜਗਤ ਮਾਣ ਕਰਦਾ ਹੈ।

## ਹਵਾਲੇ ਅਤੇ ਟਿੱਪਣੀਆਂ

1. ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਦੂਜੀ ਛਾਪ, ਪੰਨਾ-171.
2. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ-286.
3. ਉਹੀ, ਪੰਨਾ-86.
4. ਉਹੀ, ਪੰਨਾ-23.
5. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼ (ਭਾਗ-ਦੂਜਾ), ਭਾਸ਼ਾ ਵਿਭਾਗ, ਪੰਜਾਬ, ਪੰਨਾ-265.
6. ਸਿਮਰਨ ਕੌਰ, ਪ੍ਰਸਿੱਧ ਸਿੱਖ ਬੀਬੀਆਂ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1991, ਪੰਨਾ-93.

## ਸਹਾਇਕ ਪੁਸਤਕ ਸੂਚੀ

1. ਸਿਮਰਨ ਕੌਰ, ਪ੍ਰਸਿੱਧ ਸਿੱਖ ਬੀਬੀਆਂ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1991.
2. ਡਾ. ਸਰੂਪ ਸਿੰਘ ਅਲੱਗ, ਗੁਰਬਾਣੀ ਸੰਕਲਪ, ਅਲੱਗ ਸ਼ਬਦ ਯੱਗ ਇੰਟਰਨੈਸ਼ਨਲ ਚੈਰੀਟੇਬਲ ਟਰੱਸਟ, ਲੁਧਿਆਣਾ, 2004 (7 ਵਾਂ ਵਿਕਸਤ ਡੀਲਕਸ ਐਡੀਸ਼ਨ).
3. ਗੁਰਨਾਮ ਕੌਰ (ਸੰਪਾ.), ਸਿੱਖ ਚਿੰਤਨ ਅਨੁਸਾਰ ਸੇਵਾ ਦਾ ਸੰਕਲਪ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998.
4. ਡਾ. ਬਲਕਾਰ ਸਿੰਘ (ਸੰਪਾ.), ਸੇਵਾ ਦਾ ਸੰਕਲਪ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998.
5. ਮਹਿੰਦਰ ਕੌਰ ਗਿੱਲ (ਡਾ.), ਤੂੰ ਸਤਵੰਤੀ ਤੂੰ ਪਰਧਾਨਿ (ਸਿੱਖ ਸਮਾਜ ਦਾ ਨਾਰੀ ਮੰਡਲ), ਨੈਸ਼ਨਲ ਬੁੱਕ ਟਰੱਸਟ, ਇੰਡੀਆ, 2009.

# The Service in Jain Religion

**Dr. Pradyumna Shah Singh**

## 1. Introduction

The concept of service is in greater and broader perspective. Almost all great religions deem service (*seva*) as a great ethical and moral value. According to Jainism the definition of service (*seva*) is to help or assist other with purity of soul rising above from the selfishness[1]. No religion can survive until it embraces service (*seva*). Jain religion says that service of the men who possess great souls also causes liberation. The service is the greatest beauty of the religion. The emotion of the indebtedness towards all being works as the motivating force to serve others. The emotion of selfishness suppresses the emotion of *seva*. The Service to the progeny of the *Parameswara* is His true devotion. All we are member of the progeny of the *Paramatma*. He (supreme reality) in the form of soul is in every sensitive being. Jaina religion believes that every sensitive being feels sorrow and pleasure. If any living being is harmed he feels pain, on the contrary—if he finds conducive environment, co-operation and love of others—he feels pleasure. Entire nature is relatively interdependent. Jainism says that *Paramatma* is all pervasive, omnipresent, omnipotent and omniscient. Every creature has potentiality of becoming omniscient in due course of time only if he treads on path of right conduct.

According to Jainism, the creation has ever been and it will remain forever. The *Paramatma* is penetrated in the entire cosmos in the form of nature. The karmas of the beings automatically work as cause and effect. Our every action and reaction is being judged automatically, every time, our good actions are subject of pleasure and bad actions are subject of

*Department of Religious Studies, Punjabi University, Patiala.

pain. Jainism has always been ready to accept the statements all religions regarding universal truth irrespective of any particular religion. This is an established truth that benevolent and philanthropic activities earn auspicious karmas causing auspicious fruits. In this regard there is a very famous proverb that as you sow so shall you reap.

The human society can never be run well unless philanthropic works are done. The philosophy of Jainism is known as realistic philosophy. Whatever is seen on earth is considered to be true. That is not undermined by saying that it is illusion or *Maya*.

## 2. The Man and the Society

Man cannot live alone. He lives in society in the company of fellow-men. His career is a life of mutual assistance and co-operation. Industry, labor, service and sacrifice of innumerable living beings are there behind the sustenance and growth of an individual. Thus every individual is indebted to the universal society of all beings. So he should not think of his own welfare alone. He should think of the welfare of all beings. He should always keep in to mind that no activity of his should obstruct the progress or welfare of others, nor it should harm or injure others. His heart should be not only full of pure universal brotherhood but also full of the desire to serve those who are eligible for his help and whom he can help.

## 3. *Seva* without Selfishness

It is selfish less service which makes a special place in the hearts of those people who live in plural religious society. If a person believes that he is quite independent of and aloof from the society and behaves in accordance with this belief, then he is morally and intellectually bankrupt because he does not recognize his obviously evident indebtedness to the society and to the whole universal system. He should understand that he is simply a member, a unit of the society and hence there cannot be his own welfare which is opposed to social welfare. So in his heart there should be a flow of the unbounded perennial fount of the wholesome feeling of

social welfare. Social welfare is impossible as long as people do not rise above the selfishness to extend their services to the welfare of self and society. Jainism is of the opinion that welfare of both self and others should be kept in mind. Neither self nor other should be ignored from point of view of the welfare or *seva*.

## 4. Role of Religion in *Seva*

Religion (*dharma*) can never be separated from *seva*. In Jainism *seva* is of two types such as transcendental and worldly. The service of those who are engaged in the practice of right faith, right knowledge and right conduct is known to be transcendental service. The service of those who are in need of your help is worldly service. This is outer austerity. This is benevolent activity and is necessary to minimize the sorrows of the people of the society and especially of those people who are deprived of all facilities moreover, of those people who are marginalized. But Jaina religion opines that service to the wrong person causes displeasure, sometimes, proves to be wrong action in the society therefore it is not recommended to be done until it causes welfare. The fragrance of *seva* permeates one's day-to-day living and one's dealing with others. If the *seva* is separated from one's day-to-day living and practical conduct, then it seems that he is cut off from main stream of life that is *seva* and ceases to be called a religious and ultimately turns in to the subject matter of senseless idle talk. Fixing the attention on the defensive standpoint that is ultimate ideal to practice righteous conduct which comprises *seva* as an effective tool that is not pernicious to it but conducive to it, this is really the practice of religion. Where there is neglect of morality, rectitude, justice and service of the needy people there is no firm stand of religion. If the Universal brotherhood is a garland and different religions are flowers then the service of humanity is the thread which keeps the garland united and the fragrance of non-violence, (*Gurumukhata*) remains pervaded in every flower of it. The supreme beauty of the humanity manifests itself in the active sharing of anxieties and worries of others by extending

selfish less services and cooperation for others.

## 5. Role of donation (*dana*) in service (*seva*)

Donation is the best tool in the hands of house holders to do philanthropic work. The human society cannot run well unless benevolent acts are done. The donation is one of them. It can be divided into two parts such as—(i) transcendental donation and (ii) worldly donation. Giving alms to monks is known to be transcendental donation. This is further divided into four categories such as giving food, medicine, knowledge and fearlessness to Jaina monks and other monks who tread on right path. The worldly charity is categorized as donation being compassionate towards needy people such as facilitating medicinal services, educating them who are to be educated, providing food and water to them who surviving in lack of that. In real sense the donation paves way to liberation which is given selflessly to a right person or institution that is truly eligible to receive it[2]. The renunciation of own thing for welfare of self and other is called *dana*.[3]

## 6. True meaning of Service in Jainism

Acharya Haribhadra, of the seventh century, has stated that he has neither special regard for Mahâvîra nor disregard for *Rishis* like Kapil etc.; one whose statement and thinking is rational and logical deserves to be followed[4]. Lord Mahavira, the twenty-fourth Tirthankara, attained omniscience after twelve years long inner and outer austerity at the age of forty-two and during last thirty years of his life he devoted himself to denote the true meaning of the human life and the true service to the human kind.

Lord Mahavira, understands necessary the service by practicing five vows viz., non-violence, truth, non-stealing, celibacy and non-acquisitiveness (*aparigraha*). Out of these five vows two vows (*anuvratas*) viz., non-violence (*ahim*sa) and non-acquisitiveness (*aparigraha*) are deemed very necessary to be social vow. The meaning of non-violence, according to Jainism, is not only limited up to not killing to creature which is generally understood by the common people but also builds our personality. The characteristics of the non-violent

people as Lord Mahavira has stated seem equivalent to the characteristics of *Gurumukh* as depicted in *Gurbani*. Becoming truthful, honest and self-restraint is sub-characteristics of non-violence. Non-acquisitiveness is the vow in which Lord Mahâvîra has suggested to householders to hold property in limit and not to swallow the shares of others. Why had Lord Mahâvîra emphasized over this vow? The answer is clear. He was aware of the importance of the economical balance in the society. According to Mahavira wealthy as well as knowledgeable persons are supposed to share and to impart their wealth and knowledge to those who actually need it. Acharya Mahaprajna has written a book named *'Mahavira Ka Arthsastra'* dealing with economical imbalance which is increasing day by day among the people. Commonly this is the moral duty of all and particularly of the Government that all should be taken care of, be provided essential commodities. Religion creates a chance before every one to think about the essence of life. Everybody needs food shelter and clothes. Deprived from facilities and victims of the poverty may be partially responsible for their miserable conditions but the mafias and looters who are working against the *seva* are primarily responsible for their miserable conditions.

## 7. True meaning of Service in Sikhism

The Sikh philosophy is also the realistic philosophy as Jaina philosophy is. Sikh religion observes this visible world as reality not as *maya*. Jainism deems creation not to be created whereas Sikhism deems creation created by *Akalapurusha*. According to Sikh religion the *Akalapurusha* is beyond the limit of time. He remains all the time is omniscient, omnipresent and omnipotent. The *Gurbani* says Reality or God was in existence before the commencement of the creation and time (*yugas*) during the epoch of cosmic void. God existed at the beginning of the universe, i.e., creation of space and time. God exists now and will also exist in future. Sikhism deems that God has revealed himself according to his own wish. For countless days he remained invisible. For countless days he remained absorbed in *sunna*. For countless days, there was utter darkness, and then the

creator reveled Himself[5]. As Sikhism depicts, on the basis of that, it comes to mind that whatever we see is the God created world out of Himself. The entire creation deserves our love and respect. One who understands the importance of the natural things understands the importance of life. Undermining the necessity of environment is equal to undermine own existence. Here service is not only limited up to service of the human kind but also comprises nature in its course of action. According to Sikhism the recitation of the *Nama,* the work hard to earn livelihood and the eating after distributing these three are the main characteristics of the human life which are gem of the Sikh religion and known to be integral part of the *seva* also.

## 8. True Service in World Religions

The initiators and preceptors of religions whether they were Vedic *Rishis,* Jaina *Tirthankaras,* Lord Buddha, Hajrat Musa, Jesus Christ or Hajrat Muhammad were enlightened with supreme knowledge and taught people the *dharma.* In Christianity *seva* is ethical duty of the man. *Seva* (service) is the integral part of the *dharma.* The compassion which Lord Buddha taught is the world famous virtue. The *Buddhavacana* (Buddha's statement) is that O *Bhikshus* (monks)! You are supposed to roam here and there for welfare of all, for pleaser of all and be compassionate for all. The exponent of *Advait Vedanta* Swami Vivekânanda used to say that '*Nara Seva* is *Narayana Seva*' means service of humankind is service of God. The form of *Narayana* can be seen in the form of *Nara.* However, the entire nature is like the *Nara. Gurbani* is very clear in this regard that when a *sevaka* wants and gets opportunity to serve others he considers it as the *Hukuma* (order) of *Akalapurusha.* It has been stated in *Gurbani* that *sevaka kau seva bani aei.*[6]

## 9. Conclusion

According to Jainism the service of the Guru is the supreme service. One who follows the indication of the Guru becomes the humble disciple. Only humble becomes able to serve others. Only vigilant can serve others. One, who is

egoist, greedy, remains under control of sense organs, speaks without thinking; such so called aspirant becomes innocent[7]. He finds himself unable to serve his Guru as well as others. The disciple, who lives with Guru, the master being absorbed in him remains in meditative mood, both works and speaks according to Guru's wish, becomes true learner or Sikh[8]. He is only Guru on the earth who shows right direction to a disciple to serve other and tells him true meaning of the service. Most of the people on the earth, generally, forget the right path, who can tell them right path without the Guru. Therefore Guru on the earth becomes equally important as the living God. In *Sramana* tradition both in Jainism and Buddhism the Guru is addressed as *Bhante* !

In Jainism the life of a non-violent person is actually seems to be meaningful life. In Sikhism the life of a *gurumukha* is considered as the meaningful life. That is highly spiritual man on the earth. The life of *manamukh,* in the field of spirituality is worthless unless he becomes *gurumukh.* In one sentence it can be said that *sevâ* is nectar on the earth as necessary as service of *Paramatma.*

## REFERENCES


1. Upasanam suddhatmabhavana sahakarikarananimittam seva, Pravacanasara tatparyavrtti-262/354/12
2. See Dana, Jainendra Siddhanta Kosa , part ii, Bharataya jnana pith, New Delhi.
3. (a) Anugrahartham swasyatisargo danam.. Tattvarth-sutra, 7/38
   (b) swaparopakaro'anugrahah., Sarvartha Siddhih, 7/38
4. Paksapsto na me vire na dvesah kapiladisu
   yuktimadvacanam yasya, tasya karyah parigrahah,
   Pramanamimamsa
5. Ketadiya din gupat kahaiya, ketadya din sunni samaiy
   ketadiya din dhundhukara ape karata pargatana. SGGS, M 5, P. 1081
6. je y?vi hoi nivvijje, thaddhe luddhe an?iggahe
   abhikkhanam ullavai, aviniye abahussuye.. Uttaradhyayana Sutra 11/2
7. SGGS, page 2
8. Vase gurukule niccam jogavam uvahanavam
   piyam kare piyam vai se sikkham lagghumarahai.
   Uttaradhyayana Sutra 11/14

# The Nature of Service in Buddhism

**Dr. Arvind Rituraj**

**"Work for the welfare of others"** — *Suttanipata*

Buddhism is one of the oldest religious traditions of mankind. It is more than two thousand and six hundred years old.[1] Even today it is a major faith of almost one third population of the world. The teachings of the Buddha, having penetrated deep into the veins of Indian civilization, spread to all parts of Asia- Ceylon, Burma, Java, Sumatra, Borneo, Siam, Laos, Cambodia, Sikkim, Bhutan, Nepal, Tibet, Central Asia, China, Mangolia, Indo-China, Korea, Japan. Emperor Asoka had sent his Buddhist missions to the countries of Western Asia, Africa and Europe.[2]

From very beginning Buddhism has been a missionary religion with universal appeal. It provides the soothing treatment to all without any consideration of their caste, creed, sex and social and economic conditions. It emphasizes on the easy and simple solution of basic problems of human beings.

After a long and deep investigation and realization the Buddha declares the whole world is burning[3] and human beings are suffering a lot. There is no place in the world where we can take refuge to avoid the death.[4] Due to lot of sufferings the people had shed so much tears which is more than water of the oceans.[5]

Just after delivering the first sermon at Saranath (Varanasi) the Buddha ordered his first sixty disciples- "Go, ye monks, wandering forth for the good of the many, for the welfare of the many, in compassion for the world, for the good, for the gain, for the welfare of gods and people."[6]

The Buddha formed the Sangha not only to propagate his teachings but also to provide services to the people who

Assistant Professor, Department of Religious Studies, Pb. Uni., Patiala.

wanted to be liberated from all kinds of worldly sufferings. A large number of common people were attracted towards the Buddhism and even at the life time of the Buddha the Sangha had become a vast organization. A large number of poor and low caste people got shelter in the Sangha. They were provided food, clothing, place to reside and above all the treatment for getting rid of all kinds of sufferings.

## Services to women :

From beginning of the emergence of the human beings on the earth the women have been the integral parts of the family and society. Almost half of the population of the world has always been the women. At the time of the Buddha women had a degraded position in society. He gave them an honorable place by allowing them to enter the Sangha. He recognized that like men the women could attain to sainthood and be liberated from samsara i.e. the cycle of birth and death.[7] He made special arrangements for the stay and maintenance of women monastics and appointed Arahants Khema and Uppalavanna to look after them. Many other nuns also were given positions of rank by Buddha. They were highly respected and venerated by lay disciples. From the stories depicted in the Therigatha commentary, we learn that many nuns distinguished themselves in various ways and attained nirvana coming in contact with Buddha.

Thus the Buddha opened the social and humanistic work for women. They were equipped with Buddha's teachings and moral ideals to prove themselves as harbingers of peace, goodwill and love to all. The courtesan Ambapali was allowed by Buddha to enter the Sangha and she eventually attained Arahantship and was liberated. In the Buddhist scriptures there are numerous such instances. They became free from narrow grooves of life and household.

## Services by mutual cooperation :

The Vinaya Pitaka contains ample evidence of mutual service between monks and nuns, members of the Sangha and members of the laity. There are also references to the mutual service between the teacher and the taught. The lay

disciples were to serve the members of the Sangha with food, clothes, dwelling places and medicines for the sick.

On the other hand, the members of the Sangha were to serve the lay disciples in various ways-by giving them advice on how to lead a good and honest life, how to maintain cordial relations with others, how to serve the poor and sick, how to practice dharma for their good both here and hereafter, how to give charity without any selfish motive and without regret.

The Sangha was to give the laity advice on how to observe the precepts: abstaining from killing, stealing, adultery, lying, using intoxicants, frivolous and malicious speech, rough speech, etc., which would undoubtedly give them peace, happiness, prosperity and well-being. The "Dhammika Sutta" of the Suttanipata gives in detail the respective duties and responsibilities of the Sangha members and the laity.

Buddha was quite conscious of the fact that so long as peace and solidarity are not maintained in every family, society cannot prosper. For that reason he gave great importance to the maintenance of peace and harmony within the family.[8] He clearly prescribed duties and responsibilities of the parents towards their children and of the children towards their parents, of the wife towards her husband and of the husband towards his wife and children, of servants towards their masters and of the masters towards their servants, of men and women towards their relatives, of the teacher towards the taught and of the taught towards the teacher, and so on.[9]

By expounding the duties of the householder, Buddha taught with clarity how people should live with their family members and other members of society, bringing happiness not only to themselves but also to the world at large.

## Paramitas and services to all :

Paramitas are transcendental virtues that every Bodhisatta practices in order to get Supreme Enlightenment. With heart full of compassion he works for the weal and happiness of all beings, though always guided by reason. He is generously

endowed with all the essential qualities of both head and heart in their full development which are dedicated to the service of the world at large. In serving others a Bodhisatta is not actuated by a desire for power or worldly possessions. He is completely altruistic in his motives and egoism plays no part in his disinterested activities.

There are ten Paramitas:

1. Dana: generosity
2. Sila: morality
3. Nekkhamma: renunciation
4. Panna: wisdom
5. Viriya: energy
6. Khanti: patience
7. Sacca: truthfulness
8. Adhithana: determination
9. Metta: loving kindness
10. Upekha: equqnimity

The Buddha himself spent many past lives as an ascetic monastic perfecting each of ten perfections. He could not be re-born in his final life as the Buddha until all ten perfections were fully developed.

A Bodhisatta exercises the virtue of generosity to such an extent that he is prepared to give away not only wealth and other cherished possession, but also his kingdom, his limbs and even his children and wife; and he is ever ready to sacrifice his own life wherever such sacrifice would benefit humanity.[10] A large number of illustrations of practicing different paramitas by the Bodhisatta are available in different Jatakas. Ellison Banks Findly has written a book on Dana paramita depicting its social dimensions.[11]

## Services rendered by monarchs influenced by Buddhism :

There are many monarchs who adopted the Buddha's idealism and human feelings for providing services to people. Bimbisara, Ajattashatru, Asoka, Kanishka, Milinda, Harsha are the name of some kings of this type.

Asoka not only adopted Buddha's idealism and human feelings but also expanded them by giving them a time-

befitting touch. Whether Asoka embraced Buddhism as his personal religion or not is debatable. But there is no doubt about the fact that he welcomed and learned thoroughly the lofty teachings or Buddha and, like an expert garland maker, he picked up the choicest teachings of the great Master which directly concerned the true well-being of the people in general, had them engraved on huge rocks and pillars, and thus scattered them in different corners of his vast kingdom even beyond that by maintaining good relations with neighboring states, so that the people of all faiths and traditions could be benefited by them.

Asoka cherished parental feelings towards all subjects. He used to say-"All people are like my progeny." He also cherished parental feelings towards the people of neighboring states. To love people best, he felt, was to serve them best and never tired of impressing this fact on the minds of his officers. He used to say that to increase the good and happiness of the subjects is the duty of the king. He did not apply to others any principle or command which he would not apply to himself. Thus Asoka tried to stand as a living example of virtue to his own subjects. He also set free prisoners from his jails from time to time.[12]

Asoka was fully aware of his duties towards the needy and distressed. Those who were indigent-the aged, the destitute, the sick, slaves and servants-drew his special attention. He performed pious acts such as planting trees, digging wells, opening hospitals for men and beasts in his own land and in the lands of his neighbors like the Cholas and the Pandyas, in Kerala and other countries as far south as Ceylon.[13]

He constructed roads, excavated tanks, laid out fruit gardens and erected alms houses. Regular medical departments were organized for the purpose with expert physicians and veterinary surgeons. He enacted game laws to minimize the slaughter of animals. Medical herbs useful for men and animals, wherever they did not exist, were imported and planted. Likewise, roots and fruits were planted everywhere for the use of people and animals. He laid down that animals need not feed on other animals.[14]

Almost eight centuries after Asoka, the service programs based on Buddhas ideals were adopted and applied by King Harsha.[15] He in his later days became a follower of Mahayan Buddhism.[16] He regularly held the quinquennial convocation where he gave away in religious alms everything except war material to about half a million people of all classes and creeds. In all the highways of the towns and villages throughout India, Harsha erected hospices, provided with food and drink, and stationed there physicians with medicines for travelers and the poor, which was to be given without any stint.

## Services to global societies :

The Buddhist ideal of service to humanity spread in different countries of the world along with the spread of Buddhism. This was responsible for the prosperity and gradual development of culture and civilization in Nepal, Tibet, China, Korea, Taiwan, Japan, Thailand, Laos, Cambodia, Singapore, Sri Lanka, and Burma. This ideal has now entered to some extent even in Europe, America, Australia and in some parts of Africa and the Middle-East. In modern times, some of the greatest thinking men of the West have been greatly influenced by the Buddha's message of wisdom and love. "Buddhism", as Anatole France has said, "has a singular attraction for free minds."[17]

In all these countries, the governments and religious and social organizations are applying Buddhist principles to serve the humanity by solving all type of problems. The Applied Buddhism and Socially Engaged Buddhism are emerging worldwide to treat the modern human problems on the basis of principles of Buddhism. "Gautam the Buddha", remarks S. Radhakrishan", is the voice of Asia. He is the conscience of the world."[18]

## Notes and References

1. Though the different schools of Buddhism have their independent system of chronology, they have agreed to consider the full-moon day of May 1956 to be the 2500th anniversary of the

mahaparinirvana of the Buddha. According to Theravada Buddhism, the Buddha's parinirvana occurred in 544 B.C. The Bodh Gaya inscription gives 544 B.C. as the date of parinirvana.

2. *Buddhism*, Punjabi University, Patiala, 1969, p-vii(Intro.)
3. *Dhammapada*, Jaravaggo (verse no.1), edited and translated by Dr. Bhikshu Dharamarakshita, Motilal Banarsidass, Varanasi (3rd edition), 1983, p-48.
4. Sinha, H.P., *Bhartiya Darashana Ki Ruparekha*, Motilal Banarsidass, New Delhi, 2010, p-108.
5. Ibid, p-109.
6. *Mahavaggo*, edited by Bhikshu Jagadisha Kashyapa, Nalanda Edition, 1956, p-23.
7. Maha Thera Narada, The Buddha and His Teachings, Vajirama, Colombo, 1973, p-153, Vinaya Texts, part iii and Anguttara Nikaya, part iv.
8. *Suttanipata*, edited and translated by Dr. Bhikshu Dharamarakshita, Motilal Banarsidass, New Delhi, 2010, p-95.
9. *Dighanikaya*, Singalovadasutta, edited by Bhikkhu Jagadisa Kassapo, Nava Nalanda Mahavihara, 1981 (2nd vol.), p-139.
10. Maha Thera Narada, *The Buddha and His Teachings*, Vajirama, Colombo, 1973, p-578.
11. *Dana: Giving and Getting in Pali Buddism*, Motilala Banarsidass Publishers Private Limited, Delhi, 2003.
12. Bapat, P.V., *2500 Years of Buddhism*, Publications Division, Ministry of Information and Broadcasting, Government of India, New Delhi, 2009, p-51.
13. Ibid, p-51.
14. Ibid, p-51.
15. This found powerful expression in Harsha's drama Nagananda. When assured of certain and easy victory over his enemies in battle, the hero, King Jimutavahana, firmly declares the Buddhist principle of nonviolence and self-sacrifice.
16. Bapat, P.V., *2500 Years of Buddhism*, Publications Division, Ministry of Information and Broadcasting, Government of India, New Delhi, 2009, p-51.
17. *Buddhism*, Punjabi University, Patiala, 1969, p-vii(Intro.)
18. Ibid. p-vii (Intro.)

